# ਨੌਵੀਂ ਪਾਤਸ਼ਾਹੀ

## ਜੀਵਨ ਕਥਾ
## ਗੁਰੂ ਤੇਗ ਬਹਾਦੁਰ ਜੀ

(ਭਾਗ ਪਹਿਲਾ)

ਲੇਖਕ
ਹਰਨਾਮ ਦਾਸ ਸਹਿਰਾਈ



ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

# NAUVI PATSHAHI (Part I)

By : Harnam Dass Sahrai

ਪੇਪਰ ਬੈਕ ਪਹਿਲੀ ਐਡੀਸ਼ਨ 1995

Rs 50



ਪ੍ਰਕਾਸ਼ਕ :- ਦਿੱਲੀ ਫੋਨ : 23253601, 23267871
E-mail : bcsc@rediffmail.com
ਧਾਰਮਿਕ ਪੁਸਤਕਾਂ ਲਈ ਹੁਣ ਸਾਡਾ ਦਿੱਲੀ ਦਾ ਪਤਾ ਵੀ ਯਾਦ ਰਖੋ
ਭਾ: ਚਤਰ ਸਿੰਘ ਐਂਡ ਕੋ.
ਪੁਸਤਕਾਂ ਵਾਲੇ (ਅੰਮ੍ਰਿਤਸਰ ਵਾਲੇ)
1687 ਕੂਚਾ ਜੱਟ ਮੱਲ ਦਰੀਬਾ ਕਲਾਂ ਦਿੱਲੀ-6

ਪ੍ਰਿੰਟਰ : ਹਰਭਜਨ ਸਿੰਘ
ਜੀਵਨ ਪ੍ਰਿੰਟਰਜ਼, ਬਜ਼ਾਰ ਧੋਬੀਆਂ, ਅੰਮ੍ਰਿਤਸਰ। ਫੋਨ : 543478

ਮੈਂ ਸਾਰੀ ਹਯਾਤੀ ਗੁਰੂ ਘਰ ਦੇ ਲੇਖੇ ਲਾ ਦਿਤੀ ਹੈ । ਮੇਰੇ ਨਾਵਲ ਗ੍ਰੰਥ ਸਿੱਖ ਜਗਤ ਵਿਚ ਹਰਮਨ ਪਿਆਰੇ ਹੋਏ ਹਨ ।

ਪਰ ਇਹ ਗ੍ਰੰਥ ਬਹੁਤ ਕੀਮਤੀ ਹਨ ਤੇ ਲੋਕਾਂ ਦੀ ਜੇਬ ਇਜਾਜ਼ਤ ਨਹੀਂ ਦਿੰਦੀ । ਮੈਂ ਆਪਣੇ ਗ੍ਰੰਥਾਂ ਨੂੰ ਥੋੜੇ ਮੁੱਲ ਉੱਤੇ ਸੰਗਤਾਂ ਤੱਕ ਪਹੁੰਚਾਉਣ ਲਈ ਪਾਕਿਟ-ਬੁੱਕ ਵਿਚ ਛਾਪ ਕੇ ਤੁਹਾਡੇ ਕੋਲ ਦੋਆਂ ਲੈ ਕੇ ਹਾਜ਼ਰ ਹੋਇਆਂ ਹਾਂ । ਪ੍ਰਵਾਨ ਹੋਵੇ । ਗੁਰੂ ਰਾਖਾ !

—ਹਰਨਾਮ ਦਾਸ ਸ਼ਹਿਰਾਈ



## ਆਗਿਆ ਭਈ ਅਕਾਲ ਕੀ

ਡੀਲੈਕੱਸ ਐਡੀਸ਼ਨ

ਇਸੇ ਕਲਮ ਤੋਂ ਪੇਪਰ ਬੈਕ ਵਿਚ ਛਪੇ ਨਾਵਲ :-

ਜੀਵਨ ਕਥਾ ਗੁਰੂ ਨਾਨਕ ਦੇਵ ਜੀ
ਜੀਵਨ ਕਥਾ ਗੁਰੂ ਅੰਗਦ ਦੇਵ ਜੀ
ਜੀਵਨ ਕਥਾ ਗੁਰੂ ਅਮਰਦਾਸ ਜੀ
ਜੀਵਨ ਕਥਾ ਗੁਰੂ ਰਾਮਦਾਸ ਜੀ
ਜੀਵਨ ਕਥਾ ਗੁਰੂ ਅਰਜਨ ਦੇਵ ਜੀ
ਜੀਵਨ ਕਥਾ ਗੁਰੂ ਹਰਿ ਗੋਬਿੰਦ ਜੀ
ਜੀਵਨ ਕਥਾ ਗੁਰੂ ਹਰਿ ਰਾਏ ਜੀ
ਜੀਵਨ ਕਥਾ ਗੁਰੂ ਹਰਿ ਕ੍ਰਿਸ਼ਨ ਜੀ
ਜੀਵਨ ਕਥਾ ਗੁਰੂ ਤੇਗ ਬਹਾਦਰ ਜੀ
ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ

੧

# ਗੁਰ ਲਾਧਿਓ ਰੇ

ਸੋਢੀਆਂ ਦਾ ਗੜ੍ਹ, ਬੇਦੀਆਂ ਦਾ ਗਰਾਂ ਤੇ ਤ੍ਰੇਹਨ ਤੇ ਭੱਲਿਆਂ ਦੀ ਗੁਰ ਨਗਰੀ, ਗੁਰੂ ਘਰ ਦੇ ਸ਼ਰਧਾਲੂਆਂ ਦੀ ਪਵਿੱਤਰ ਭੂਮੀ, ਨਿਥਾਵਿਆਂ ਦੀ ਥਾਂ, ਗੁਰੂ ਪਿਆਰਿਆਂ ਦੀ ਥਾਂ ਸੀ ਬਕਾਲਾ ।

ਅਖਾੜੇ ਲੱਗੇ ਹੋਏ ਸਨ, ਡਮਰੂ ਖੜਕ ਰਿਹਾ ਸੀ, ਛਿੰਝ ਪੈਣ ਵਾਲੀ ਸੀ । ਧੰਨ ਸੀ ਬਕਾਲਾ ਜਿਹੜਾ ਹਿੱਕ ਤੇ ਪੱਥਰ ਧਰ ਕੇ ਚੁੱਪ ਚੁਪੀਤਾ ਮਿੱਟੀ ਦੀ ਬਾਜ਼ੀ ਵਾਂਗੂ ਮੋਨ ਪਾਈ ਬੈਠਾ ਸੀ ।

ਗੁਰੂ ਹਰਿ ਕ੍ਰਿਸ਼ਨ ਜੀ ਦੇ ਕਹਿਣ ਤੇ ਬਕਾਲੇ ਸੰਗਤਾਂ ਦਾ ਹੜ੍ਹ ਵੱਗ ਤੁਰਿਆ ਸੀ । ਬਕਾਲੇ ਦੇ ਰਾਹ ਭੁੱਲੇ ਮੁਸਾਫ਼ਰਾਂ ਵਾਂਗੂ ਗੁਰੂ ਪਿਆਰੇ ਭਟਕ ਰਹੇ ਸਨ । ਠੇਡੇ ਖਾ ਰਹੇ ਸਨ । ਮੰਜ਼ਲ ਕਿੱਥੇ ਸੀ, ਕੋਈ ਨਹੀਂ ਸੀ ਜਾਣਦਾ । ਮੰਜ਼ਲ ਤੇ ਦੂਰ ਸੀ, ਪਰ ਮੰਜ਼ਲ ਦੇ ਕੋਈ ਨਿਸ਼ਾਨ ਨਹੀਂ ਸਨ ਦਿੱਸਦੇ । ਅੰਨ੍ਹਾ ਹਨੇਰੇ ਵਿਚ ਹੱਥ ਮਾਰ ਰਿਹਾ ਸੀ ।

ਲੋਕੀਂ ਬੇਦੀਆਂ ਦੇ ਚਰਨਾਂ ਤੇ ਮੱਥੇ ਟੇਕਦੇ ਧੂੜ ਸਾਫ਼ ਕਰ-ਕਰ ਕੇ ਪੁੜੀਆਂ ਬੰਨ੍ਹ-ਬੰਨ੍ਹ ਕੇ ਝੱਗੇ ਦੇ ਬੋਝਿਆਂ ਵਿਚ ਪਾ ਲੈਂਦੇ ਰਹੇ ਸਨ । ਬਹੁਤੀਆਂ ਅੱਖਾਂ ਸੋਢੀਆਂ ਤੇ ਟਿਕੀਆਂ ਹੋਈਆਂ ਸਨ । ਗੁਰੂ ਇਨ੍ਹਾਂ ਵਿਚ ਲੁਕਿਆ ਬੈਠਾ ਹੈ ।

ਕੌਣ ਦੱਸੇ ਕੌਣ ਗੁਰੂ ਏ ? ਕੌਣ ਲੱਭੇ ਕੌਣ ਗੁਰੂ ਏ ? ਕਿਹੜਾ ਆਖੇ ਮੈਂ ਗੁਰੂ ਹਾਂ, ਕੌਣ ਬੋਲੇ ਉਹ ਗੁਰੂ ਹੈ ?

ਸੰਗਤਾਂ ਬੇਚੈਨ ਸਨ ਤੇ ਕੁਰਲਾ ਰਹੀਆਂ ਸਨ । ਕੁਝ ਗੁਆਚਾ ਲੱਭ ਰਹੀਆਂ ਸਨ । ਗੁਰੂ ਦੀ ਭਾਲ ਜਾਰੀ ਸੀ, ਲੋਕ ਗੁਰੂ ਦੀ ਭਾਲ ਕਰ ਰਹੇ ਸਨ ।

ਬਕਾਲੇ ਵਿਚ ਕਈ ਤਮਾਸ਼ੇ ਹੋ ਰਹੇ ਸਨ । ਵੱਖਰੀਆਂ-ਵੱਖਰੀਆਂ ਗੰਢਾਂ ਬੰਨ੍ਹੀਆਂ ਜਾ ਰਹੀਆਂ ਸਨ, ਵੱਖਰੇ-ਵੱਖਰੇ ਮੰਜੇ ਡੱਠੇ ਹੋਏ ਸਨ । ੨੨ ਸੋਢੀ ਸੁਲਤਾਨ ਮੰਜੀਆਂ ਤੇ ਆਸਣ ਲਾਈ ਬੈਠੇ ਆਪਣੀ-ਆਪਣੀ ਬੋਲੀ ਬੋਲ ਰਹੇ ਸਨ । ਮਾੜੀ ਮੋਟੀ ਆਵਾਜ਼ ਕਿਤੇ ਸੁਣਾਈ ਨਹੀਂ ਦੇਂਦੀ ਸੀ ।

ਧੀਰਮਲ ਇਨ੍ਹਾਂ ਸਾਰਿਆਂ ਦਾ ਮੋਹਰੀ ਸੀ ਅਤੇ ਇਸੇ ਦੀ ਸ਼ਾਨੋ-ਸ਼ੌਕਤ ਜਾਹੋ-ਜਲਾਲ ਸਭ ਤੋਂ ਜ਼ਿਆਦਾ ਸੀ । ਉਹਦੀ ਦੱਖ ਵੇਖ ਕੇ ਅੱਖ ਚੁੰਧਿਆ ਜਾਂਦੀ। ਪਰ ਦਿਲ ਰੀਝਦਾ ਨਾ । ਜ਼ਰਾ ਕੁ ਮਨ ਲੋਕਾਂ ਦਾ ਇਥੇ ਆਣ ਕੇ ਟਿਕਦਾ, ਇਸ ਲਈ ਵੀ ਕਿ ਇਹ ਬਾਬਾ ਗੁਰਦਿੱਤਾ ਦਾ ਸਾਹਿਬਜ਼ਾਦਾ ਸੀ । ਬਾਬਾ ਜੀ ਗੁਰੂ ਹਰਿਗੋਬਿੰਦ ਜੀ ਦੇ ਪੁੱਤਰ ਸਨ ।

ਸ਼ਰਧਾਲੂਆਂ ਵਾਂਗੂੰ, ਸੰਗਤਾਂ ਦੇ ਪੂਰ, ਗੁਰੂ ਘਰ ਦੇ ਪ੍ਰੇਮੀ ਦਿੱਲੀ ਤੋਂ ਦਰਗਾਹੀਆ ਮਲ ਜੀ, ਕੀਰਤਪੁਰ ਤੋਂ ਦੁਆਰਕਾ ਦਾਸ ਜੀ, ਅੰਮ੍ਰਿਤਸਰ ਤੋਂ ਗੜ੍ਹੀਆ ਜੀ ਵੀ ਪਧਾਰੇ ਹੋਏ ਸਨ । ਨਾਰੀਅਲ ਤੇ ਪੰਜ ਪੈਸੇ ਨਾਲ ਲੈ ਕੇ ਹੀ ਆਏ ਸਨ, ਪਰ ਡਰਦੇ ਬੁੱਕਲਾਂ 'ਚ ਲਕੋਈ ਫਿਰਦੇ ਸਨ । ਉਭਾਸਰ ਕੇ ਕੋਈ ਗੱਲ ਵੀ ਨਹੀਂ ਸੀ ਕਰ ਰਿਹਾ, ਹਿੱਕ ਠੋਕ ਕੇ ਕੋਈ ਜ਼ਬਾਨ ਨਾ ਖੋਲ੍ਹਦਾ ।

ਮਾਲਾ ਦੇ ਮਣਕੇ ਸਰਮੌਰ ਲੱਭ ਰਹੇ ਸਨ ।

ਗੁਰ ਗੱਦੀ ਆਪਣਾ ਵਾਰਸ ਭਾਲ ਰਹੀ ਸੀ ।

ਸ਼ਰਧਾਲੂ ਆਪਣਾ ਗੁਰੂ ਢੂੰਡ ਰਹੇ ਸਨ ।

ਨਿਆਸਰੇ ਆਪਣਾ ਆਸਰਾ ਖੋਜ ਰਹੇ ਸਨ ।

ਜਿਸਦੀ ਚਿੱਟੀ ਚਾਦਰ ਤੇ ਰੇਸ਼ਮੀ ਦੁਸ਼ਾਲਾ ਵੇਖਦੇ ਉਹਦੇ ਅੱਗੇ ਸੀਸ ਨਿਵਾ ਦਿੰਦੇ । ਜਦੋਂ ਉਥੋਂ ਵੀ ਕੁਝ ਨਾ ਲੱਭਦਾ, ਡੋਲ ਜਾਂਦੇ, ਇਹ ਖੇਡ ਖੇਡੀ ਜਾ ਰਹੀ ਸੀ । ਪਰ ਇਸ ਖੇਡ ਵਿਚੋਂ ਤਾਂ ਇਕ ਵੀ ਨਾ ਪੁੱਗਦਾ । ਨਿਰਾਸਤਾ ਵੱਧ ਰਹੀ ਸੀ।

ਦੱਖ ਹੀ ਦੱਖ ਸੀ ੨੨ ਮੰਜੀਆਂ ਦੀ । ਝੂਠੇ ਨੱਗ ਲਿਸ਼ਕਾਰੇ ਮਾਰ ਰਹੇ ਸਨ ਜਿਸ ਦੀ ਆਬ ਝੱਲੀ ਨਹੀਂ ਸੀ ਜਾਂਦੀ ।

ਜਿਹੜਾ ਮਣਕਾ ਜਿਸ ਮਸੰਦ ਦੇ ਹੱਥ ਆਉਂਦਾ ਉਹ ਉਹਨੂੰ ਉਥੇ ਹੀ ਵਿੰਨ੍ਹ ਦੇਂਦਾ । ਲੋਕਾਂ ਨੂੰ ਮਾਲਾ ਦੇ ਮਣਕਿਆਂ ਵਾਂਗ ਪਰੋ ਰਹੇ ਸਨ ਮਸੰਦ ।

ਭਾਵੇਂ ਹਰ ਮੰਜੀ ਪਿੱਛੇ ਇਕ ਢਾਣੀ ਸ਼ਬਦ ਪੜ੍ਹ ਰਹੀ ਸੀ । ਰੁਬਾਬੀ ਗੁਰ ਰਸਨਾ, ਗੁਰ ਗਾਇਨ, ਗੁਰ ਮਹਿਮਾ ਬੜੇ ਸਰੂਰ 'ਚ ਗਾ ਰਹੇ ਸਨ । ਭਾਵੇਂ ਇਹ ਤਮਾਸ਼ਾ ਸਾਰੇ ਦਾ ਸਾਰਾ ਸੋਢੀਆਂ ਦੇ ਦਮੜਿਆਂ ਦਾ ਪ੍ਰਤਾਪ ਸੀ, ਪਰ ਵਿਚ-ਵਿਚ ਰਬਾਬੀ ਆਪਣੇ ਮਨ ਦੀ ਪਿਆਸ ਵੀ ਬੁਝਾ ਰਹੇ ਸਨ । ਠੰਢ ਪਾਉਂਦੀ ਜਾਂਦੀ ਬਾਣੀ । ਕਿਸੇ-ਕਿਸੇ ਮੰਜੀ ਪਿੱਛੇ ਸੰਗਤ ਇਥੇ ਆ ਕੇ ਵੀ ਟਪਲਾ ਖਾ ਜਾਂਦੀ ।

ਬਕਾਲੇ ਵਿਚ ਮੰਡੀ ਲੱਗੀ ਹੋਈ ਸੀ । ਜਿੱਥੇ ਗੁਰੂ ਵਿੱਕ ਰਹੇ ਸਨ । ਪਹਿਚਾਨ ਸਿਰਫ਼ ਅਸਲੀ ਤੇ ਨਕਲੀ ਦੀ ਸੀ. । ਜਿਹਦੇ ਕੋਲ ਕਸਵੱਟੀ ਹੋਵੇ, ਕੱਸ ਲਾ ਕੇ ਪਰਖ ਲਵੇ ।

ਹੱਕ ਤੇ ਜ਼ੋਰ ਦਾ ਪ੍ਰਗਟਾਵਾ ਮੁੱਛਾਂ ਦੇ ਮਰੋੜਿਆਂ ਨਾਲ ਕੀਤਾ ਜਾ ਰਿਹਾ ਸੀ। ਸੰਗਤ ਨੂੰ ਡਰਾ ਕੇ, ਦੱਬ ਦਬਾ ਕੇ ਵੀ ਮਨਾਉਣਾ ਚਾਹੁੰਦੇ ਸਨ ਸੋਢੀ । ਬਹੁਤੀ ਅੱਤ ਧੀਰਮਲ ਨੇ ਚੁੱਕੀ ਹੋਈ ਸੀ ।

ਇਹ ਕੌਡੀਆਂ ਧੀਰਮਲ ਨੇ ਸੁੱਟੀਆਂ ਹੋਈਆਂ ਸਨ ।

ਭਾਵੇਂ ਕੋਈ ਰਾਗ ਜਾਣਦਾ ਜਾਂ ਨਾ, ਤਾਨਾਂ ਲੱਗ ਰਹੀਆਂ ਸਨ । ਵੰਨ-ਸੁਵੰਨੀਆਂ ਰਾਗਨੀਆਂ ਜਨਮ ਲੈ ਰਹੀਆਂ ਸਨ । ਜਿਹੜਾ ਇੱਲ ਦਾ ਨਾਂ ਕੋਕੋ ਵੀ ਨਹੀਂ ਸੀ ਜਾਣਦਾ, ਉਹ ਵੀ ਰਾਗੀ ਬਣਿਆ ਬੈਠਾ ਸੀ । ਹਰ ਮੰਜੇ ਵਾਲਾ ਆਪਣੀ ਬੰਸਰੀ ਅਲੱਗ ਵਜਾ ਰਿਹਾ ਸੀ ।''

—ਯਕਦਮ ਰੌਲਾ ਚੀਰਦੀ, ਸ਼ੋਰ ਸ਼ਰਾਬੇ ਦਾ ਗਲ ਘੁੱਟਦੀ ਇਕ ਆਵਾਜ਼ ਉੱਭਰੀ, ''ਗੁਰ ਲਾਧਿਓ ਰੇ, ਗੁਰ ਲਾਧਿਓ ਰੇ'', ਕੱਚੇ ਕੋਠੇ ਦੀ ਛੱਤ ਤੇ ਇਕ ਬੰਦਾ ਪੱਲਾ ਫੇਰ ਰਿਹਾ ਸੀ ।

—''ਔਹ ਵੇਖ ਓਏ, ਟਮਣੇ ਚੜ੍ਹਿਆ ਬੰਦਾ ਕੀ ਰੌਲਾ ਪਾ ਰਿਹੈ'', ਧੀਰਮਲ ਦੇ ਡੇਰੇ ਦਾ ਇਕ ਆਦਮੀ ਆਖਣ ਲੱਗਾ ।

''ਕੋਈ ਸਿਰ ਫਿਰਿਆ ਹੋਣੈ, ਤੂੰ ਆਪਣੇ ਛੈਣੇ ਵਜਾਈ ਚਲ, ਤੈਨੂੰ ਕੀ ।'' ਆਵਾਜ਼ ਧੀਰਮਲ ਦੇ ਨੌਕਰ ਦੀ ਸੀ ।

ਭਰੇ ਮੇਲੇ ਨੇ ਕੰਨ ਚੁੱਕ ਲਏ, ਚੇਤੰਨ ਹੋ ਗਈ ਸੰਗਤ, ਅੱਖਾਂ ਨੇ ਕੱਚੇ ਕੋਠੇ ਵਲ ਤਾੜੀ ਲਾ ਲਈ, ਆਵਾਜ਼ ਤੇਜ਼ ਹੋਈ, ਆਵਾਜ਼ ਹੋਰ ਤੇਜ਼ ਹੋ ਗਈ, ਕੋਈ ਸੰਘ ਪਾੜ ਕੇ ਕਹਿ ਰਿਹਾ ਸੀ, ''ਗੁਰ ਲਾਧਿਓ ਰੇ, ਗੁਰ ਲਾਧਿਓ ਰੇ ।''

ਬੰਦਿਆਂ ਦੀ ਘੜਮੱਸ ਵਿਚੋਂ ਉੱਭਰਦੀ ਆਵਾਜ਼ ਨੇ ਸਾਰੇ ਰੌਲੇ ਦੇ ਸੰਘ ਵਿਚ ਅੰਗੂਠਾ ਦੇ ਦਿੱਤਾ । ਸਾਰਿਆਂ ਦੀ ਨਜ਼ਰ ਕੱਚੇ ਕੋਠੇ ਤੇ ਜਾ ਟਿਕੀ ।

—ਇਹ ਆਵਾਜ਼ ਮੱਖਣ ਸ਼ਾਹ ਲੁਬਾਣੇ ਦੀ ਸੀ ਜਿਹੜਾ ਪੰਜਾਬੀ ਘੱਟ ਤੇ ਗੁਜਰਾਤੀ ਜ਼ਿਆਦਾ ਸੀ, ਬਹੁਤਾ ਚਿਰ ਗੁਜਰਾਤ ਵਿਚ ਰਹਿਣ ਕਰਕੇ ਚੰਗੀ ਪੰਜਾਬੀ ਨਹੀਂ ਸੀ ਬੋਲ ਸਕਦਾ ।

ਮਸੰਦਾਂ ਨੂੰ ਇਕ ਧੁਰ ਹੱਥ ਆ ਗਈ । ਇਹ ਗੱਲ ਉਨ੍ਹਾਂ ਤਾੜ ਲਈ । ਧੀਰਮਲ ਦੇ ਗੋਡੇ ਮੁੱਢ ਬੈਠ ਕੇ ਉਹਦੇ ਕੰਨ ਜਾ ਭਰੇ । ਆਵਾਜ਼ ਸੁਣ ਕੇ ਧੀਰਮਲ ਨੂੰ ਤਰੇਲੀਆਂ ਛੁੱਟ ਰਹੀਆਂ ਸਨ, ਘਬਰਾਇਆ ਤੇ ਸਹਿਮਿਆ ਬੈਠਾ ਸੀ, ਸ਼ੇਰ ਬਣ ਗਿਆ ਗੱਲ ਸੁਣ ਕੇ ।

—ਆਖਣ ਲੱਗਾ ''ਤਗੜੇ ਹੋ ਜਾਓ ਵੇਲਾ ਸਾਂਭਣ ਦਾ ਹੁਣ ਮੌਕਾ ਜੇ, ਹੁਣ ਉੱਖੜ ਗਏ, ਫਿਰ ਕਿਸੇ ਥਾਂ ਜੋਗੇ ਨਹੀਂ ਰਹਿਣਾ'', ਉਹਨੂੰ ਤਾਂ ਆਪਣੇ ਅੰਦਰ,

ਦਾ ਪਾਲਾ ਮਾਰ ਰਿਹਾ ਸੀ । ਧੀਰਮਲ ਨੇ ਹਲਾਸ਼ੇਰੀ ਦਿੱਤੀ ਆਪਣੇ ਜ਼ਰ-ਖਰੀਦ ਮਸੰਦਾਂ ਨੂੰ । ਉਹ ਗਿੱਠ-ਗਿੱਠ ਪੈਰ ਉੱਚੇ ਕਰ ਕੇ ਜ਼ਮੀਨ ਤੋਂ ਚਲਣ ਲੱਗ ਪਏ ।

—"ਵੇਖੋ ਕਿਹੜਾ ਬੰਦਾ ਕੋਠੇ ਤੇ ਚੜ੍ਹਿਆ ਟਾਹਰਾਂ ਮਾਰ ਰਿਹੈ, ਕਿਤੇ ਵੱਛਾ ਤੇ ਨਹੀਂ ਗਵਾਚ ਗਿਆ ਵਿਚਾਰੇ ਦਾ ।"

—"ਪਰਦੇਸੀ ਜਾਪਦਾ ਏ ਤਾਹੀਓਂ ਕੋਈ ਗੱਲ ਪਿੜ ਪੱਲੇ ਨਹੀਂ ਪੈਂਦੀ । ਤੁਸੀਂ ਛੈਣਿਆਂ ਦੀ ਧੁੰਨ ਹੋਰ ਤੇਜ਼ ਕਰ ਦਿਉ । ਆਪੇ ਸੰਘ ਅੜਾ ਕੇ ਥੱਕ ਕੇ ਬਹਿ ਜਾਊ ।"

—"ਇਹ ਮੌਹਰੇ ਦੀ ਗੰਦਲ ਕਿਧਰੋਂ ਆ ਗਈ ।" ਬਾਬਾ ਧੀਰਮਲ ਆਖਣ ਲੱਗਾ ।

—"ਓਪਰਾ ਹੀ ਬੰਦਾ ਜਾਪਦਾ ਏ," ਡੇਰੇ ਦੇ ਇਕ ਬੰਦੇ ਨੇ ਜਵਾਬ ਦਿੱਤਾ ।

—"ਲੱਖ ਵਾਰ ਪ੍ਰਦੇਸੀ ਭਾਵੇਂ ਹੋਵੇ, ਪਰ ਪੰਜਾਬ ਦਾ ਪਾਣੀ ਉਹਦੀਆਂ ਹੱਡੀਆਂ ਵਿਚ ਦਾਖ਼ਲ ਹੋ ਗਿਆ ਜਾਪਦਾ ਏ, ਇਹ ਜ਼ਰੂਰ ਕੋਈ ਗੁਲ ਖਿਲਾਏਗਾ, ਇਹਦੀਆਂ ਮੁਸ਼ਕਾਂ ਨਾ ਬੰਨ੍ਹੀਆਂ ਗਈਆਂ ਤਾਂ ਇਹ ਜ਼ਰੂਰ ਕੋਈ ਚੰਦ ਚਾਹੜੂ" ਬਾਬੇ ਧੀਰਮਲ ਨੇ ਚਿੰਤਾ ਪ੍ਰਗਟ ਕੀਤੀ ।

—"ਫਿਰ ਪੱਧਰਾ ਕਰ ਦੇਈਏ, ਹੁਕਮ ਦੀ ਦੇਰ ਏ, ਅਸਾਂ ਤੇ ਹੁਣੇ ਮੰਜੀ ਤੇ ਪਾ ਕੇ ਲੈ ਆਉਣੈ" ਇਕ ਮਸੰਦ ਨੇ ਸ਼ੇਖੀ ਝਾੜੀ ।

"ਜ਼ਰਾ ਤੇਲ ਵੇਖੋ, ਤੇਲ ਦੀ ਧਾਰ ਵੇਖੋ", ਧੀਰਮਲ ਨੇ ਮਸੰਦ ਨੂੰ ਜ਼ਰਾ ਮੱਠਾ ਕੀਤਾ ।

"ਗੁਰੂ ਲਾਧਿਓ ਰੇ, ਗੁਰੂ ਲਾਧਿਓ ਰੇ", ਮੱਖਣ ਸ਼ਾਹ ਲੁਬਾਣਾ ਡੰਕੇ ਦੀ ਚੋਟ ਨਾਲ ਦੋਵੇਂ ਬਾਹਾਂ ਪਸਾਰ ਕੇ ਕਹਿ ਰਿਹਾ ਸੀ । ਪੱਲਾ ਹਵਾ ਵਿਚ ਢੰਡੋਰਾ ਦੇ ਰਿਹਾ ਸੀ, ਗੁਰੂ ਲੱਭਣ ਦਾ ।

ਭਾਵੇਂ ਮਸੰਦਾਂ ਨੂੰ ਸ਼ਹਿ ਧੀਰਮਲ ਦੀ ਸੀ, ਪਰ ਉਹ ਹਿੱਕ ਦਾ ਧੱਕਾ ਕਰ ਕੇ ਅੱਗੇ ਵਧੇ । ਇਕ ਮਸੰਦ ਆਪਣੇ ਚਿੱਟੇ ਦਾਹੜੇ ਤੇ ਹੱਥ ਫੇਰ ਕੇ ਕਹਿਣ ਲੱਗਾ, "ਇਹ ਫਰੇਬੀ ਏ, ਧੋਖੇਬਾਜ਼ ਏ, ਗੁਰੂ ਦੀਆਂ ਸੰਗਤਾਂ ਇਹਦੇ ਝਾਂਸੇ ਵਿਚ ਨਾ ਆਉਣ, ਕੰਨਾਂ ਵਿਚ ਉਂਗਲੀਆਂ ਦੇ ਲਓ, ਜਿਸ ਵੀ ਇਸ ਦੀ ਆਵਾਜ਼ ਸੁਣ ਲਈ, ਉਸ ਨੂੰ ਕੋਹੜ ਹੋ ਜਾਵੇਗਾ । ਗੁਰੂ ਦੀ ਨਿੰਦਿਆ ਸੁਣਨ ਵਾਲਾ ਹਮੇਸ਼ਾ ਕੋਹੜੀ ਹੋ ਕੇ ਮਰਦਾ ਏ । ਸੋਢੀ ਸੁਲਤਾਨ ਧੀਰਮਲ ਤੋਂ ਬੇਮੁੱਖ ਨਾ ਹੋਵੇ । ਪਾਖੰਡੀ ਐਵੇਂ ਰੌਲਾ ਪਾ ਰਿਹੈ ।"

—"ਗੁਰੂ ਲਾਧਿਓ ਰੇ, ਗੁਰੂ ਲਾਧਿਓ ਰੇ", ਆਵਾਜ਼ ਬਰਾਬਰ ਗੂੰਜ ਰਹੀ ਸੀ।

—ਗੁਰੂ ਲੱਭਣ ਦੇ ਚਾਹਵਾਨ ਵੀ ਕਿਸੇ ਦੀ ਗੱਲ ਸੁਣਦੇ ਨੇ, ਉਨ੍ਹਾਂ ਲਾਗੇ ਭਾਵੇਂ ਕੋਈ ਢੋਲ ਵਜਾਵੇ, ਸੰਘ ਅੜਾਵੇ, ਉਨ੍ਹਾਂ ਦੀ ਬਿਰਤੀ ਨਹੀਂ ਟੁੱਟਦੀ । ਜਿਹੜਾ ਬੰਦਾ ਕਿਸੇ ਖੂੰਜੇ ਵਿਚ ਵੀ ਖੜਾ ਸੀ ਜਾਂ ਕਿਸੇ ਕੰਮ ਵਿਚ ਵੀ ਜੁਟਿਆ ਸੀ, ਉਸ ਕੰਮ ਉਥੇ ਹੀ ਛੱਡ ਦਿੱਤਾ ਤੇ ਨੰਗੀਂ ਪੈਰੀਂ ਕੋਠੇ ਵਲ ਉੱਠ ਨੱਠਾ ।

—ਇਹ ਪੰਜਾਬ ਦੀ ਧਰਤੀ ਦਾ ਵਾਸੀ ਨਹੀਂ । ਇਹ ਮਰਯਾਦਾ ਨਹੀਂ ਜਾਣਦਾ। ਇਹ ਪਾਖੰਡੀ ਇਥੇ ਕਿਸੇ ਦੇ ਚੁੱਕੇ ਚੁਕਾਏ ਆ ਗਿਆ ਏ । ਦਾਣਾ ਸੁੱਟ ਕੇ ਤਮਾਸ਼ਾ ਵੇਖਣਾ ਚਾਹੁੰਦੈ । ਇਹ ਕੀ ਜਾਣਦਾ ਏ ਬੇਰ ਦਾ ਮੂੰਹ ਕਿਧਰ ਏ । ਗੁਰੂ ਮਹਿਮਾ ਕੀ ਏ, ਸੋਢੀ ਗੁਰੂ ਅੰਸ਼ ਹਨ । ਬੇਦੀ ਗੁਰੂ ਦਾ ਲਹੂ ਮਾਸ ਹਨ । ਇਹ ਝੂਠ ਬੋਲਦੇ ਹਨ । ਤੇ ਇਹ ਦੁੱਧ ਨ੍ਹਾਤਾ ਸੱਚਾ ਕਿੱਥੋਂ ਆ ਗਿਆ । ਕਿਸੇ ਖੁੰਧਰ ਵਿਚੋਂ ਨਿਕਲ ਕੇ ਸਾਨੂੰ ਦੱਸਣ ਆ ਗਿਆ ਏ ਗੁਰੂ ! ਇਹ ਸ਼ੈਤਾਨ ਦੀ ਟੂਟੀ ਜ਼ਰੂਰ ਸਾਡੇ ਸਿਰ ਪੜਵਾਏਗੀ ! ਸੋਢੀ ਸਾਹਿਬਜ਼ਾਦਿਆਂ ਦੇ ਖ਼ੂਨ ਦੀ ਹੋਲੀ ਇਸ ਜ਼ਰੂਰ ਖੇਡ ਕੇ ਸਾਹ ਲੈਣਾ ਏ । ਮੈਨੂੰ ਕਿਸੇ ਮੌਲਵੀ ਦਾ ਚੇਲਾ ਚਾਟਾ ਨਜ਼ਰ ਆਉਂਦਾ ਏ । ਕਿਉਂ ਤੁਹਾਡਾ ਕੀ ਖ਼ਿਆਲ ਏ । ਧੀਰਮਲ ਦਾ ਮਸੰਦ ਆਖਣ ਲੱਗਾ ।

—ਫੜ ਲਓ ਭੰਨ ਸੁੱਟੋ ਡਾਂਗਾਂ ਨਾਲ, ਉਂਗਲੀ ਪਾ ਕੇ ਇਹਦੇ ਹਲਕ ਵਿਚੋਂ ਜੀਭ ਖਿੱਚ ਲਓ ! ਵੱਡਾ ਸਾਨੂੰ ਗੁਰੂ ਦੱਸਣ ਵਾਲਾ । ਕੀ ਇਹ ਗੁਰੂ ਨਹੀਂ ਜਿਹੜੇ ਮੰਜੇ ਡਾਹ ਕੇ ਬੈਠੇ ਹਨ ? ਮੁਸ਼ਟੰਡਿਆਂ ਗੱਲ ਹੋਰ ਚੁੱਕ ਲਈ ।

—ਹੱਥ ਬੰਨ੍ਹ ਕੇ ਮੱਖਣ ਸ਼ਾਹ ਲੁਬਾਣਾ ਆਖਣ ਲੱਗਾ, "ਭਾਈਓ ਗੁਰੂ ਪਿਆਰਿਓ ! ਅੱਗੇ ਆ ਜਾਓ ਹੋਰ ਨੇੜੇ ਨਜ਼ਦੀਕ ਹੋਰ ਅੱਗੇ ਹੋ ਕੇ ਮੇਰੀ ਬਾਤ ਸੁਣੋਂ ! ਮੈਂ ਏਕ ਅਨਮੋਲ ਰਤਨ ਤਲਾਸ਼ ਕੀਤਾ ਹੈ । ਠੀਕ ਕਹਿਤੇ ਹੈਂ ਰੇ ਹਮ ਕਾਹੇ ਕੇ ਪੰਜਾਬੀ ਹੈਂ ਰੇ । ਕੋਈ ਆਦਮੀ ਪਰਦੇਸ ਕਮਾਨੇ ਕੋ ਚਲੇ ਜਾਏ ਤੋ ਕਿਆ ਉਸ ਕਾ ਮਾਂ ਬਾਪ ਬਦਲ ਜਾਤਾ ਹੈ ਰੇ । ਕਾਹੇ ਕੋ ਰੇ, ਬਹੁਤ ਪੰਜਾਬੀਆਂ ਦਾ ਟਿਕਾਨਾ ਗੁਜਰਾਤ ਮੇਂ ਹੈ ਰੇ । ਸਾਰੂ ਬਸਤੇ ਹੈਂ ਰੇ । ਮੈਂ ਗੁਰੂ ਕਾ ਲੁਬਾਣਾ ਸਿੱਖ ਹੂੰ ਇਸ ਮੇਂ ਤੁਮ ਲੋਗੋਂ ਕੋ ਕੋਈ ਇਤਰਾਜ ਹੈ ! ਤੁਮ ਨੇ ਹਮ ਸੇ ਕਿਆ ਲੇਨਾ ਦੇਨਾ ਮੈਂ ਕੌਨ ਹੂੰ ! ਕੌਨ ਗਿਰਾਂ ਕਾ ਹੂੰ, ਕੋਈ ਵੀ ਹੂੰ ਗੁਰੂ ਕਾ ਸਿੱਖ ਹੂੰ । ਮੈਂ ਗੁਰੂ ਲਾਧੋ ਰੇ, ਮੈਂ ਗੁਰੂ ਲਾਧੋ ਰੇ ! ਇਹ ਬਾਈ ਮੰਜੇ ਜੋ ਸੋਢੀ ਸੁਲਤਾਨ ਦੇ ਪੁੱਤ ਪੋਤਰੇ, ਯੇਹ ਕਲਗੀਓਂ ਵਾਲੇ, ਯੇਹ ਤੋੜਿਓਂ ਵਾਲੇ, ਘੋੜਿਆਂ ਵਾਲੇ, ਜੋੜਿਆਂ ਵਾਲੇ ਯੇਹ ਸਭ ਝੂਠੇ ਹੈਂ ਭਾਈ ਰੇ ! ਅਵਾਜ਼ ਮੱਖਣ ਸ਼ਾਹ ਲੁਬਾਣੇ ਦੀ ਸੀ ।

—ਹਾਂ, ਸਭ ਦੇ ਸਭ ਝੂਠੇ ਹਨ । ਇਹ ਵੱਡਾ ਰਹਿ ਗਿਆ ਏ ਮਸੰਦਾਂ ਨੂੰ ਝੂਠਾ ਆਖਣ ਵਾਲਾ । ਅਸੀਂ ਜੱਦੀ ਪੁਸ਼ਤੀ ਗੁਰੂ ਘਰ ਦੇ ਸੇਵਕ ਹਾਂ । ਸਾਡੀਆਂ ਪੀੜ੍ਹੀਆਂ

ਗਲ ਗਈਆਂ ਸੰਗਤਾਂ ਦੀ ਸੇਵਾ ਕਰਦਿਆ । ਜਿਹੜੇ ਗੁਰੂ ਕੋਲ ਪੋਥੀ ਸਾਹਿਬ ਏ ਗੁਰੂ ਉਹ ਏ, ਬਾਕੀ ਸਭ ਝੂਠ ਪੱਥਿਆ ਹੋਇਆ । ਮੈਂ ਕਾਹਨੂੰ ਨਰਕ ਦੀ ਪੌੜੀ ਚੜ੍ਹਨਾ ਏ । ਮੈਂ ਕੀ ਲੈਣਾ ਸੀ ਕੁਫ਼ਰ ਤੋਲ ਕੇ । ਸੰਗਤਾਂ ਗੁਰੂ ਤੋਂ ਬੇਮੁੱਖ ਨਾ ਹੋਣ। ਇਹ ਮਦਾਰੀ ਝੂਠ ਬੋਲ ਰਿਹਾ ਏ । ਬੋਲ ਇਕ ਮਸੰਦ ਦੇ ਸਨ ।

—ਇਨ ਕਾ ਧੰਦਾ ਹੈ ਝੂਠ ਬੋਲਣਾ, ਸੱਚ ਨਾ ਲੱਭਣਾ, ਝੂਠ ਉਜਾਗਰ ਕਰਨਾ! ਦੀਵਾਰ ਪਰ ਕਲੀ ਕੀ ਜਾਏ ਤੋ ਕਿਆ ਦੀਵਾਰ ਕੀ ਅਸਲੀਅਤ ਛੁਪ ਜਾਤੀ ਹੈ ਰੇ । ਯੇਹ ਕਲਗੀਆਂ ਯੇਹ ਮੋਤੀਉ ਕੀ ਤਰ੍ਹਾਂ ਚਮਕਤੀ ਹੈਂ ਰੇ । ਯੇਹ ਗੁਰੂ ਨਹੀਂ ਹੈ ਰੇ । ਯੇਹ ਗੁਰੂ ਕੇ ਪੜੋਸ ਮੇਂ ਵੀ ਕਬੀ ਨਹੀਂ ਬੈਠੇ ਰੇ । ਗੁਰੂ ਕੀ ਇਨ ਕੋ ਛੋਹ ਤਕ ਨਹੀਂ ਲੱਗੀ, ਮੁਲੰਮਾ ਸੋਨਾ ਨਹੀਂ ਬਨ ਸਕਤਾ । ਪਾਗਲ ਮੱਤ ਬਨੋ, ਗੁਰੂ ਕੇ ਉਪਾਸ਼ਕੋ । ਮੈਂ ਤੁਮ੍ਹਾਰਾਂ ਗੁਰੂ ਭਾਲ ਲੀਯਾ ਹੈ । ਮੈਂ ਸੱਚੀ ਮੁੱਚੀ ਸੰਗਤ ਨੂੰ ਦਰਸ਼ਨ ਕਰਾਵਾਂਗਾ । ਲਬਾਣਾ ਸਿੱਖ ਆਖ ਰਿਹਾ ਸੀ ।

—ਸੱਚੀ ਮੁੱਚੀ ਤੁਸੀਂ ਗੁਰੂ ਲੱਭ ਲਿਆ ਏ ! ਸੰਗਤ ਵਿਚੋਂ ਇਕ ਆਦਮੀ ਬੋਲਿਆ ।

—ਵੱਡਾ ਆ ਗਿਆ ਏ । ਗੁਰੂ ਦੇ ਚਰਨਾਂ ਵਿਚ ਬਹਿਣ ਵਾਲਾ । ਅੱਗ ਲੈਣ ਆਈ ਤੇ ਘਰ ਦੀ ਮਾਲਕ ਬਣ ਗਈ । ਭਲਿਆ ਲੋਕਾ ! ਤੂੰ ਆਪਣੀ ਭੇਟਾ ਦੇਹ ਤੇ ਆਪਣੇ ਰਾਹ ਪਉ । ਬਿਗਾਨੀ ਅੱਗ ਵਿਚ ਨਹੀਂ ਸੜੀਦਾ । ਐਵੇਂ ਰਾਹ ਜਾਂਦਿਆਂ ਪੰਗੇ ਨਹੀਂ ਲਈਦੇ ! ਮਸੰਦਾਂ ਦੀ ਆਵਾਜ਼ ਉੱਭਰੀ ।

—ਕਿਆ ਯੇਹ ਪਖੰਡੀ ਨਹੀਂ ਰੇ ਹਮ ਸਾਰੂੰ ਲੋਗ ਕੋ ਦਾਦਾ ਕਹਿਤੇ ਹੈਂ । ਔਰ ਯੇਹ ਆਪ ਭੱਦਰ ਪੁਰਸ਼ ਬਨਤੇ ਹੈਂ ! ਲੁਬਾਣੇ ਸਿੱਖ ਦੇ ਬੋਲ ਸਨ ।

—ਵਿਚੋਂ ਇਕ ਬੰਦਾ ਬੋਲ ਪਿਆ । ਮੰਜੇ ਡਾਹ ਕੇ ਗੁਰੂ ਨਹੀਂ ਬਣਿਆ ਜਾਂਦਾ! ਗੁਰੂ ਬਣਨ ਤੇ ਗੁਰੂ ਆਖਣ ਵਿਚ ਬੜਾ ਫ਼ਰਕ ਏ । ਤੂੰ ਕੌਣ ਮੈਂ ਖਾਹ ਮਖਾਹ । ਸੱਦੀ ਨਾ ਪੁੱਛੀ ਮੈਂ ਲਾੜੇ ਦੀ ਫੁੱਫੀ । ਲਾਲਾਂ ਸਾਫ਼ ਕਰ ਮੂੰਹ ਤੇ ਮੱਖੀਆਂ ਬਹਿੰਦੀਆਂ ਨੇਂ । ਗੁਰੂ ਦੀਆਂ ਗੱਲਾਂ ਵਿਚ ਐਵੇਂ ਨਹੀਂ ਆਈਦਾ । ਮਸੰਦ ਨੇ ਮੁੱਛਾਂ ਨੂੰ ਮਰੋੜਾ ਦਿੱਤਾ ।

ਗੁਰੂ ਲਾਧਿਓ ਰੇ, ਗੁਰੂ ਲਾਧਿਓ ਰੇ ! ਸੰਗਤ ਨਿਠ ਕੇ ਬਹਿ ਗਈ, ਕਈਆਂ ਨੇ ਤਾਂ ਚੌਕੜੇ ਮਾਰ ਲਏ ! ਪਿੰਡਾਂ ਵਿਚੋਂ ਆਏ ਸਰਦਾਰ ਖੂੰਡਿਆਂ ਵਾਲੇ ਖੂੰਡੇ ਖੜੇ ਕਰ ਕੇ ਪੈਰਾਂ ਭਾਰ ਹੀ ਬਹਿ ਗਏ । ਹੁਣ ਸਾਰਿਆਂ ਦੀ ਗੱਲ ਸੁਣੀ ਜਾ ਸਕਦੀ ਸੀ, ਸੂਈ ਡਿੱਗਦੀ ਤੇ ਖੜਾਕ ਸੁਣਾਈ ਦਿੰਦਾ ।

ਮੱਖਣ ਸ਼ਾਹ ਲੁਬਾਣੇ ਦੇ ਜੁੱਸੇ ਵਿਚ ਖ਼ੂਨ ਪੰਘਰਿਆ ! ਰੋਹ ਵਿਚ ਆ ਗਿਆ ਮੱਥੇ ਤੇ ਤੀਊੜੀਆਂ ਉੱਭਰੀਆਂ । ਆਖਣ ਲੱਗਾ—ਸਚਾਈ ਕਾਹੇ ਕੋ ਛੁਪ ਸਕਤੀ

ਹੈ ਰੇ । ਇਹ ਗੁੰਡਾ-ਗਰਦੀ, ਏਹ ਛਵੀ, ਇਹ ਬਰਛੇ ਯੇ ਛਵੀਓਂ ਕਾ ਜ਼ੋਰ ਬਹਾਦਰ ਆਦਮੀ ਨਹੀਂ ਸੁਨਤੇ ਰੇ । ਬਦਰੀਆ ਚਾਂਦ ਕੋ ਕਬ ਤਕ ਆਪਣੇ ਪੱਲੂ ਮੇਂ ਛੁਪਾ ਕਰ ਰੱਖੇਗੀ ਰੇ ! ਚਾਂਦ ਤੋ ਸਾਤ ਪਰਦੋਂ ਸੇ ਭੀ ਬਾਹਰ ਨਿਕਲ ਆਤਾ ਹੈ ਰੇ ! ਚਾਂਦ ਕੋ ਕੋਈ ਛੁਪਾ ਨਹੀਂ ਸਕਤਾ । ਇਨ ਛਵੀਓਂ ਸੇ ਕੌਨ ਡਰਤਾ ਹੈ ਰੇ ! ਦੇਖਨਾ ਕੋਈ ਆਦਮੀ ਆਗੇ ਨਾ ਬੜੇ ਰੇ ਮੈਂ ਛਾਤੀ ਠੋਕ ਕਰ ਕਹਿਤਾ ਹੂੰ ਭਾਈ ਰੇ ! ਕੋਈ ਆਦਮੀ ਆਗੇ ਆਨੇ ਕੀ ਜੁਰਅੱਤ ਤੋ ਕਰੇ ? ਹਮ ਕਾਹੇ ਕੋ ਉਸ ਕਾ ਜ਼ੁੰਮਾ ਲੇਗਾ! ਬਨੀਆ ਤੋ ਪੈਸੇ ਕਾ ਬੇਟਾ ਹੋਤਾ ਹੈ ਰੇ । ਪੈਸੇ ਗੁਰੂ ਨਹੀਂ ਖ਼ਰੀਦ ਸਕਤਾ । ਮੈਂ ਅਬ ਦੇਖਤਾ ਹੂੰ ਰੇ, ਨੌਜਵਾਨ ਬਹਾਦਰੋ ਆਗੇ ਆਵੋ । ਮੱਖਣ ਸ਼ਾਹ ਨੇ ਇਸ਼ਾਰਾ ਕੀਤਾ । ਦਗੜ-ਦਗੜ ਕਰਦੇ ੫੦੦ ਘੋੜੇ ਚੜ੍ਹੇ ਸੰਗਤਾਂ ਦੇ ਪਿੱਛੇ ਆਣ ਕੇ ਖੜੇ ਹੋ ਗਏ । ਅੱਖ ਝਮਕਣ ਦੀ ਦੇਰ ਨਾ ਲੱਗੀ ਉਹਨਾਂ ਸਾਰੀ ਸੰਗਤ ਨੂੰ ਆਪਣੇ ਘੇਰੇ ਵਿਚ ਲੈ ਲਿਆ ।

ਮੁਸ਼ਟੰਡਿਆਂ, ਮਸੰਦਾਂ ਤੇ ਤਮਾਸ਼ਬੀਨਾਂ ਦੇ ਪਸੀਨੇ ਛੁੱਟ ਗਏ ।

—ਜ਼ਰਾ ਆਰਸੀ ਬੀਚ ਮੂੰਹ ਦੇਖ ਕਰ ਸਾਹਮਣੇ ਆਵੋ ਭਾਈ ਏ ! ਜਿਨ ਕੋ ਜਾਨ ਪਿਆਰੀ ਹੈ ਵੋਹ ਵਹੀਂ ਬੈਠਾ ਮੌਤ ਕਾ ਭਾਉ ਤੋਲਾ ਕਰਤਾ ਹੈ ਤੋ ਸਾਮਨੇ ਆ ਜਾਵੇ ਮੈਂ ਜ਼ਰਾ ਉਸ ਕਾ ਚਿਹਰਾ ਤੋਂ ਦੇਖ ਲੂੰ ਜੋ ਬਹਾਦਰ ਹੈ । ਸੂਰਮਾ ਕਿਆ ਹੋਤਾ ਹੈ ਮੈਂ ਜ਼ਰਾ ਪਹਿਚਾਨ ਤੋ ਲੂੰ । ਕੋਈ ਮਾਈ ਕਾ ਲਾਲ ਹੈ ਜੋ ਮੇਰੇ ਗੁਰੂ ਕੇ ਪਕੜੇ ਬਾਜੂ ਕਾ ਹਾਥ ਛੁੜਾ ਸਕਤਾ ਹੈ ਰੇ । ਸੇਵਕ ਔਰ ਗੁਰੂ ਕਬੀ ਜੁਦਾ ਨਹੀਂ ਹੋਏ । ਸੰਗਤ ਸੁਸਰੀ ਵਾਂਗੂ ਸੌਂ ਗਈ । ਕੱਟੋ ਤਾਂ ਭੋਰਾ ਲਹੂ ਦਾ ਨਹੀਂ ।

ਯੇਹ ਲਾਠੀਆਂ ਮੈਂ ਨੇ ਗੁਜਰਾਤ ਮੇਂ ਬਹੁਤ ਦੇਖੀ ਹੈਂ । ਇਨ ਲਾਠੀਓਂ ਸੇ ਡਰਨਾ ਬੁਜ਼ਦਿਲੀ ਹੈ ਰੇ ! ਇਨ ਗਿੱਦੜ ਭਬਕੀਓਂ ਸੇ ਮੁਝੇ ਮੱਤ ਡਰਾਓ । ਮੈਦਾਨ ਮੇਂ ਸਾਮਨੇ ਆਓ । ਕੋਈ ਪਟੇਲ ਹਥੇਲੀ ਪਰ ਜਾਨ ਰੱਖ ਕਰ ਮੌਤ ਕੇ ਗਹਿਰੇ ਕੂਏਂ ਮੇਂ ਨਹੀਂ ਕੂਦ ਸਕਤਾ । ਬਾਤੋਂ ਕੇ ਮੀਨਾਰ ਨਹੀਂ ਬਨਤੇ ਬਾਤੇਂ ਹਵਾ ਮੇਂ ਉੜ ਜਾਤੀ ਹੈਂ ਰੇ । ਜਵਾਨੋ ! ਜੋ ਆਦਮੀ ਆਪਨੇ ਕੋ ਸ਼ਰਾਰਤ ਕਰਤਾ ਹੂਆ ਨਜ਼ਰ ਆਵੇ ਰੇ । ਉਨ ਕੀ ਜਭ ਖੇਂਚ ਲੋ ਰੇ । ਸਮੁੱਚੇ ਸ਼ਰਾਰਤੀਓਂ ਕੋ ਪਕੜ ਕੇ ਲੇ ਜਾਓ ਘਨੇ ਜੰਗਲ ਮੇਂ ਜਹਾਂ ਪਾਨੀ ਨਾ ਮਿਲੇ, ਨਾ ਅੰਨ ਕਾ ਭੋਰਾ । ਬਿਲਕ-ਬਿਲਕ ਕਰ ਮਰ ਜਾਵੇ ਗੁਰੂ ਕਾ ਵੈਰੀ । ਇਹ ਗੱਲ ਮੱਖਣ ਸ਼ਾਹ ਲੁਬਾਣੇ ਨੇ ਆਖੀ ।

ਇਕ ਦੋ ਮਸੰਦਾਂ ਧੌਣ ਉੱਚੀ ਕੀਤੀ ਘੋੜਸਵਾਰਾਂ ਉਹਨੂੰ ਸ਼ਿਕਾਰ ਵਾਂਗ ਬੋਚ ਲਿਆ ।

ਅਬ ਕੇ ਵੀ ਸ਼ਰਮ ਨਹੀਂ ਆਤੀ ਡੁੱਬ ਮਰੋ ਸ਼ੈਤਾਨ ਕੇ ਭਾਈਓ । ਬਹੁਤ ਹੋ ਗਈ । ਅਬ ਮੇਰੀ ਬਾਤ ਸੁਨੋ ਰੇ । ਮੇਰੀ ਗੱਲ ਮੇਂ ਵਜ਼ਨ ਹੈ ਉਸ ਮੇਂ ਸੁਚਾਈ ਮਾਲੂਮ ਹੋਤੀ ਹੈ ਰੇ ਤੋ ਮੇਰੀ ਮਾਨੋ ! ਜਿਸੇ ਤੁਮ ਸੱਚ ਬੋਲਤੇ ਦੇਖੋਗੇ । ਤੋ ਹਮ ਸਭ ਆਪ ਕੇ ਪੀਛੇ ਲੱਗ ਜਾਵੇਂਗੇ । ਇਸ ਭੋਲੀ ਭਾਲੀ ਸੰਗਤ ਕੋ ਕੁਰਾਹੇ ਨਾ ਡਾਲੋ। ਗੁਰੂ ਕਾ ਖੌਫ਼ ਕਰੋ ਰੇ ।

—ਬਸ ਖ਼ਤਮ ਹੋ ਗਈ ਨਾ ਬਹਾਦਰੀ । ਜ਼ਮੀਨ ਪਰ ਰੱਖ ਦੋ ਯੇਹ ਨੇਜ਼ੇ, ਭਾਲੇ, ਕੁਲਹਾੜੀਆਂ, ਗੁਰੂ ਘਰ ਮੇਂ ਯੇਹ ਕਬ ਸ਼ੋਭਾ ਦੇਤੀ ਹੈਂ ਰੇ । ਇਸ ਘਰ ਸੇ ਤਿਆਗ ਨਿਮਰਤਾ ਕਾ ਸਬਕ ਸਿੱਖੋ ਭਾਈ ਰੇ । ਮਾਨ ਤੱਕਬਰ ਕੋ ਮਾਰੋ ਮੇਰੇ ਭਾਈਓ । ਮੈਂ ਆਪ ਲੋਗੋਂ ਮੇਂ ਹੂੰ । ਤੁਮ੍ਹਾਰਾ ਭਾਈ ਹੂੰ ਰੇ । ਗੁਰੂ ਦੇ ਬਚਨ ਸੁਣੋ ਤੇ ਜਨਮ ਸਫ਼ਰ ਬਣਾਓ । ਆਵਾਜ਼ ਮੱਖਣ ਸ਼ਾਹ ਲੁਬਾਣੇ ਦੀ ਸੀ ।

ਸੰਗਤ ਵਿਚੋਂ ਇਕ ਬੰਦਾ ਬੋਲਿਆ ਸਾਰੀ ਸੰਗਤ ਇਕੋ ਆਵਾਜ਼ ਵਿਚ ਬੋਲ ਉੱਠੀ । ਸਾਡਾ ਗੁਰੂ ਸਾਡਾ ਇਸ਼ਟ ਸਾਡੀ ਜੀਵਨ ਨਈਆ ਦਾ ਰਖਵਾਲਾ ਕੌਣ ਏ । ਕਿੱਥੇ ਐ, ਸਾਡੀਆਂ ਤੇ ਅੱਖਾਂ ਵੀ ਥੱਕ ਗਈਆਂ ਨੇ । ਸਾਡੇ ਹਿਰਦੇ ਵਿਆਕੁਲ ਹਨ ।

—"ਸਾਹਿਬ ਸੱਚੇ ਪਾਤਸ਼ਾਹ ਗੁਰੂ ਤੇਗ ਬਹਾਦੁਰ" ਮੱਖਣ ਸ਼ਾਹ ਲੁਬਾਣੇ ਨੇ ਐਲਾਨ ਕੀਤਾ ।

ਧੰਨ-ਧੰਨ ਸੋਢੀ ਸੁਲਤਾਨ । ਸੰਗਤਾਂ ਖ਼ੁਸ਼ੀ ਨਾਲ ਬਾਵਰੀਆਂ ਹੋ ਗਈਆਂ ਤੇ ਨੱਚ ਉੱਠਿਆ ਵਿਹੜਾ ਖ਼ੁਸ਼ੀ ਨਾਲ ਗੁਰੂ ਘਰ ਦਾ । ਧੰਨ ਗੁਰੂ, ਧੰਨ ਗੁਰੂ, ਧੰਨ ਸੋਢੀ ਸੁਲਤਾਨ ।

ਗੁਰੂ ਤੇਗ ਬਹਾਦਰ ਨੂੰ ਲੋਕ ਉਦੋਂ ਭੁੱਲ ਚੁੱਕੇ ਸਨ ਜਦ ਉਹਨਾਂ ਜ਼ਿੰਦਗੀ ਦਾ ਖ਼ੂਬਸੂਰਤ ਹਿੱਸਾ ੨੦ ਸਾਲ ੬ ਮਹੀਨੇ ੩੧ ਦਿਨ ਭੋਰੇ ਵਿਚ ਤਪੱਸਿਆ ਕਰਦਿਆਂ ਕੱਟ ਦਿੱਤਾ ਸੀ ! ਅੱਧੀ ਉਮਰ ਵਿਹਾ ਗਈ । ਲੋਕਾਂ ਨਾਲੋਂ ਉਹਨਾਂ ਦਾ ਰਿਸ਼ਤਾ ਟੁੱਟ ਗਿਆ ਸੀ । ਕਿਸੇ ਨੂੰ ਚਿੱਤ ਚੇਤਾ ਹੀ ਨਾ ਰਿਹਾ ਗੁਰੂ ਤੇਗ ਬਹਾਦਰ ਦਾ । ਮੱਖਣ ਸ਼ਾਹ ਲੁਬਾਣੇ ਨੇ ਢੰਡੋਰਾ ਦਿੱਤਾ ਤੇ ਸੰਗਤਾਂ ਦੇ ਹਿਰਦ੍ਹੇ ਠੰਢ ਪੈ ਗਈ ।

—ਤੇਗਾ, ਤਪੀਆਂ ਘਰ ਨਾ ਘਾਟ ਜੋਗਾ, ਗੁਰੂ ਨਾ ਗੁਰੂਆਂ ਜੇਹਾ, ਧੀਰਮਲ ਆਪਣੀ ਮੰਜੀ ਛੱਡ ਆਇਆ ਸੀ । ਉਸ ਸੰਗਤ ਵਿਚ ਆ ਕੇ ਆਖਿਆ ।

ਜੁੜੀ ਸੰਗਤ ਵਿਚੋਂ ਇਕ ਬੰਦੇ ਨੇ ਧੀਰਮਲ ਦੇ ਮੂੰਹ ਅੱਗੇ ਹੱਥ ਦੇ ਦਿੱਤਾ। ਆਵਾਜ਼ ਵਿਚ ਹੀ ਸੰਘ ਰੁਕ ਗਈ ਕਿਸੇ ਨੇ ਸੁਣੀ ਕਿਸੇ ਨਾ ਸੁਣੀ। ਮਸੰਦ ਮੂੰਹ ਵੇਖਦੇ ਰਹਿ ਗਏ। ਧੀਰਮਲ ਬਿਟਰ-ਬਿਟਰ ਦੇਖ ਰਿਹਾ ਸੀ ਸੰਗਤ ਤੇ ਮੱਖਣ ਸ਼ਾਹ ਲੁਬਾਣੇ ਵਲ। ਮਸੰਦ ਕੰਨੀਆਂ ਝਾੜ ਕੇ ਖਿਸਕ ਗਏ।

ਸੰਗਤਾਂ ਕੱਚੇ ਕੋਠੇ ਵਾਲੇ ਭੋਰੇ ਨੂੰ ਨਮਸਕਾਰ ਕਰ ਰਹੀਆਂ ਸਨ।



## ੨

## ਸ਼ੀਂਹਾ ਮਸੰਦ

ਇਕ ਤਮਾਸ਼ਾ ਹੋਇਆ, ਕਿਸੇ ਨੇ ਸੁਣਿਆ ਤੇ ਕਿਸੇ ਨੇ ਨਾ ਸੁਣਿਆ ਤੇ ਨਾ ਵੇਖਿਆ। ਇਸ ਗੱਲ ਤੇ ਕੁਝ ਲੋਕ ਰਜ਼ਾਮੰਦ ਹੋ ਗਏ ਸਨ ਤੇ ਕੁਝ ਅਜੇ ਕੰਨਾਂ ਤੇ ਜੰਵੂ ਟੰਗ ਰਹੇ ਸਨ। ਇਸ ਗੱਲ ਦੀ ਲੋਕਾਂ ਹਾਮੀ ਤੇ ਭਰ ਲਈ ਕਿ ਗੁਰੂ ਤੇਗ਼ ਬਹਾਦਰ ਗੱਦੀ ਦਾ ਵਾਰਸ ਹੋ ਸਕਦਾ ਏ ਕਿਉਂਕਿ ਉਹ ਗੁਰੂ ਹਰਗੋਬਿੰਦ ਦਾ ਸਾਹਿਬਜ਼ਾਦਾ ਏ। ਪਰ ਜਿਨ੍ਹਾਂ ਤੇ ਧੀਰਮਲ ਦੀ ਪਾਣ ਚੜ੍ਹੀ ਹੋਈ ਸੀ ਉਹ ਤੇ ਕਿਸੇ ਗੱਲ ਨਾਲ ਹੀ ਲੱਥਣੀ ਸੀ। ਦੋ ਧੜੇ ਸਨ, ਇਕ ਧੀਰਮਲ ਦੀ ਹਾਮੀ ਭਰਦਾ ਸੀ ਤੇ ਦੂਜਾ ਗੁਰੂ ਤੇਗ਼ ਬਹਾਦਰ ਦੇ ਹੱਕ ਵਿਚ ਹੁੰਗਾਰਾ ਭਰਦਾ। ਸੰਗਤਾਂ ਦਾ ਮਨ ਦਲੀਲਾਂ ਦੀ ਮਿੱਟੀ ਗੋ ਰਿਹਾ ਸੀ। ਅਜੇ ਕੀ ਪਤਾ ਏ ਕਿ ਪੰਚ ਕਿਸ ਨੂੰ ਗੁਰੂ ਮੰਨਣ।

—ਧੀਰਮਲ ਨਾਲ ਧੱਕਾ ਹੋਇਆ। ਗੁਰੂ ਗੱਦੀ ਦਾ ਫ਼ੈਸਲਾ ਕਦੀ ਡਾਂਗਾਂ ਨਾਲ ਨਹੀਂ ਹੋਇਆ। ਕਿਆ ਕਲਯੁਗ ਆ ਗਿਆ ਏ ਕਿਸੇ ਅੱਖ ਦਾ ਲਿਹਾਜ਼ ਹੀ ਨਹੀਂ ਰਿਹਾ। ਜਿਹਨੂੰ ਵੇਖੋ ਉਹੀ ਮੱਥੇ ਤੇ ਅੱਖਾਂ ਧਰੀ ਫਿਰਦਾ ਏ। ਜਦ ਇਕ ਵਾਰੀ ਫ਼ੈਸਲਾ ਕਰ ਦਿੱਤਾ ਕਿ ਗੁਰ ਗੱਦੀ ਬਾਬੇ ਗੁਰਦਿੱਤੇ ਦੇ ਪੁੱਤ ਪੋਤਰਿਆਂ ਨੂੰ ਦੇ ਦਿੱਤੀ ਤੇ ਫੇਰ ਇਹ ਗੱਦੀ ਇਸੇ ਖ਼ਾਨਦਾਨ ਵਿਚ ਰਹਿਣੀ ਚਾਹੀਦੀ ਏ। ਮੱਖਣ ਸ਼ਾਹ ਐਵੇਂ ਪਿੜਾਊ ਪਿੱਦਾ ਕਿਧਰੋਂ ਆ ਗਿਆ ਏ। ਇਹ ਕੰਮ ਜ਼ੋਰੀਂ ਹੋ ਰਿਹਾ ਏ। ਧੀਰਮਲ ਦਾ ਇਕ ਹਮਾਇਤੀ ਆਖ ਰਿਹਾ ਸੀ।

—ਪੂਜਾ ਦਾ ਧਨ ਖਾ ਕੇ ਤੁਹਾਡੀਆਂ ਅੱਖਾਂ ਤੇ ਚਰਬੀ ਚੜ੍ਹ ਗਈ। ਪੂਜਾ ਦਾ ਧਨ ਖਾਣਾ ਬਹੁਤ ਆਸਾਨ ਏ ਪਰ ਪਚਾਉਣਾ ਬਹੁਤ ਔਖਾ ਸੀ। ਹੱਥੋਂ ਦੇਈਏ। ਤਪ ਕਰੀਏ ਤੇ ਪਚੇ ਨਹੀਂ ਤੇ ਉਦਾਂ ਹੀ ਬੰਦਾ ਕੋਹੜੀ ਹੋ ਜਾਂਦਾ ਏ। ਦੀਵਾਨ ਵਿਚ ਮੱਖਣ ਸ਼ਾਹ ਲੁਬਾਣਾ ਆਪਣੀ ਰਾਮ ਕਹਾਣੀ ਦੱਸ ਰਿਹਾ ਏ। ਜੇ ਪੰਚਾਂ ਦੇ

ਦਿਲ ਲੱਗ ਗਈ ਫਿਰ ਫ਼ੈਸਲਾ ਗੁਰੂ ਤੇਗ਼ ਬਹਾਦਰ ਦੇ ਹੱਕ ਵਿਚ ਹੋ ਜਾਏਗਾ, ਨਹੀਂ ਤੇ ਇਹ ਬੁੱਢੜ ਸਾਂਭ ਲੈਣ ਗੱਦੀ । ਆਖਣ ਵਾਲਾ ਇਕ ਗੁਰਮੁਖ ਸਿੰਘ ਸੀ।

—ਧੀਰਮਲ ਦੀ ਮਾਲੀ ਕੋਈ ਮਾਈ ਦਾ ਬੱਚੜਾ ਖੋਹ ਨਹੀਂ ਸਕਦਾ । ਉਹਦਾ ਇਕ ਹਮਾਇਤੀ ਬੋਲਿਆ ।

—ਕੌਡੀਆਂ ਸੁੱਟ ਕੇ ਫ਼ੈਸਲਾ ਨਹੀਂ ਹੋਣਾ । ਤੇ ਮੈਂ ਆਖ ਦੇਨਾ, ਜੋ ਭੱਲੇ, ਤਰੇਹਨ, ਬੇਦੀ ਤੇ ਤੁਹਾਡੇ ਹੀ ਸੋਢੀਆਂ ਨੇ ਮੱਥੇ ਟੇਕ ਦਿੱਤੇ ਤੇ ਫਿਰ ਤੁਸੀਂ ਪਏ ਢੋਲ ਵਜਾਂਦੇ ਫਿਰਿਓ । ਕਿਸੇ ਵੀ ਕੰਨ ਨਹੀਂ ਧਰਨੇ । ਹੁਣ ਇਕ ਗੱਲ ਬਾਕੀ ਰਹਿ ਗਈ ਏ ਕਿ ਤੁਹਾਡਾ ਧੀਰਮਲ ਗੁਰੂ ਦੇ ਚਰਨੀਂ ਲੱਗ ਜਾਏ ਤੇ ਆਪਣੀ ਭੁੱਲ ਬਖ਼ਸ਼ਾ ਲਏ। ਉਹ ਫ਼ਕੀਰ ਬਾਦਸ਼ਾਹ ਹਨ "ਆਈ ਮੌਜ ਫ਼ਕੀਰ ਕੀ ਦਏ ਝੌਂਪੜੀ ਫੂਕ ।" ਉਹਨਾਂ ਹੱਸ ਕੇ ਗੱਦੀ ਧੀਰਮਲ ਨੂੰ ਦੇ ਦੇਣੀ ਏ । ਬਜ਼ੁਰਗਾਂ ਦੇ ਪੈਰੀਂ ਪੈਂਦਿਆਂ ਕੋਈ ਕੰਨ ਕਾਲੇ ਹੋ ਚਲੇ ਨੇ ? ਵਕਤ ਨੂੰ ਤਾੜੋ । ਹਾਰਦੀ ਬਾਜ਼ੀ ਵੀ ਜਿੱਤ ਜਾਉਗੇ । ਜਾਹ ਜਾ ਕੇ ਆਪਣੇ ਗੁਰੂ ਨੂੰ ਸਿੱਧੇ ਰਾਹ ਪਾ । ਮੁਫ਼ਤ ਵਿਚ ਡਾਂਗਾਂ ਨੂੰ ਸੋਨਾ ਲੱਗਦਾ ਈ। ਚਿੜੀਆਂ ਚੁਗ ਲਿਆ ਖੇਤ ਫਿਰ ਹੱਥ ਕੁਛ ਨਹੀਂ ਆਉਣਾ । ਸਲਾਹ ਦੇਣ ਵਾਲਾ ਗੁਰੂ ਪਿਆਰਾ ਸੀ ।

—ਕੀ ਇਹ ਗੱਲ ਹੋ ਸਕਦੀ ਏ ?

—ਕਿਉਂ ਹੋ ਕਿਉਂ ਨਹੀਂ ਸਕਦੀ, ਹੁਣ ਕਿਹੜਾ ਬਿੱਲੀ ਨਿੱਛ ਗਈ ਏ । ਗੁਰੂ ਬਣਨ ਵਾਲਾ ਹੀ ਗੁਰੂ ਨਾ ਬਣੇ ਤੇ ਮੱਖਣ ਸ਼ਾਹ ਲੁਬਾਣਾ ਧੱਕੇ ਨਾਲ ਗੁਰੂ ਬਣਾ ਦੇਊ । ਵੈਸੇ ਗੁਰੂ ਮਰਯਾਦਾ ਤੇ ਇਹ ਆਖਦੀ ਏ ਕਿ ਲਾਇਕ ਨੂੰ ਗੱਦੀ ਦਿਓ । ਜਿਹੜਾ ਯੋਗ ਏ, ਉਸ ਨੂੰ ਗੱਦੀ ਤੇ ਬਿਠਾਉ, ਪਲੇਠੀ ਦਾ ਪੁੱਤ ਭਾਵੇਂ ਗੋਡੇ ਮੁੱਢ ਬੈਠਾ ਰਹੇ । ਉਹਦੀ ਦੰਦ ਕਥਾ ਵੀ ਨਾ ਛਿੜੇ, ਪੰਚਾਂ ਜਿਹਦੇ ਅੱਗੇ ਪੰਜ ਪੈਸੇ ਤੇ ਨਾਰੀਅਲ ਰੱਖ ਕੇ ਮੱਥਾ ਟੇਕ ਦਿੱਤਾ ਉਹੋ ਗੁਰੂ ਮੰਨਿਆ ਜਾਊ ।

—ਐਵੇਂ ਗੋਂਗਲੂਆਂ ਤੋਂ ਮਿੱਟੀ ਝਾੜਦਾ ਏਂ ਸਿੱਖਾ । ਘਰ ਆਈ ਹੀਰ ਨੂੰ ਕੌਣ ਤੋਰਦਾ ਈ । ਅਨਜਾਣ ਹਮਾਇਤੀ ਅਜੇ ਵੀ ਕੰਨ ਲਾ ਕੇ ਸੁਣ ਰਿਹਾ ਸੀ । ਦੀਵਾਨ ਵਿਚ ਚਲੋ । ਤੇਲ ਵੇਖੋ ਤੇਲ ਦੀ ਧਾਰ ਵੇਖੋ । ਊਠ ਅੜਿੰਗੀਦੇ ਹੀ ਲੱਦੀਦੇ ਨੇ । ਸ਼ਾਇਦ ਸੰਗਤ ਧੀਰਮਲ ਦੇ ਹੀ ਪੈਰੀਂ ਡਿੱਗ ਪਵੇ । ਇਹ ਵੀ ਇਕ ਸਲਾਹ ਸੀ ।

ਦੋਵੇਂ ਜਣੇ ਉਸ ਦੀ ਬਾਤ ਵਿਚ ਆ ਗਏ ।

ਦੀਵਾਨ ਸੱਜਿਆ ਹੋਇਆ ਸੀ । ਸੰਗਤਾਂ ਜੁੜੀਆਂ ਹੋਈਆਂ ਸਨ । ਬਾਣੀ ਦਾ ਗਾਇਨ ਹੋ ਰਿਹਾ ਸੀ । ਪੰਚ ਵੀ ਬੈਠੇ ਹੋਏ ਸਨ ਤੇ ਪੰਚਾਇਤ ਦੇ ਆਗੂ ਭੱਲੇ ਦਸਤਾਰ ਸਜਾ ਕੇ ਬਾਣੀ ਵਿਚ ਲੀਨ ਸਨ ।

ਮੱਖਣ ਸ਼ਾਹ ਲੁਬਾਣੇ ਦੀ ਠਾਠ-ਬਾਠ ਸ਼ਹਾਨਾ ਸੀ । ਗਠਿਆ ਸਰੀਰ, ਚਿਹਰੇ ਤੇ ਜਲਾਲ, ਉੱਚਾ ਲੰਮਾ ਕੜੀ ਜਿੱਡਾ, ਚੌੜੇ ਤੇ ਭਰਵੇਂ ਮੋਢੇ । ਉਹਦਾ ਪਹਿਰਾਵਾ ਵੇਖ ਕੇ ਲੋਕ ਸ਼ਹਿਜ਼ਾਦਾ ਹੀ ਆਖਦੇ । ਉਹਦੇ ਲਿਬਾਸ ਦੀ ਚਮਕ ਸੋਢੀ ਸਾਹਿਬਜ਼ਾਦਿਆਂ ਨਾਲੋਂ ਕਿਤੇ ਵੱਧ ਚੜ੍ਹਕੇ ਸੀ । ਏਸੇ ਲਈ ਖ਼ਮ ਖਾ ਗਏ ਸਨ । ਮੰਜੀਆਂ ਦੇ ਕੁਝ ਦਾਅਵੇਦਾਰ ਲੋਕ ਵਹੀਰਾਂ ਘੱਤ ਕੇ ਆ ਰਹੇ ਸਨ ।

—ਮੈਨੂੰ ਜਾਪਦਾ ਏ ਕਿ ਗੱਦੀ ਇਸੇ ਨੇ ਸਾਂਭ ਲੈਣੀ ਏ । ਸਬਜ਼ ਬਾਗ ਸਾਰਿਆਂ ਨੂੰ ਵਿਖਾ ਕੇ ਹੱਕਦਾਰ ਏਸ ਹੀ ਬਣ ਜਾਣਾ ਏ । ਫੂਕਾਂ ਮਾਰ ਕੇ ਉਡਾ ਦੇਣੇ ਨੇ ਏਸ ਫੋਕੀ ਹਵਾ ਭਰੇ ਭੁਕਾਨੇ । ਏਸ ਸਰੋਂ ਹੱਥ ਤੇ ਜਮਾ ਕੇ ਵਿਖਾ ਤਾਂ ਦਿੱਤੀ ਏ, ਤੋਪ ਦਾ ਗੋਲਾ ਕੱਦ ਫੱਟਦਾ ਏ. ਵੇਖਣਾ ਹੁਣ ਤਮਾਸ਼ਾ ਇਹ ਬਾਕੀ ਏ । ਬਾਕੀ ਸਾਰੇ ਪਾਪੜ ਵੇਲੇ ਗਏ ਹਨ । ਆਵਾਜ਼ ਸੰਗਤ ਵਿਚੋਂ ਇਕ ਬੰਦੇ ਦੀ ਸੀ।

ਥੜ੍ਹੇ ਤੇ ਵਿਛੇ ਆਸਣ ਦੇ ਲਾਗੇ ਮੱਖਣ ਸ਼ਾਹ ਲੁਬਾਣਾ ਬੈਠ ਗਿਆ ਤੇ ਉਸ ਸੰਗਤ ਅੱਗੇ ਇਕ ਵਾਰ ਫਿਰ ਹੱਥ ਜੋੜੇ ਤੇ ਬੋਲਿਆ :

ਧੰਨ ਗੁਰੂ, ਧੰਨ ਗੁਰੂ ।

ਗੁਰੂ ਦੀ ਹਜ਼ੂਰੀ ਵਿਚ ਸਾਜੀ ਨਿਵਾਜੀ ਸੰਗਤ ਜੀਓ ! ਮੈਂ ਓਪਰਾ ਬੰਦਾ ਤੁਹਾਡੇ ਵਿਚ ਬੈਠਾ ਹਾਂ । ਮੈਂ ਸੰਗਤ ਦੇ ਜੋੜਿਆਂ ਦਾ ਦਾਸ ਹਾਂ । ਗੁਰੂ ਘਰ ਦੀਆਂ ਮੇਰੇ ਤੇ ਅਪਾਰ ਮੇਹਰਾਂ ਹਨ । ਸਾਡਾ ਨਿਸਚਾ ਗੁਰੂ ਘਰ ਤੇ ਅਟੱਲ ਏ । ਜਿਸ ਤਰ੍ਹਾਂ ਚੁੰਬਕ ਪੱਥਰ ਲੋਹੇ ਨੂੰ ਖਿੱਚ ਲੈਂਦਾ ਏ । ਏਸੇ ਤਰ੍ਹਾਂ ਗੁਰੂ ਘਰ ਆਪਣੇ ਸਿੱਖ ਨੂੰ ਆਪਣੀ ਕੋਸ਼ਿਸ਼ ਨਾਲ ਖਿੱਚ ਲੈਂਦਾ ਹੈ । ਮੈਂ ਪਰਦੇਸੀ ਸੁਖਣਾ ਲੈ ਕੇ ਆਇਆ ਸਾਂ । ਪਹਿਲਾਂ ਮੈਂ ਦਿੱਲੀ ਪੁੱਜਾ ਤੇ ਉਥੇ ਮੇਰਾ ਦਿਲ ਟੁੱਟ ਗਿਆ ।

—ਦਿੱਲੀ ਦੀਆਂ ਸੰਗਤਾਂ ਨੇ ਮੈਨੂੰ ਦੱਸਿਆ ਕਿ ਗੁਰੂ ਜੀ ਜੋਤੀ ਜੋਤ ਸਮਾ ਗਏ ਹਨ । ਤੇ ਗੁਰਵਾਕ ਏ "ਬਾਬਾ ਬਕਾਲੇ ।"

ਏਸ ਲਈ ਮੈਂ ਬਕਾਲੇ ਆਇਆ ਹਾਂ । ਮੈਂ ਵਪਾਰੀ ਹਾਂ । ਮੇਰੇ ਜਹਾਜ਼ ਚਲਦੇ ਹਨ । ਇਕ ਦਿਨ ਮੇਰਾ ਜਹਾਜ਼ ਸਮੁੰਦਰ ਦੇ ਅੱਧ ਵਿਚ ਰੁਕ ਗਿਆ । ਮਾਰੂ ਛੱਲਾਂ ਮੇਰੇ ਜਹਾਜ਼ ਦਾ ਫੱਕਾ ਮਾਰ ਲੈਣਾ ਚਾਹੁੰਦੀਆਂ ਸਨ । ਪਰ ਮੈਂ ਗੁਰੂਆਂ ਤੇ ਆਪਣਾ ਨਿਸਚਾ ਜਮਾਇਆ ਤੇ ਅਰਦਾਸ ਕੀਤੀ ਕਿ ਸਤਿਗੁਰੂ ! ਜਹਾਜ਼ ਨੂੰ ਪਾਰ ਲੰਘਾਓ। ਤੁਸੀਂ ਨਿਥਾਵਿਆਂ ਦੇ ਥਾਂਵ ਨਿਮਾਣਿਆਂ ਦੇ ਰਾਖੇ ਹੋ, ਮੇਰੀ ਵੀ ਬਾਂਹ ਫੜੋ । ਗੁਰਾਂ ਮੇਰੀ ਬਾਂਹ ਫੜ ਲਈ । ਘੁੰਮਣ ਘੇਰੀਆਂ ਨੇ ਮੇਰੇ ਜਹਾਜ਼ ਦਾ ਕੁਝ ਨਾ ਵਿਗਾੜਿਆ। ਮੈਂ ੫੦੦ ਮੋਹਰਾਂ ਸੁਖਣਾਂ ਸੁੱਖੀਆਂ ਸਨ । ਸੁਖਣਾਂ ਦੇਣ ਆਇਆ ਹਾਂ ।

ਬਾਬੇ ਬਕਾਲੇ ਦਾ ਕੌਤਕ ਦੇਖ ਕੇ ਮੇਰੇ ਪੈਰਾਂ ਥਲਿਓਂ ਜ਼ਮੀਨ ਨਿਕਲ ਗਈ। ਮੈਂ ਕੰਬ ਰਿਹਾ ਸਾਂ ਵਣ ਦੇ ਰੁਖ ਵਾਂਗ । ਮੇਰਾ ਨਿਸਚਾ ਕਿਸ਼ਤੀ ਵਾਂਗੂੰ ਹਿਚਕੋਲੇ ਖਾਣ ਲੱਗ ਪਿਆ । ਬਾਈ ਮੰਜੀਆਂ ਵੇਖ ਕੇ ਮੇਰੇ ਹੱਥਾਂ ਦੇ ਤੋਤੇ ਉੱਡ ਗਏ । ਕਿਹਨੂੰ ਗੁਰੂ ਮੰਨਾਂ ਤੇ ਕਿਹਨੂੰ ਛੱਡਾਂ । ਏਹ ਫੈਸਲਾ ਕਰਨਾ ਮੇਰੀ ਹਿੰਮਤ ਤੋਂ ਬਾਹਰ ਸੀ । ਮੈਂ ਚੌਰਸਤੇ ਤੇ ਖੜਾ ਸਾਂ । ਅਖੌਤੀ ਗੁਰੂਆਂ ਦੇ ਚਾਟੜੇ ਮੇਰੇ ਲਾਗੇ ਆਣ ਢੁੱਕੇ । ਉਹਨਾਂ ਨੇ ਅਰਸ਼ ਤੇ ਫਰਸ਼ ਦੇ ਕੁਬਾਲੇ ਘੜੀਆਂ ਵਿਚ ਮਿਲਾ ਕੇ ਰੱਖ ਦਿਤੇ ਅਤੇ ਤਲੀ ਤੇ ਮਿੱਟੀ ਦਾ ਭਗਵਾਨ ਬਣਾ ਕੇ ਰੱਖ ਦਿੱਤਾ । ਉਹ ਗੁਰੂ ਸੱਚਾ ਏ ਤੇ ਉਹ ਗੁਰੂ ਝੂਠਾ ਏ । ਏਹ ਗੁਰੂ ਛੋਟਾ ਏ । ਮੈਂ ਨਿੰਦਿਆ ਸੁਣ ਕੇ ਅੱਕ ਗਿਆ, ਮੈਂ ਗੁਰੂ ਘਰ ਦੀ ਰਵਾਇਤ ਤੋਂ ਜਾਣੂ ਸਾਂ । ਏਸ ਲਈ ਮੈਂ ਕਿਸੇ ਘਰ ਦੀ ਹੱਤਕ ਬਰਦਾਸ਼ਤ ਨਹੀਂ ਸਾਂ ਕਰ ਸਕਦਾ । ਮੈਂ ਜਾਣਦਾ ਸਾਂ ਕਿ ਇਹਨਾਂ ਵਿਚੋਂ ਹੀ ਕੋਈ ਗੁਰੂ ਏ । ਵਕਤ ਆਉਣ ਤੇ ਪ੍ਰਗਟ ਹੋਵੇਗਾ । ਮੈਂ ਕਿਉਂ ਨਰਕ ਦੀ ਪੌੜੀ ਚੜ੍ਹਾਂ । ਮੈਨੂੰ ਇਕ ਵਿਉਂਤ ਸੁੱਝੀ । ਹਰ ਗੁਰੂ ਦੀ ਪਰਖ ਕੀਤੀ ਜਾਏ । ਜਿਹੜਾ ਅਸਲੀ ਤੇ ਸੱਚਾ ਗੁਰੂ ਹੋਵੇਗਾ ਆਪੇ ਮੇਰੀ ਬਾਂਹ ਫੜ ਲਵੇਗਾ । ਰਾਂਗਲਾ ਤੋਤਾ ਜਦ ਬੋਲੇਗਾ ਤਾਂ ਝੱਟ ਹੀ ਪਹਿਚਾਣਿਆ ਜਾਵੇਗਾ । ਮੱਖਣ ਸ਼ਾਹ ਲੁਬਾਣੇ ਨੂੰ ਸਾਹ ਚੜ੍ਹ ਗਿਆ ਤੇ ਉਸ ਸਾਹ ਲੈਣ ਲਈ ਜ਼ਰਾ ਕੁ ਚੁੱਪ ਸਾਧ ਲਈ ।

ਸੰਗਤ ਵਿਚੋਂ ਆਵਾਜ਼ਾਂ ਆ ਰਹੀਆਂ ਸਨ, ਧੰਨ ਗੁਰੂ, ਧੰਨ ਗੁਰੂ ਤੇ ਧੰਨ ਗੁਰੂ ਗਰੀਬ ਨਿਵਾਜ ।

—ਮੱਖਣ ਸ਼ਾਹ ਲੁਬਾਣਾ ਨੇ ਫਿਰ ਆਖਣਾ ਸ਼ੁਰੂ ਕੀਤਾ ਇਹ ਸਾਰੀ ਗੱਲ, ਸਾਰੀ ਸੰਗਤ ਜਾਣਦੀ ਏ ਜੇ ਏਹਦੇ ਵਿਚ ਕੋਈ ਝੂਠ ਏ ਤਾਂ ਕੋਈ ਗੁਰੂ ਪਿਆਰਾ ਮੇਰੀ ਗੱਲ ਟੋਕੇ । ਮੈਂ ਉਹਦਾ ਧੰਨਵਾਦੀ ਹੋਵਾਂਗਾ ।

—ਝੂਠ ਹੁੰਦਾ ਤਾਂ ਕੋਈ ਬੋਲੇ ਬਈ, ਸੱਚ ਨੂੰ ਕਾਹਦੀ ਆਂਚ । ਬੋਲ ਇਕ ਸਿੰਘ ਦੇ ਸਨ ।

—"ਮੱਖਣ ਸ਼ਾਹ ਦੇ ਘਰ ਰਿਜ਼ਕ ਦਾ ਘਾਟਾ ਏ । ਸੇਠ ਨੇ ਇਸ ਜਿਲ੍ਹਣ ਵਿਚ ਫ਼ਸ ਕੇ ਕੀ ਲੈਣਾ ਏ । ਲੋਭੀ ਤੇ ਭੁੱਖਾ ਇਹ ਝੱਖ ਮਾਰੇ । ਲੁਬਾਣਾ ਸੱਚ ਆਖ ਰਿਹਾ ਹੈ ।" ਦੂਜੇ ਸਿੱਖ ਨੇ ਆਖਿਆ ।

—ਮੈਂ ਕਿਉਂ ਸੋਢੀ ਸਾਹਿਬਜ਼ਾਦਿਆਂ ਦੀ ਬੇਅਦਬੀ ਕਰਾਂ, ਗੁਰੂ ਅੰਸ਼ ਦੇਂ ਅਸੀਂ ਪੈਰ ਧੋ-ਧੋ ਕੇ ਪੀਣ ਵਾਲੇ ਬੰਦੇ ਹਾਂ ।

—ਇਹਨਾਂ ਮੰਜੀਆਂ ਦੇ ਦਲਾਲਾਂ ਜਿਨ੍ਹਾਂ ਮੇਰੇ ਚੌਗਿਰਦੇ ਝੁਰਮਟ ਪਾਇਆ ਹੋਇਆ ਸੀ । ਉਹਨਾਂ ਮੈਨੂੰ ਦੱਸਿਆ ਕਿ ਗੱਦੀ ਦੇ ਵਾਰਸ ਬਾਬਾ ਧੀਰਮਲ ਹੀ

ਹਨ । ਮੈਂ ਪਹਿਲਾਂ ਉਹਨਾਂ ਦੇ ਦਰਸ਼ਨ ਨੂੰ ਵੀ ਗਿਆ । ਮੈਂ ਦੋ ਮੋਹਰਾਂ ਕੱਢੀਆ ਤੇ ਮੱਥਾ ਟੇਕਿਆ ਤੇ ਦਿਲ ਵਿਚ ਅਰਦਾਸ ਕੀਤੀ, ਕਿ ਸੱਚੇ ਪਾਤਸ਼ਾਹ ਆਪਣੀ ਅਮਾਨਤ ਮੇਰੇ ਕੋਲੋਂ ਮੰਗ ਲਵੋ ਤੇ ਮੇਰੇ ਦਿਲ ਦਾ ਸ਼ੰਕਾ ਦੂਰ ਹੋ ਜਾਏਗਾ ਅਤੇ ਸੰਗਤਾਂ ਨੂੰ ਗੁਰੂ ਲੱਭ ਪਏਗਾ ।

ਬਾਬਾ ਧੀਰਮਲ ਵੀ ਚੁੱਪ ਰਹੇ ਤੇ ਮੈਂ ਵੀ ਮਿੱਟੀ ਦਾ ਘੁਗੂ ਬਣ ਕੇ ਬੈਠਾ ਰਿਹਾ। ਉਹਨਾਂ ਮੈਨੂੰ ਸਿਰਫ ਅਸੀਸ ਹੀ ਦਿੱਤੀ । ਏਹਦੇ ਨਾਲ ਮੇਰੀ ਤੱਸਲੀ ਨਹੀਂ ਸੀ ਹੋ ਸਕਦੀ । ਮੈਂ ਚਾਹੁੰਦਾ ਸਾਂ ਕਿ ਉਹ ਜਹਾਜ਼ ਦੀ ਗੱਲ ਛੇੜਨ ਤੇ ਆਪਣੀਆਂ ਪੰਜ ਸੌ ਮੋਹਰਾਂ ਮੈਥੋਂ ਮੰਗ ਲੈਣ । ਮੇਰਾ ਪੰਧ ਮੋਕਲਾ ਹੋ ਜਾਵੇ । ਮੈਨੂੰ ਬਾਬਾ ਸਾਹਿਬ ਨੇ ਸਿਰੋਪਾ ਵੀ ਦਿੱਤਾ । ਪਰ ਮੇਰੇ ਕਲੇਜੇ ਠੰਢ ਨਾ ਪਈ । ਮੈਂ ਤਾਂ ਪਿਆਸਾ ਸਾਂ। ਮੇਰੀ ਤਾਂ ਪਿਆਸ ਬੁਝਣੀ ਚਾਹੀਦੀ ਸੀ । ਮੇਰਾ ਨਿਸਚਾ ਉਠ ਗਿਆ । ਮੈਂ ਅਗਲੇ ਮੰਜੇ ਤੇ ਆ ਗਿਆ ਤੇ ਉਥੇ ਜਾ ਮੱਥਾ ਟੇਕਿਆ, ਦੋ ਮੋਹਰਾਂ ਉਥੇ ਵੀ ਰੱਖੀਆਂ । ਉਥੇ ਵੀ ਉਹੋ ਗੱਲ ਹੋਈ, ਛਤੀਂ ਰੂੰ ਤੇ ਤੇਹਰੀਂ ਕਪਾਹ । ਤੀਜੇ ਮੰਜੇ ਨਾਲ ਵੀ ਇਹੋ ਕੁਝ ਹੋਇਆ । ਮੈਂ ਬਾਈਆਂ ਮੰਜੀਆਂ ਦੀਆਂ ਪਰਦੱਖਣਾਂ ਕੀਤੀਆਂ । ਬਾਈਆਂ ਅੱਗੇ ਦੋ-ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ । ਮੈਨੂੰ ਸਭ ਫੋਕੀਆਂ ਦੁਕਾਨਾਂ ਨਜ਼ਰ ਆਈਆਂ । ਦੇਸੀ ਘਿਓ ਦੇ ਮਾਹਲ ਪੂੜੇ ਕਿਸੇ ਕੋਲ ਨਹੀਂ ਸਨ । ਉੱਚੀ ਦੁਕਾਨ ਤੇ ਫਿੱਕਾ ਪਕਵਾਨ ! ਕਲਗੀਆਂ ਪਾਖੰਡ ਨਹੀਂ ਛੁਪਾ ਸਕਦੀਆਂ । ਰੂਪ ਬਦਲ ਕੇ ਆਦਮੀ ਆਪਣੀ ਅਸਲੀਅਤ ਨੂੰ ਕਿੱਦਾਂ ਲੁਕੋ ਸਕਦਾ ਏ । ਮਧੁਰ ਬਾਣੀ ਮੱਖਣ ਸ਼ਾਹ ਲੁਬਾਣੇ ਦੀ ਸੀ ।

ਧੰਨ ਗੁਰੂ, ਧੰਨ ਗੁਰੂ ਸੰਗਤ ਵਿਚੋਂ ਆਵਾਜ਼ਾਂ ਆ ਰਹੀਆਂ ਸਨ ।

—ਸਿਦਕਾਂ ਦੇ ਬੇੜੇ ਪਾਰ ਹੁੰਦੇ ਆਏ ਨੇ, ਮੈਂ ਹੌਸਲਾਂ ਨਾ ਹਾਰਿਆ । ਲੱਕ ਬੰਨ੍ਹ ਕੇ ਗੁਰੂ ਲੱਭਣ ਤੁਰ ਪਿਆ । ਮੈਂ ਹਵੇਲੀਆਂ ਵੇਖੀਆਂ । ਚੁਬਾਰੇ ਫੋਲੇ । ਮੇਰੀ ਭੁੱਖ ਨਾਲ ਜਾਨ ਨਿਕਲ ਰਹੀ ਸੀ, ਕਸਮ ਖਾਧੀ ਸੀ ਕਿਸ ਤਰ੍ਹਾਂ ਤੋੜਾਂ, ਏਥੇ ਕੁਝ ਬਜ਼ੁਰਗ ਬੈਠੇ ਹੋਏ ਸਨ । ਮੈਂ ਹੱਥ ਜੋੜ ਕੇ ਅਰਜ਼ ਕੀਤੀ ।

—ਏਥੇ ਏਹਨਾਂ ਬਾਈਆਂ ਮੰਜੀਆਂ ਤੋਂ ਬਗੈਰ ਕੋਈ ਹੋਰ ਵੀ ਸੋਢੀ ਸਾਹਿਬਜ਼ਾਦਾ ਰਹਿੰਦਾ ਹੈ । ਉਹਨਾਂ ਸਿਰ ਫੇਰ ਦਿੱਤਾ, ਮਣ ਪੱਕੇ ਦਾ । ਏਹ ਸਾਰੇ ਬਾਬੇ ਧੀਰਮਲ ਦੇ ਚੇਲੇ ਚਾਟੜੇ ਸਨ । ਪਰ ਇਕ ਮੁੰਡਾ ਅਣਦਾਹੜੀਆ, ਜਿਹੜਾ ਵਗ ਚਾਰ ਰਿਹਾ ਸੀ, ਆਪੇ ਹੀ ਵਿਚ ਬੋਲ ਪਿਆ ।

—ਹਾਂ ਹੈ, ਗੁਰੂ ਹਰਗੋਬਿੰਦ ਦਾ ਛੋਟਾ ਸਾਹਿਬਜ਼ਾਦਾ ਭਾਈ ਤੇਗਾ ਵੀਹਾਂ ਕੁ ਸਾਲਾਂ ਦਾ ਭੋਰੇ ਵਿਚ ਬੈਠਾ ਤਪੱਸਿਆ ਕਰ ਰਿਹਾ ਏ, ਉਹ ਫਕੀਰ ਲੋਕ ਏ ਉਹ ਇਹਨਾਂ ਝਗੜਿਆਂ ਝੇੜਿਆਂ ਵਿਚ ਨਹੀਂ ਆਉਣ ਵਾਲਾ ।

—ਪਾਗਲ, ਮਸਤ ਮੌਲਾ, ਬੇਤਾਲਾ ਉਹ ਵੀ ਕਦੀ ਗੁਰੂ ਹੋ ਸਕਦਾ ਏ, ਜਿਸ ਨੂੰ ਦੁਨੀਆਂ ਦੀ ਸੁਧ-ਬੁਧ ਨਹੀਂ, ਇਹ ਬੋਲ ਉਸ ਬੁੱਢੇ ਦੇ ਸਨ ਜਿਹੜਾ ਧੀਰਮਲ ਦੇ ਟੁਕੜਿਆਂ ਤੇ ਪਲ ਰਿਹਾ ਸੀ ।

—ਮੈਂ ਉਸ ਮੁੰਡੇ ਨੂੰ ਨਾਲ ਲਿਆ ਤੇ ਏਥੇ ਹੀ ਆ ਗਿਆ ਜਿਥੇ ਸੰਗਤ ਬਿਰਾਜਮਾਨ ਏ, ਏਸੇ ਹੀ ਭੋਰੇ ਅੱਗੇ ਜਿਥੇ ਹੁਣ ਮੈਂ ਬੈਠਾ ਹੋਇਆ ਹਾਂ ।

—ਮੈਂ ਜਦ ਭੋਰੇ ਕੋਲ ਆਇਆ ਤਾਂ ਮਾਤਾ ਜੀ ਦੇ ਦਰਸ਼ਨ ਹੋਏ । ਉਹ ਪਸ਼ਮੀਨੇ ਦੀ ਚਾਦਰ ਦੇ ਡੋਰੇ ਵਟ ਰਹੇ ਸਨ ਤੇ ਨਾਲ ਬਾਣੀ ਦਾ ਸਿਮਰਨ ਕਰ ਰਹੇ ਸਨ । ਦੁੱਧ ਧੋਤਾ ਪਸ਼ਮੀਨਾ ਮੇਰੀਆਂ ਅੱਖਾਂ ਵਿਚ ਸਮਾ ਗਿਆ ਅਤੇ ਮੈਂ ਹੱਥ ਜੋੜ ਕੇ ਪਰਨਾਮ ਕੀਤਾ ।

—ਅਰਜ਼ ਕੀਤੀ ਕਿ ਮੈਂ ਗੁਰੂ ਦੇ ਦਰਸ਼ਨਾਂ ਨੂੰ ਆਇਆ ਹਾਂ ।

—ਮਾਤਾ ਜੀ ਬੋਲੇ, ਭਾਈ ਤੂੰ ਗੁਰੂ ਲੱਭਣ ਆਇਆ ਏਂ, ਸਾਹਿਬ ਗੁਰੂ ਬਣਨਾ ਨਹੀਂ ਚਾਹੁੰਦੇ । ਜਿਹੜਾ ਬੰਦਾ ਉਹਨਾਂ ਨੂੰ ਗੁਰੂ ਪ੍ਰਗਟ ਕਰੇਗਾ, ਉਹਦਾ ਮੂੰਹ ਕਾਲਾ ਹੋ ਜਾਏਗਾ ਤੇ ਉਹਨੂੰ ਦੁਨੀਆ ਢੀਮਾਂ ਮਾਰ-ਮਾਰ ਕੇ ਮਾਰ ਦੇਵੇਗੀ ।

—ਮਾਤਾ ਜੀ ਦੀ ਗੱਲ ਮੇਰੇ ਦਿਲ ਨੂੰ ਲੱਗੀ । ਮੂੰਹ ਕਾਲਾ ? ਜੇ ਗੁਰੂ ਲੱਭਣ ਵਿਚ ਮੇਰਾ ਮੂੰਹ ਕਾਲਾ ਹੋ ਜਾਏ ਤੇ ਮੈਂ ਹੋਰ ਕੀ ਲੈਣਾ ਏਂ ? ਇਕ ਪਾਸੇ ਚੁਲ੍ਹੇ ਦੇ ਕੋਲ ਤਵਾ ਪਿਆ ਹੋਇਆ ਸੀ । ਮੈਂ ਦੋਵੇਂ ਹੱਥ ਤਵੇ ਦੀ ਕਾਲਖ ਨਾਲ ਕਾਲੇ ਕਰ ਲਏ ਤੇ ਆਪਣੇ ਮੂੰਹ ਤੇ ਉਹ ਗੁਰੂ ਘਰ ਦੀ ਕਾਲਖ ਮਲ ਲਈ । ਮੇਰਾ ਸਿਦਕ ਦੇਖ ਕੇ ਮਾਤਾ ਜੀ ਦਾ ਦਿਲ ਪਸੀਜ ਗਿਆ ਤੇ ਉਹਨਾਂ ਮੈਨੂੰ ਇਜਾਜ਼ਤ ਦੇ ਦਿੱਤੀ, ਗੁਰੂ ਦਰਸ਼ਨ ਕਰਨ ਦੀ, ਮੈਂ ਕਾਲਾ ਮੂੰਹ ਲੈ ਕੇ ਭੋਰੇ ਦੇ ਅੰਦਰ ਚਲਾ ਗਿਆ । ਭੋਰੇ ਵਿਚ ਭਾਵੇਂ ਹਨੇਰਾ ਸੀ । ਪਰ ਹਨੇਰੇ ਵਿਚ ਜੋਤਾਂ ਜਗ ਰਹੀਆਂ ਸਨ । ਗੁਰੂ ਸਾਹਿਬ ਦਾ ਚਿਹਰਾ ਕੁੰਦਨ ਵਾਂਗੂ ਮੱਘ ਰਿਹਾ ਸੀ । ਮੇਰਾ ਨਿਸਚਾ ਪੱਕਾ ਹੋ ਗਿਆ।

—ਜਿਹੜਾ ਝੂਠ ਬੋਲੇ ਉਹ ਕੋਹੜੀ ਹੋਵੇ । ਮੈਂ ਉਥੇ ਵੀ ਪ੍ਰੀਖਿਆ ਕੀਤੀ । ਦੋ ਮੋਹਰਾਂ ਅੱਗੇ ਰੱਖ ਕੇ ਮੈਂ ਮੱਥਾ ਟੇਕ ਦਿੱਤਾ ।

—ਗੁਰੂ ਸਾਹਿਬ ਝੱਟ ਹੀ ਬੋਲ ਪਏ, ਸਿੱਖਾ ਸਾਡੇ ਨਾਲ ਵੀ ਹੇਰਾ ਫੇਰੀਆਂ । ਪੰਜ ਸੌ ਮੋਹਰਾਂ ਦਾ ਵਾਅਦਾ ਕੀਤਾ ਸੀ ਤੇ ਦੋ ਦੇਣ ਲੱਗਾ ਏਂ ? ਸਿੱਖ ਤੇ ਝੂਠ ਨਹੀਂ ਬੋਲਦਾ । ਤੇਰੇ ਜਹਾਜ਼ ਨੇ ਸਾਡੀਆਂ ਮੌਰਾਂ ਸੁਜਾ ਦਿੱਤੀਆਂ ਨੇ । ਆਹ ਵੇਖ ਲੈ ਸਾਡੇ ਮੋਢੇ ਤੇ ਝਰੀਟਾਂ ਆਈਆਂ ਹੋਈਆਂ ਨੇ ਨਾ । ਪਾਣੀ ਵਿਚ ਖੜੇ ਰਹਿ ਕੇ ਸਾਡਾ ਚੋਲਾ ਵੀ ਭਿੱਜ ਗਿਆ ਏ । ਵੇਖ ਲੈ ਅਜੇ ਵੀ ਸੰਭਾਲਿਆ ਹੋਇਆ ਏ ਨਾ।

—ਮੇਰਾ ਲੂੰ-ਲੂੰ ਨੱਚ ਉਠਿਆ। ਮੇਰੇ ਅੰਦਰ ਚਾਨਣ ਹੋ ਗਿਆ। ਮੈਂ ਪੰਜ ਸੌ ਮੋਹਰਾਂ ਅੱਗੇ ਧਰੀਆਂ ਤੇ ਨੱਕ ਨਾਲ ਲੀਕਾਂ ਕੱਢੀਆਂ ਅਤੇ ਭੁੱਲ ਬਖ਼ਸ਼ਾਈ ਗੁਰੂ ਪਰਖਣ ਦੀ। ਲੀਕਾਂ ਕੱਢਦਿਆਂ ਮੇਰਾ ਨੱਕ ਘਸ ਗਿਆ ਏ। ਵੇਖ ਲਏ ਜਿਸ ਬੰਦੇ ਨੇ ਵੇਖਣਾ ਹੋਵੇ। ਸਾਹਿਬ ਫ਼ੁਰਮਾਉਣ ਲੱਗੇ, ਸਿੱਖਾ! ਜੇ ਅਸੀਂ ਹੁਣ ਵੀ ਤੈਨੂੰ ਨਾ ਦੱਸਦੇ ਤਾਂ ਦੁਨੀਆਂ ਦਾ ਗੁਰੂਆਂ ਤੋਂ ਵਿਸ਼ਵਾਸ ਹੀ ਉਡ ਜਾਣਾ ਸੀ।

—ਮੈਂ ਬੜਾ ਚਿਰ ਚਰਨੀਂ ਲੱਗਾ ਰਿਹਾ ਤੇ ਫਿਰ ਬਾਹਰ ਆਣ ਕੇ ਕੱਚੇ ਕੋਠੇ ਉਤੇ ਚੜ੍ਹ ਕੇ ਪਲਾ ਫੇਰਿਆ ਤੇ ਲੋਕਾਂ ਨੂੰ ਸੱਦਿਆ। ਮੇਰੇ ਅੰਦਰੋਂ ਬਦੋ-ਬਦੀ ਆਵਾਜ਼ ਨਿਕਲੀ ਗੁਰੂ ਲਾਧੋ ਰੇ, ਗੁਰੂ ਲਾਧੋ ਰੇ। ਇਹ ਮੇਰਾ ਕਸੂਰ ਏ। ਇਹ ਮੇਰੀ ਭੁੱਲ ਏ। ਧੀਰਮਲ ਐਵੇਂ ਮੈਨੂੰ ਨਹਿਰੀਆਂ ਵਟ-ਵਟ ਵੇਖ ਰਿਹਾ ਏ। ਮੱਖਣ ਸ਼ਾਹ ਦੇ ਬੋਲ ਸਨ।

ਧੰਨ ਗੁਰੂ, ਧੰਨ ਗੁਰੂ ਸੰਗਤ ਜਪੀ ਜਾ ਰਹੀ ਸੀ ਧੰਨ ਗੁਰੂ।

—ਆਓ ਹੁਣ ਅਸੀਂ ਸਾਰੇ ਜਣੇ ਰਲ ਕੇ ਅਰਜ਼ ਕਰੀਏ, ਸੋਢੀ ਸੁਲਤਾਨ ਗੁਰੂ ਤੇਗ਼ ਬਹਾਦਰ ਅੱਗੇ, ਉਹ ਸੰਗਤਾਂ ਨੂੰ ਦਰਸ਼ਨ ਦੇਣ, ਕਲੇਜੇ ਠੰਢ ਪਵੇ।

ਧੰਨ ਗੁਰੂ ਨਾਨਕ, ਧੰਨ ਸੋਢੀ ਸੁਲਤਾਨ, ਧੰਨ ਗੁਰੂ ਧੰਨ ਗੁਰੂ।

ਗੁਰੂ ਮਹਾਰਾਜ ਬਾਹਰ ਆਏ ਤੇ ਥੜੇ ਤੇ ਬੈਠ ਗਏ, ਜਿਥੇ ਆਸਣ ਵਿਛਿਆ ਹੋਇਆ ਸੀ। ਮੱਖਣ ਸ਼ਾਹ ਲੁਬਾਣਾ ਉਠਿਆ ਤੇ ਭੁੰਜੇ ਆਣ ਬੈਠਾ।

ਗੁਰੂ ਤੇਗ਼ ਬਹਾਦਰ ਨੇ ਹੱਥ ਜੋੜੇ ਸਾਰੀ ਸੰਗਤ ਅੱਗੇ। ਸਾਰੀ ਸੰਗਤ ਚਰਨੀਂ ਲੱਗ ਗਈ। ਸਿਰ ਝੁਕੇ ਹੋਏ ਸਨ।

ਚਾਨਣ ਦਾ ਛਿੱਟਾ ਵੱਜਾ ਅਤੇ ਸਾਰੀ ਸੰਗਤ ਚਾਨਣ ਵਿਚ ਨਹਾਤੀ ਗਈ।

ਸਾਰੇ ਭੁਲੇਖੇ ਦੂਰ ਹੋ ਗਏ। ਪੰਜਾਬ ਦੇ ਆਗੂ ਤੇ ਪੰਚਾਂ ਨੇ ਉਠ ਕੇ ਪੰਜ ਪੈਸੇ ਤੇ ਨਾਰੀਅਲ ਗੁਰੂ ਅੱਗੇ ਰੱਖ ਕੇ ਮੱਥਾ ਟੇਕ ਦਿੱਤਾ। ਸਾਰੀ ਸੰਗਤ ਨੇ ਗੁਰੂ ਦੇ ਦਰਸ਼ਨ ਕਰ ਲਏ। ਸਾਰੇ ਬਕਾਲੇ ਵਿਚ ਰੌਲਾ ਪੈ ਗਿਆ। ਗੁਰੂ ਤੇਗ਼ ਬਹਾਦਰ ਨੂੰ ਗੱਦੀ ਮਿਲ ਗਈ।

ਏਨੇ ਚਿਰ ਵਿਚ ਬਾਬਾ ਗੁਰਦਿੱਤਾ ਜਿਹੜਾ ਬਾਬਾ ਬੁੱਢਾ ਦੀ ਅੰਸ਼ ਵਿਚੋਂ ਸੀ, ਦਵਾਰਕਾ ਦਾਸ, ਭਾਈ ਗੜੀਆ ਵੀ ਪੁੱਜ ਗਏ। ਉਹਨਾਂ ਗੁਰੂ ਦੇ ਚਰਨੀਂ ਸੀਸ ਨਿਵਾਇਆ। ਇਹਦੇ ਤੋਂ ਪ੍ਰਭਾਵਿਤ ਹੋਏ ਕਈ ਸਾਹਿਬਜ਼ਾਦੇ ਵੀ ਚਰਨੀਂ ਆਣ ਲੱਗੇ।

ਧੀਰਮਲ ਸੜ ਬਲ ਕੇ ਕੋਲਾ ਹੋ ਗਿਆ। ਅੰਦਰੇ ਹੀ ਅੰਦਰ ਮਾਹ ਮੋਠ ਰਿੰਨ੍ਹਦਾ ਰਿਹਾ। ਕਰੂੰਢੀਏ ਸੱਪ ਵਾਂਗ ਕਈ ਵਾਰ ਡੰਗ ਤੀਰ ਤਿੱਖਾ ਕੀਤਾ। ਅੱਖਾਂ

ਲਾਲ ਸੂਹੀਆਂ ਕੀਤੀਆਂ । ਕਈ ਚੰਗਿਆੜੇ ਕੱਢੇ ਪਰ ਹੱਥ ਕੁਝ ਨਾ ਆਇਆ । ਤਲੀਆਂ ਮਲਦਾ ਰਹਿ ਗਿਆ ।

ਗੁਰੂ ਮਹਾਰਾਜ ਦੀ ਜੈ ਜੈ ਕਾਰ ਹੋ ਗਈ ਸੀ । ਅੰਮ੍ਰਿਤਸਰ ਵਿਚ ਖ਼ਬਰਾਂ ਪੁੱਜ ਗਈਆਂ । ਕਰਤਾਰਪੁਰ ਦਿਆਂ ਉਸ ਦਿਨ ਚੁਲ੍ਹੇ ਵਿਚ ਅੱਗ ਨਾ ਬਾਲੀ । ਧੀਰਮਲ ਦੀਆਂ ਰਕਾਨਣਾਂ ਨੇ ਉਸ ਰਾਤ ਦੀਵਾ ਨਾ ਬਾਲਣ ਦੀ ਕਸਮ ਖਾ ਲਈ ।

ਮੱਖਣ ਸ਼ਾਹ ਲੁਬਾਣਾ ਸ਼ਾਇਦ ਕੜਾਹ ਪ੍ਰਸ਼ਾਦਿ ਦੀ ਦੇਗ ਦੀ ਸੇਵਾ ਆਪ ਕਰਨ ਲਈ ਚਲਾ ਗਿਆ ਸੀ । ਏਨੇ ਚਿਰ ਵਿਚ ਸ਼ੀਂਹੇਂ ਮਸੰਦ ਨੂੰ ਨਾਲ ਲੈ ਕੇ ਧੀਰਮਲ ਭਰੇ ਦੀਵਾਨ ਵਿਚ ਆ ਗਿਆ ।

ਬਾਣੀ ਦੀ ਰਸ ਭਿੰਨੀ ਰਾਗਣੀ ਵਿਚ ਮਗਨ ਸੀ ਸਾਰੀ ਸੰਗਤ ।

ਸ਼ੀਂਹੇਂ ਮਸੰਦ ਨੇ ਆਉਂਦੇ ਸਾਰ ਹੀ ਬੰਦੂਕ ਚਲਾ ਦਿੱਤੀ । ਇਕ ਸੇਵਕ ਨੇ ਸਾਹ ਤਕ ਨਾ ਲਿਆ ਤੇ ਦਮ ਤੋੜ ਦਿੱਤਾ ਤੇ ਕੁਝ ਛਰ੍ਹੇ ਗੁਰੂ ਸਾਹਿਬ ਦਾ ਮੋਢਾ ਜ਼ਖਮੀ ਕਰ ਗਏ । ਨਿਸ਼ਾਨਾ ਖ਼ਤਾ ਗਿਆ । ਯਕਦਮ ਸੰਗਤ ਜਾਗ ਉੱਠੀ ਤੇ ਸ਼ੀਂਹਾਂ ਡਰਦਾ ਮਾਰਾ ਭੱਜ ਉਠਿਆ, ਜੁੱਤੀ ਕੱਛੇ ਮਾਰ ਕੇ ਧੀਰਮਲ ਵੀ ਖਿਸਕ ਗਿਆ ।

ਦੀਵਾਨ ਦੀ ਸ਼ਾਂਤੀ ਭੰਗ ਹੋ ਗਈ । ਟੋਲੀਆਂ ਵਿਚ ਵੰਡਿਆ ਗਿਆ ਦੀਵਾਨ।



## ੩

## ਸ਼ਾਂਤੀ ਦਾ ਚੰਦਰਮਾ

ਭਰਾ ਭਾਜੀ ਤਾਂ ਪਾਉਂਦੇ ਆਏ, ਪਰ ਸ਼ਰੀਕਾਂ ਨੇ ਨਿਉਂਦਰਾ ਪਾ ਦਿੱਤਾ । ਮੱਖਣ ਸ਼ਾਹ ਲੁਬਾਣੇ ਦੀ ਦੇਹ ਕੰਬ ਉੱਠੀ । ਡੌਲੇ ਫੜਕ ਉੱਠੇ । ਅੱਖਾਂ ਦੀ ਲਾਲੀ ਚਮਕੀ । ਗੁਰੂ ਦਾ ਨਿਰਾਦਰ, ਗੁਰੂ ਦੀ ਹੱਤਕ, ਗੁਰੂ ਤੇ ਹਮਲਾ, ਏਸ ਗੱਲ ਨੇ ਲੁਬਾਣੇ ਦੇ ਤਨ ਬਦਨ ਵਿਚ ਅੱਗ ਲਾ ਦਿੱਤੀ । ਉਸ ਸਵਾਰਾਂ ਨੂੰ ਸ਼ਸ਼ਕਾਰਿਆ ਤੇ ਕਰੜਾ ਹੁਕਮ ਦਿੱਤਾ ।

ਮੱਖਣ ਸ਼ਾਹ ਲੁਬਾਣੇ ਨੇ ਹੱਥ ਜੋੜ ਕੇ ਧੀਰਮਲ ਦੀਆਂ ਹਵੇਲੀਆਂ ਅੱਗੇ ਅਰਜ਼ ਕੀਤੀ, 'ਬਾਬਾ ਜੀ ਬੂਹੇ ਖੋਲ੍ਹ ਦਿਓ ਸੋ ਬਾਹਰ ਆਵੋ ਈਹਾਂ । ਤੁਮਹਾਰੋਂ ਭਲਾ ਹੋ ਸੀ, ਨਹੀਂ ਤੇ ਹਮਾਰੇਂ ਬੂਹੋਂ ਤੋੜਨੋਂ ਪੜਸੀ ਅਗਰ ਹਮਾਰੋਂ ਬੂਹੇ ਤੋੜੇ ਤਾਂ ਈਹਾਂ ਅਸੰਭਵ ਥੋਹਾਰੋਂ ਪਵਿੱਤਰ ਤੇਗੋਂ ਕਿਸੀ ਕੇ ਲਹੂ ਮੇਂ ਇਸ਼ਨਾਨੋਂ ਨਾ ਕਰਸੀ । ਹਾਮਾਰੋਂ ਮਰਯਾਦਾ ਨਹੀਂ ਤੋੜਨਾ ਚਾਹੁੰਦਾ ਜੇਕਰ ਜੋ ਸਿਰਾਫ਼ਤ ਹੀ ਨਿਬੜੋਂ ਉਹੋ ਭਲਾ ਸੋ।

ਸ਼ੀਹਾਂ ਮਸੰਦ ਰੋਹ ਵਿਚ ਆ ਗਿਆ, ਆਖਣ ਲੱਗਾ, 'ਸਾਡੀਆਂ ਬੰਦੂਕਾਂ ਕਾਹਲੀਆਂ ਪੈ ਰਹੀਆਂ ਨੇ । ਇਹਨਾਂ ਨੂੰ ਲਹੂ ਪੀਣ ਦੀ ਆਦਤ ਪੈ ਗਈ ਏ । ਇਹ ਸਾਥੋਂ ਸਾਂਭੀਆਂ ਨਹੀਂ ਜਾਂਦੀਆਂ । ਪਰਾਈ ਅੱਗ ਵਿਚ ਕੁੱਦ ਕੇ ਤੁਸਾਂ ਕੀ ਲੈਣੈ। ਮੱਥਾ ਟੇਕ ਕੇ ਘਰ ਨੂੰ ਮੁੜ ਜਾਓ । ਇਹ ਗੁਰ-ਗੱਦੀ ਸੂਲਾਂ ਦੀ ਸੇਜ ਏ । ਏਸ ਪਤਾ ਨਹੀਂ ਅਜੇ ਕਿੰਨੀਆਂ ਕੁ ਬਲੀਆਂ ਲੈਣੀਆਂ ਨੇ, ਐਵੇਂ ਗਲਾ ਘੁਟਾ ਬਹੋਗੇ। ਰਾਹ ਉਡੀਕਦਾ ਪਿਆ ਏ, ਰਾਹ ਪਉ, ਸੱਜਣ ਜੀ ।'

'ਸ਼ਰਾਫ਼ਤ ਦੀ ਹੱਦ ਹੋਵੇਂ ਸੋ ਭਲੇ ਮਾਣਸ ਦਾ ਦਵਾਲੋਂ ਨਿਕਲੋਂ ਸੋ ਇਹ ਕੂਤਰੋਂ ਮੰਨਣ ਵਾਲੋਂ ਨਹੀਂ ਇਹ ਛੀਤਰੋਂ ਕੇ ਮਿੱਤਰੋ । ਡਾਗੋਰੀ ਬੋਲੀ ਸਮਝੇ ਸੋ ਜਾਣਉ ਕੀ ਬੋਲੀ ਇਹ ਨਾ ਜਾਣੇਂ ਸੋ, ਪੂਜੋਂ ਕਾ ਦਾਨ ਖਾ ਕੇ ਇਨੋ ਕੀ ਬੁੱਧ ਭਰਿਸ਼ਟ ਹੋ ਸੇ ਡਿਉੜੀ ਕਾ ਬੂਹੋ ਤੋੜ ਦਿਉ ਸੋ ਪੁਰਜੇ-ਪੁਰਜੋ ਕਰੋ ਛੋੜੋ, ਜੋ ਵੀ ਆਗੇ ਆਵੇਂ ਨੇਜੋਂ ਸੈਂ ਪਰੋ ਸੁਟੋ ਸੋ', ਇਹ ਹੁਕਮ ਮੱਖਣ ਸ਼ਾਹ ਲੁਬਾਣੇ ਦਾ ਸੀ !

ਇਕ ਝਟਕਾ ਸ਼ੀਹੇ ਮਸੰਦ ਨੇ ਨਾ ਸਹਿਆ, ਮਗਰ ਉਸ ਦੇ ਬਦਮਾਸ਼ ਵੀ ਨਾ ਆ ਸਕੇ, ਸਾਰੀ ਅੱਖ ਝਮਕਣ ਨੂੰ ਤਾਂ ਦੇਰ ਲੱਗੀ ਹੋਵੇਗੀ, ਬੂਹਾ ਫੀਤੀ-ਫੀਤੀ ਹੋ ਕੇ ਜ਼ਮੀਨ ਤੇ ਡਿੱਗ ਪਿਆ । ਪੂਜਾ ਦਾ ਮਾਲ ਖਾ ਖਾ ਕੇ ਫਿੱਟਿਆ ਧੀਰਮਲ ਪੱਖੀ ਵਾਂਗੂੰ ਝੂਲਣ ਲੱਗ ਪਿਆ । ਅੱਖਾਂ ਅੱਗੇ ਭੁਵਾਟਨੀ ਜਿਹੀ ਆਈ, ਡਿੱਗਦਾ-ਡਿੱਗਦਾਂ ਸੰਭਲਿਆ । ਇਸੇ ਰੌਲੇ ਗੌਲੇ ਵਿਚ ਸ਼ੀਹੇਂ ਮਸੰਦ ਤੇ ਧੀਰ ਮੱਲ ਦੀ ਝਾਸ ਹੋ ਗਈ। ਸੱਟਾਂ ਗੁੱਝੀਆਂ ਸਨ । ਕਿਤੇ ਲਹੂ ਦਾ ਦਾਗ ਨਾ ਲੱਗਾ । ਖੁੰਬ ਠੱਪੀ ਗਈ । ਸਵਾਰਾਂ ਨੂੰ ਕੁੱਟਣ ਦਾ ਮਜ਼ਾ ਨਾ ਆਇਆ । ਹੱਡ ਗੋਡੇ ਟੁੱਟ ਜਾਂਦੇ ਤੇ ਨਸੀਹਤ ਆ ਜਾਂਦੀ। ਧੀਰਮਲ ਦੀ ਕਿਸਮਤ ਬਲਵਾਨ ਸੀ, ਪਰ ਬਚ ਗਿਆ ਕਸਾਈਆਂ ਦੇ ਹੱਥੋਂ, ਡੱਕਰੇ-ਡੱਕਰੇ ਕਰਕੇ ਖੂਹ ਵਿਚ ਸੁੱਟ ਦੇਂਦੇ ਤਾਂ ਕਲੇਸ਼ ਮੁੱਕ ਜਾਂਦਾ । ਰੋਜ਼-ਰੋਜ਼ ਦੀ ਘੇਸ-ਘੇਸ ਦਾ ਫਾਹ ਮੁੱਕ ਜਾਂਦਾ । ਪਰ ਇਹ ਗੱਲ ਨਾ ਹੋਈ । ਮੱਖਣ ਸ਼ਾਹ ਦੇ ਬੰਦਿਆਂ ਨੇ ਧੀਰਮਲ ਦਾ ਕੁਝ ਲਿਹਾਜ਼ ਕਰ ਲਿਆ । ਏਸ ਲਈ ਕਿ ਉਹ ਸੋਢੀ ਸੀ । ਰੱਸੇ ਨਾਲ ਬੰਨ੍ਹ ਲਿਆ । ਗੁੱਲੀ ਡੰਡਾ ਚਾੜ੍ਹਿਆ ਸ਼ੀਹੇਂ ਮਸੰਦ ਨੂੰ । ਮੁਸ਼ਕਾਂ ਬੰਨ੍ਹ ਕੇ ਅੱਗੇ ਤੋਰ ਲਏ ਦੋਵੇਂ ਲਾੜੇ । ਮਾਲ ਅਸਬਾਬ ਸਭ ਕੁਝ ਲੁੱਟ ਲਿਆ । ਸ਼ੀਹੇਂ ਮਸੰਦ ਨੂੰ ਦੋ ਚਾਰ ਧੌਲਾਂ ਵੱਜੀਆਂ, ਆਖਣ ਲੱਗਾ, 'ਏਸ ਮਾਲ ਵਿਚੋਂ ਅੱਧਾ ਮਾਲ, ਮੈਂ ਬਾਬੇ ਦੇ ਆਖਣ ਤੇ ਗੁਰੂ ਤੇਗ ਬਹਾਦਰ ਦਾ ਲੁੱਟ ਕੇ ਆਪ ਲਿਆ ਕੇ ਦਿੱਤੈ', ਬਾਬਾ ਧੀਰਮਲ ਸ਼ੀਹਾਂ ਮਸੰਦ ਤੇ ਉਹਦੀਆਂ ਕਾਕੜਾਂ ਭੂਕੜਾਂ ਸਾਰੇ ਜੁੜੇ ਹੋਏ ਲਿਆ ਦੀਵਾਨ ਵਿਚ ਹਾਜ਼ਰ ਕੀਤੇ ।

ਫਿਟਕਾਂ ਦਾ ਪਾਤਰ ਧੀਰਮਲ ਬਣ ਗਿਆ ।

—'ਇਹ ਕੀ ਕੀਤਾ ਈ, ਮੱਖਣ ਸ਼ਾਹ, ਤੈਨੂੰ ਕਿਸ ਆਖਿਆ ਸੀ ? ਇਹ ਸਭ ਕੁਝ ਕਰਨ ਨੂੰ' ਫ਼ਰਮਾਇਆ ਗੁਰੂ ਸਾਹਿਬ ਨੇ ।

—ਮੈਂ ਬਰਦਾਸ਼ਤ ਨਾ ਕਰ ਸਕੋ, ਮਾਰੋ ਕਲੇਜਾ ਫਟੇ ਸੋ, ਜਬ ਮੈਂ ਗੁਰੂ ਕੀ ਨਿਰਾਦਰੀ ਸੁਣੋਂ ਹਮਾਰੋਂ ਹੋਤੇ ਇਤਨੀ ਜੁਰਤ ਮੈਂ ਇਨ ਕੁਤਰੋ ਕੋ ਚੀਰ ਡਾਲੋਂ ਸੋ । ਜਿਸ ਨੇ ਭੀ ਮਾਰੋ ਗੁਰੂ ਕੀ ਸ਼ਾਨੋਂ ਮੇਂ ਕੋਈ ਗ਼ਲਤ ਜਬਾਨ ਬੋਲੋ ਸੋ । ਇਹ ਬੋਲ ਮੱਖਣ ਸ਼ਾਹ ਲੁਬਾਣੇ ਦੇ ਸਨ ।

'ਮੰਦਾ ਕੀਤਾ ਈ ਸੇਠਾ, ਇਹ ਗੁਰੂ ਘਰ ਦੀ ਰੀਤ ਨਹੀਂ', ਸਾਹਿਬਾਂ ਫੇਰ ਫ਼ਰਮਾਇਆ 'ਛਡ ਦੇ, ਖੋਲ੍ਹ ਕੇ ਰੱਸੇ, ਇਹਨਾਂ ਦਾ ਪਾਪ ਇਹਨਾਂ ਨੂੰ ਆਪੇ ਹੀ ਲੈ ਡੁਬੇਗਾ ।'

ਬਾਬਾ ਜੀ ਮੈਨੂੰ ਮੁਆਫ਼ ਕਰ ਦਿਉ, ਮੇਰੇ ਸਿੱਖਾਂ ਤੋਂ ਭੁੱਲ ਹੋ ਗਈ ਏ, ਤੁਸੀਂ ਸੋਢੀ ਹੋ ਬਖ਼ਸ਼ ਦਿਓ ।

ਰੱਸੇ ਖੋਲ੍ਹ ਦਿੱਤੇ, ਬੰਦ ਖਲਾਸ ਹੋ ਗਏ, ਮੁਸ਼ਕਾਂ ਖੁਲ੍ਹੀਆਂ ਤੇ ਢੀਠ ਫਿਰ ਸ਼ੇਰਾਂ ਦੇ ਖ਼ਾਬ ਵੇਖਣ ਲੱਗ ਪਏ । ਜ਼ਰਾ ਕੁ ਘਸੁੰਨ ਵੇਖਦੇ ਤੇ ਨੀਵੀਂ ਪਾ ਲੈਂਦੇ ।

—'ਇਹ ਸਿਰ ਤੇ ਗਠੜੀਆਂ ਬੱਝੀਆਂ ਕਾਹਦੀਆਂ ਹਨ ?' ਗੁਰ ਪਾਤਸ਼ਾਹ ਨੇ ਫ਼ਰਮਾਇਆ ।

—'ਈਹਾਂ ਮੇਂ ਗੁਰੂ ਘਰ ਕਾ ਮਾਲ ਸੂ, ਇਹ ਤਮਾਮ ਮਾਲ ਹਮ ਧੀਰਮਲ ਕੀ ਹਵੇਲੀ ਸੇ ਲੁੱਟਿਆ ਸੋ, ਬੋਲ ਮੱਖਣ ਸ਼ਾਹ ਦੇ ਸਨ ।

—'ਸਾਡਾ ਮਾਲ ਸਾਡਾ ਕਿਹੜਾ ਮਾਲ ਏ ! ਇਹ ਸਭ ਕੁਝ ਬਾਬੇ ਧੀਰਮਲ ਦਾ ਏ । ਇਹ ਜਾਇਦਾਦ ਕਿਸੇ ਧਨਾਢ ਦੀ ਏ । ਇਹੋ ਹੀ ਮਾਲਕ ਏ, ਗੁਰੂ ਘਰ ਦਾ ਆਪਣਾ ਕੁਝ ਨਹੀਂ, ਸਭ ਕੁਝ ਸੰਗਤਾਂ ਦਾ ਹੀ ਹੈ । ਅਸੀਂ ਫ਼ਕੀਰ ਸਾਧੂ ਸੰਤ ਹਾਂ, ਅਸਾਂ ਕੀ ਕਰਨੈ ਇਹ ਮਾਲ ਮਤਾ । ਇਹ ਮਾਲ ਅਸਬਾਬ, ਇਹ ਸ਼ਾਨੋ ਸ਼ੌਕਤ ਬਾਬਾ ਜੀ ਨੂੰ ਸੋਂਹਦੀ ਏ । ਇਹਨਾਂ ਨੂੰ ਹੀ ਦੇ ਦਿਉ । ਵੇਖਿਓ, ਇਕ-ਇਕ ਚੀਜ਼ ਗਿਣ ਕੇ ਬਾਬਾ ਜੀ ਨੂੰ ਸੰਭਾਲਣੀ ।' ਗੁਰੂ ਸਾਹਿਬ ਨੇ ਹੁਕਮ ਦਿੱਤਾ ।

—'ਸਤਿ ਬਚਨ !' ਸਿਰ ਨਿਵਾ ਦਿੱਤਾ ਮੱਖਣ ਸ਼ਾਹ ਨੇ, ਪਰ ਈਹਾਂ ਕੋ ਸਜ਼ਾ ਕਹਿ ਮਿਲੀ ਸਤਿਗੁਰੂ, ਇਨੀਂ ਕੁਤਰੋ ਨੇ ਦਿਨ ਨਹੀਂ ਚੜ੍ਹਨ ਦੇਣਾ, ਪਤਾ ਨਹੀਂ ਆਪਣੀ ਬਾਗਲੀ ਮੇਂ ਸੇ ਕੋਈ ਸਾਂਪ ਛੂਹਦੋਂ ਛੋੜੇ ਸੋ, ਸ਼ੀਂਹੇਂ ਮਸੰਦ ਕੇ ਨਾਕ ਮੇਂ ਸੇ ਅਬ ਹੀ ਠੂਹੋਂ ਗਿਰੋ ਸੋ । ਅਗਰ ਔਰ ਹੋਰ ਪਾਵਾੜੇਂ ਖੜੇ ਹੋ ਸੀ ਤਾਂ ਕਹਾ ਬਨੋਗੇ, ਹਮਾਰਾ ਕਾਰਜ ਏ ਹੁਕਮ ਮੰਨਣਾ, ਉਹ ਆਹੋ ਕਰ ਰਹੇ ।

—'ਸਾਡਾ ਕੰਮ ਸਜ਼ਾ ਦੇਣਾ ਨਹੀਂ ਸਗੋਂ ਹਿੱਕ ਨਾਲ ਲਾਉਣਾ ਏ । ਸਾਂਝਾ ਲਹੂ ਜੇ ਫੁਟ ਜਾਏ ਤਾਂ ਉਹਨੂੰ ਨਰੋਆ ਕਰਨਾ ਤੇ ਆਪਣਾ ਫ਼ਰਜ਼ ਏ ਨਾ । ਇਹਨਾਂ ਸਿੱਖਾਂ ਨੂੰ ਕਹੋ ਸਾਰਾ ਲੁਟਿਆ ਮਾਲ ਆਪਣੇ ਸਿਰਾਂ ਤੇ ਚੁੱਕ ਕੇ ਨੰਗੀ ਪੈਰੀਂ ਧੀਰਮਲ ਦੀ ਹਵੇਲੀ ਆਪ ਛੱਡ ਕੇ ਆਉਣ । ਸੂਰਜ ਦੀ ਕਿਰਨ ਬਾਅਦ ਵਿਚ ਫੁੱਟੇ ਤੇ ਇਸ ਤੋਂ ਪਹਿਲਾਂ ਹਵੇਲੀ ਦੇ ਦਰਵਾਜ਼ੇ ਲੱਗ ਜਾਣ । ਬਾਬਾ ਜੀ ਤੋਂ ਭੁੱਲ ਬਖ਼ਸ਼ਵਾਉਣ। ਮਿਹਰਾਂ ਦੇ ਦਾਤੇ ਮਿਹਰ ਕਰਨਗੇ । ਇਹਦੇ ਵਿਚ ਇਹਨਾਂ ਦਾ ਕੋਈ ਕਸੂਰ ਨਹੀਂ। ਇਹ ਪੂਜਾ ਦੇ ਧੰਨ ਦੀਆਂ ਬਰਕਤਾਂ ਦਾ ਹੌਲੀ-ਹੌਲੀ ਤਾਅ ਮੱਠਾ ਪੈ ਜਾਏਗਾ । ਬਾਬਾ ਜੀ ਨੂੰ ਪਾਲਕੀ ਵਿਚ ਬਿਠਾ ਕੇ ਘਰ ਛੱਡ ਕੇ ਆਉ', ਬਚਨ ਕੀਤਾ ਮਹਾਰਾਜ ਨੇ ।

—'ਸ਼ੀਹੇਂ ਮਸੰਦ ਕਾ ਕੋ ਕੀਤੇ ਜਾਵੇ ।'

'ਇਹਨੂੰ ਖੋਲ੍ਹ ਦਿਉ, ਚਾਰੇ ਚੱਕ ਜਗੀਰ ਏ, ਜਿਧਰ ਮਰਜ਼ੀ ਸੂ ਭੌਂਦਾ ਫਿਰੇ । ਇਹ ਵੀ ਬੇਦੋਸਾ ਏ, ਚੁੱਕ ਵਿਚ ਆ ਗਿਐ ।'

ਮੱਖਣ ਸ਼ਾਹ ਤੇ ਉਹਦੇ ਸਾਥੀਆਂ ਨੇ ਧੀਰਮਲ ਤੋਂ ਮੁਆਫ਼ੀ ਮੰਗੀ ਤੇ ਹੱਥ ਜੋੜ-ਜੋੜ ਕੇ ਰੁੱਸਿਆ ਬਾਬਾ ਮਨਾ ਲਿਆ ।

ਪੋਥੀ ਸਾਹਿਬ ਦਾ ਕਿਤੇ ਜ਼ਿਕਰ ਤਕ ਨਾ ਹੋਇਆ । ਗੱਲ ਲਕੋ ਕੇ ਰੱਖੀ ਗਈ। ਗੁਰੂ ਦੀ ਮਹਿਮਾ ਦਾ ਪ੍ਰਕਾਸ਼ ਸਾਰੀ ਸੰਗਤ ਨੇ ਵੇਖਿਆ । ਅਸ਼-ਅਸ਼ ਕਰ ਉੱਠੇ ਬਕਾਲੇ ਦੇ ਲੋਕ ।

ਗੁਰੂ ਐਵੇਂ ਨਹੀਂ ਬਣਿਆ ਜਾਂਦਾ । ਗੁਰੂ ਬਣਨਾ ਬੜਾ ਮੁਸ਼ਕਲ ਏ ਤੇ ਫੇਰ ਗੁਰੂ ਬਣ ਕੇ ਰਹਿਣਾ ਹੋਰ ਵੀ ਮੁਸ਼ਕਲ ਏ ।

'ਧੰਨ ਗੁਰੂ ! ਧੰਨ ਸੱਚੇ ਪਾਤਸ਼ਾਹ !!' ਇਕ ਸਿੱਖ ਦੇ ਬੋਲ ਸਨ ।

ਕਰੋਧ ਠੰਢਾ ਹੋ ਚੁੱਕਾ ਸੀ ਤੇ ਸ਼ਾਂਤੀ ਦਾ ਚੰਦਰਮਾ ਨਿਕਲ ਆਇਆ ਸੀ । ਉਧਰ ਸੰਗਤ ਪੜ੍ਹ ਰਹੀ ਸੀ 'ਮਾਈ ਮੈਂ ਧਨ ਪਾਇਓ ਹਰਿ ਨਾਮਾ ।'



## ੪

# ਪਸ਼ਮੀਨੇ ਦੀ ਚਾਦਰ

ਗੱਡੇ ਭਰ ਕੇ ਬਿਨਾਂ ਪੋਥੀ ਸਾਹਿਬ ਦੇ ਉਹ ਆਪਣੇ ਡੇਰੇ ਵਿਚ ਲੈ ਗਿਆ । ਆਪਣੇ ਮਹੱਲਾਂ ਵਿਚ ਬੈਠ ਕੇ ਉਸ ਸੋਚਿਆ ਕਿ ਹੁਣ ਕੀ ਕੀਤਾ ਜਾਵੇ । ਹੁਣ ਰਾਹ ਰੋਕਣ ਵਾਲੀ ਕਿਹੜੀ ਥਾਂ ਏ । ਉਹਦੇ ਨਿਸ਼ਾਨੇ ਵਿਚ ਹਰਿਮੰਦਰ ਸਾਹਿਬ ਆਇਆ । ਬਿਲਕੁਲ ਠੀਕ । ਬਿਲਕੁਲ ਠੀਕ । ਸੰਗਤਾਂ ਤੇ ਗੁਰੂ ਸਾਹਿਬ ਨੇ

ਹਰਿਮੰਦਰ ਸਾਹਿਬ ਮੱਥਾ ਟੇਕਣ ਜਾਣੈ ! ਸਾਰੀ ਰਾਤ ਇਸੇ ਉਧੇੜ ਬੁਣ ਵਿਚ ਲੰਘਾ ਦਿੱਤੀ। ਦਿਨ ਚੜ੍ਹਿਆ ਤੇ ਉਸ ਮਸੰਦ ਸੱਦੇ। ਹਦਾਇਤਾਂ ਕੀਤੀਆਂ, ਤੋਸ਼ਾ ਖ਼ਾਨੇ ਨੂੰ ਜੰਦਰੇ ਮਾਰਨ ਲਈ ਸਲਾਹ ਪੱਕੀ ਕੀਤੀ ਗਈ। ਗੁਰੂ ਕੇ ਮਹੱਲਾਂ ਤੇ ਕਰੜਾ ਪਹਿਰਾ ਬਿਠਾਣ ਲਈ ਕਰੜਾ ਹੁਕਮ ਚਾੜ੍ਹਿਆ। ਤੋਰ ਦਿੱਤਾ ਗੁਰੂ ਕੀ ਨਗਰੀ ਵੱਲ ਮਸੰਦਾਂ ਨੂੰ। ਗਾਗਰਾਂ ਭਰੀਆਂ ਮੋਹਰਾਂ, ਲੱਕ-ਲੱਕ ਟੋਏ ਪੁੱਟ ਕੇ ਜ਼ਮੀਨ ਵਿਚ ਗੱਡ ਦਿੱਤੀਆਂ। ਅਰਕਾਂ ਤੀਕ ਪਏ ਚੂੜੇ ਆਪਣੀਆਂ ਮਹਿਲਾਂ ਦੇ ਹੱਥੋਂ ਲੁਹਾ ਲਏ ਤੇ ਉਹ ਵੀ ਧਰਤੀ ਦੀ ਕੁੱਖ ਵਿਚ ਜਾ ਨੱਪੀਆਂ, ਚਾਟੀਆਂ ਸੋਨੇ ਭਰੀਆਂ। ਜੰਗਾਲ ਭਰੀਆਂ ਬੰਦੂਕਾਂ ਸਾਫ਼ ਕਰਨ ਲਈ ਡਾਹ ਦਿੱਤੇ ਬੰਦੇ। ਖੂੰਡਿਆਂ ਨੂੰ ਤੇਲ ਲੁਆ ਕੇ ਨੁਕਰੇ ਖੜਾ ਕਰ ਦਿੱਤਾ। ਛਵ੍ਹੀਆਂ, ਕੁਹਾੜੀਆਂ, ਤੇਜ਼ ਕਰਵਾਈਆਂ ਗਈਆਂ। ਗੰਡਾਸਿਆਂ ਨੂੰ ਸਾਣ ਵਿਖਾਈ ਗਈ। ਜਦ ਸਾਰੇ ਕੰਮ ਉਹਦੀ ਪਕੜ ਵਿਚ ਆ ਗਏ, ਤਦ ਜਾ ਕੇ ਜ਼ਰਾ ਕੁ ਸਾਹ ਲਿਆ।

ਗੱਲ ਸਿਰਫ਼ ਮੱਖਣ ਸ਼ਾਹ ਲੁਬਾਣੇ ਦੀ ਏ, ਜਿਹੜੀ ਉਸਨੂੰ ਨਿਚਲਿਆਂ ਬਹਿਣ ਨਹੀਂ ਸੀ ਦਿੰਦੀ। ਅੱਖਾਂ ਦੀ ਨੀਂਦਰ ਤਾਂ ਉਸੇ ਦਿਨ ਦੀ ਉੱਡ ਗਈ ਸੀ, ਜਿਸ ਦਿਨ ਮੱਖਣ ਸ਼ਾਹ ਦਾ ਸ਼ੀਂਹ ਵਰਗਾ ਤੇਜ ਵੇਖਿਆ ਸੀ। ਉਸ ਨੂੰ ਗੁਰੂ ਤੇਗ ਬਹਾਦਰ ਤੋਂ ਰੱਤੀ ਭਰ ਡਰ ਨਹੀਂ ਸੀ ਲੱਗਦਾ। ਜੇ ਉਹਨੂੰ ਕੋਈ ਖ਼ਤਰਾ ਸੀ ਤਾਂ ਸਿਰਫ਼ ਮੱਖਣ ਸ਼ਾਹ ਲੁਬਾਣੇ ਤੋਂ। ਰਾਹ ਵਿਚੋਂ ਕਿਸ ਤਰ੍ਹਾਂ ਹਟਾਇਆ ਜਾਏ। ਸੋਚਣ ਵਾਲੀ ਵਿਉਂਤ ਸਿਰਫ਼ ਇਹ ਸੀ। ਉਸ ਦੀ ਆਪਣੀ ਤਾਕਤ ਤੇ ਥੋਥੀ ਪੈ ਚੁੱਕੀ ਸੀ। ਮੱਖਣ ਸ਼ਾਹ ਉਸ ਨੂੰ ਹਊਆ ਨਜ਼ਰ ਆਉਂਦਾ ਸੀ। ਉਸ ਨਾਲ ਕੋਈ ਹੋਰ ਹੀ ਲੜੇ ਤਾਂ ਭਾਵੇਂ ਕੰਮ ਸਰੇ, ਸਾਹਮਣੇ ਡੱਟ ਕੇ ਮੁਕਾਬਲਾ ਕਰਨਾ ਉਹਦੀ ਹਿੰਮਤ ਤੋਂ ਬਾਹਰ ਸੀ। ਧੀਰਮਲ ਦੀ ਜਾਨ ਕੰਦਲ ਆਈ ਹੋਈ ਸੀ।

'ਹੁਣ ਬਚ ਕੇ ਕਿੱਥੇ ਜਾਣਗੇ। ਨਿਕਲ ਆਇਐ ਰਸਤਾ। ਊਜ ਲਾਈ ਜਾਵੇ ਤੇ ਸੰਗਤ ਵਿਚ ਬਦਨਾਮ ਕੀਤਾ ਜਾਵੇ। ਗੁਰੂ ਘਰ ਦੀਆਂ ਨਜ਼ਰਾਂ ਵਿਚ ਡੇਗਿਆ ਜਾਏ। ਇਸ ਤੋਂ ਵਧੀਆ ਕੋਈ ਰਾਹ ਨਹੀਂ। ਇਸ ਦੇ ਲਈ ਕੌਣ ਛੁੱਟੜ ਸਾਡੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਚਲੇਗੀ ! ਗੁਲਨਾਰ ! ਨਹੀਂ ! ਗੁਲਬਦਨ ! ਨਹੀਂ ਇਹ ਵੀ ਨਹੀਂ ! ਗੁਲਮੋਹਰ ! ਇਸ ਵੀ ਖਿੜਕ ਜਾਣੈ ! ਹਾਂ ਚੇਤਾ ਆਇਆ ਗੁਲ ਚਸ਼ਮਾ ਇਹ ਫੱਫੇਕੁਟਣੀ ਸਾਰੇ ਪਾਪੜ ਵੇਲ ਸਕਦੀ ਏ। ਇਹ ਅਸਮਾਨ ਨੂੰ ਟਾਕੀ ਵੀ ਲਾ ਸਕਦੀ ਏ ਤੇ ਲਾਹ ਵੀ ਸਕਦੀ ਏ। ਲਾਲਚਣ ਏ, ਮਾਇਆ ਦੀ ਭੁੱਖੀ। ਇਹ ਸਾਡੇ ਸਾਰੇ ਕਾਰਜ ਸੰਵਾਰ ਦੇਵੇਗੀ।

'ਮੱਥਾ ਟੇਕਣ ਦੇ ਬਹਾਨੇ ਸੰਗਤਾਂ ਨੇ ਹਰਿਮੰਦਰ ਸਾਹਿਬ ਪਹਿਲਾਂ ਜਾਣੈ, ਇਸੇ ਪੱਜ ਨਾਲ ਹਰਿਮੰਦਰ ਤੇ ਕਬਜ਼ਾ ਕੀਤਾ ਜਾਏਗਾ। ਤਾਕਤ ਮੱਖਣ ਸ਼ਾਹ ਲੁਬਾਣੇ

ਦੀ ਤੇ ਸ਼ਰਧਾ ਸੰਗਤ ਦੀ ! ਪੂਜਾ ਦਾ ਰਾਹ ਸਾਡੇ ਕੋਲ ਸਿਰਫ਼ ਇਕੋ ਏ । ਉਹ ਇਹ ਹਰਿਮੰਦਰ ਸਾਹਿਬ ਜੇ ਇਹਦੇ ਤੇ ਸਾਡੇ ਹੱਕ ਜੰਮੇ ਰਹਿਣ ਤਾਂ ਇਹ ਗੁਰਿਆਈ ਫੂਕ ਮਾਰਿਆਂ ਉੱਡ ਜਾਏਗੀ । ਗੋਲਕਾਂ ਜੇ ਭਰੀਆਂ ਗੁਰੂ ਦੇ ਹੱਥ ਲੱਗ ਗਈਆਂ ਤੇ ਉਸ ਨੇ ਸਾਡੇ ਤੱਪੜ ਰੋਲ ਦੇਣੇ ਨੇ ।

ਬਕਾਲਿਓਂ ਇਕ ਮਸੰਦ ਆਇਆ ਤੇ ਆਖਣ ਲੱਗਾ "ਗੁਰੂ ਤੇ ਸੰਗਤਾਂ ਅੰਮ੍ਰਿਤਸਰ ਦੀਆਂ ਤਿਆਰੀਆਂ ਕਰ ਰਹੀਆਂ ਨੇ ਤੇ ਹੁਣ ਕੀ ਕਰਣੈ ।" ਦਰਬਾਰ ਸਾਹਿਬ ਤੇ ਕਰੜਾ ਪਹਿਰਾ ਲੱਗ ਜਾਏ, ਭਾਵੇਂ ਸੰਗਤਾਂ ਟਕਰਾਂ ਮਾਰਨ ਤੇ ਭਾਵੇਂ ਗੁਰੂ ਮੱਥਾ ਪਟਕੇ, ਹਰਿਮੰਦਰ ਸਾਹਿਬ ਦੇ ਅੰਦਰ ਕਿਸੇ ਨੂੰ ਜਾਣ ਨਾ ਦਿੱਤਾ ਜਾਏ, ਸਗੋਂ ਨਿਰਾਦਰ ਕੀਤਾ ਜਾਏ । ਸ਼ਹਿਰ ਦੇ ਮੁਹਰੀਆਂ ਤੇ ਗਵਾਂਢੀਆਂ ਤੇ ਖੜਪੈਂਚਾਂ ਨੂੰ ਮੁਹਰਾਂ ਦੇ ਗੱਫੇ ਦੇ ਕੇ ਤੇ ਹੋਰ ਲਾਲਚ ਦਾ ਝਾਂਸਾ ਦੇ ਕੇ ਆਪਣੇ ਹੱਕ ਵਿਚ ਕਰ ਲਈਏ ।

—ਜੇ ਫਿਰ ਵੀ ਨਾ ਰੁਕਣ ਤਾਂ ਫੇਰ ਵੀ ਧੀਰਜ ਕਰੋ । ਓਨਾ ਚਿਰ ਤੁਸਾਂ ਮੂੰਹ ਅੱਗੇ ਪੱਟੀ ਬੰਨ੍ਹੀ ਰੱਖਣੀ ਏ, ਜਿੰਨਾ ਚਿਰ ਤਕ ਸੰਗਤਾਂ ਹਰਿਮੰਦਰ ਸਾਹਿਬ ਵਿਚ ਪ੍ਰਵੇਸ਼ ਨਾ ਕਰ ਜਾਣ । ਪਾਣੀ ਜਦੋਂ ਸਿਰ ਤੇ ਲੰਘ ਜਾਏ ਤੇ ਫੇਰ ਤੁਸਾਂ ਆਪਣਾ ਡਮ ਖੜਕਾਉਣੈ । ਧੱਕੇ ਮਾਰਨੇ ਪੈਣ, ਧੌਣ ਲਾਉਣੀ ਪਏ, ਵੱਖੀਆਂ ਸੁਜਾਣੀਆਂ ਪੈਣ, ਘਸੁੰਨ ਮਾਰਨੇ ਪੈਣ, ਆਪਣਾ ਪੂਰਾ ਜ਼ੋਰ ਲਾ ਕੇ ਹਰਿਮੰਦਰ ਸਾਹਿਬ ਦਾ ਦਰਸ਼ਨੀ ਦਰਵਾਜ਼ਾ ਬੰਦ ਕਰ ਦਿਓ । ਮਣ ਪੱਕੇ ਦਾ ਜੰਦਰਾ ਮਾਰੋ, ਚਾਬੀ ਲੱਕ ਦੁਆਲੇ ਬੰਨ੍ਹ ਲਓ, ਆਪੇ ਖੁੱਚੀਂ ਘੱਟਾ ਪੁਆ ਕੇ ਸੰਗਤ ਵੀ ਮੁੜ ਆਏਗੀ ਤੇ ਗੁਰੂ ਵੀ । ਕਿੰਨਾ ਚਿਰ ਕੋਈ ਧਰਨਾ ਮਾਰ ਕੇ ਬੈਠ ਸਕਦੈ । ਇਕੋ ਸ਼ਿਕਸਤ ਨੇ ਗੁਰੂ ਦਾ ਦਿਲ ਤੋੜ ਦੇਣੈ । ਤੇਗਾ, ਫਕੀਰ ਮਸਤ ਮੌਲਾ ਏ, ਉਸ ਸੂਲਾਂ ਤੇ ਨਹੀਂ ਚਲਣਾ! ਜ਼ਰਾ ਕੁ ਲਾਂਭੇ ਹਟਿਆ ਤੇ ਗੁਰਗੱਦੀ ਫਿਰ ਸਾਡੇ ਕੋਲ ! ਜਿੱਦਾਂ ਮਰਜ਼ੀ ਮਨ ਮਾਨੀਆਂ ਕਰਿਓ, ਗੁਲੱਛਰੇ ਉਡਾਇਓ । ਫਿਰ ਕਿਸੇ ਕੀ ਕਹਿਣਾ ! 'ਸਈਆਂ ਭਏ ਕੋਤਵਾਲ ਡਰ ਕਾਹੇ ਕਾ' ਇਹ ਮੋਰਚਾ ਲਾਓ ਤੇ ਫੇਰ ਲੱਤ ਤੇ ਲੱਤ ਧਰ ਕੇ ਖਾਓ। ਪੀਹੜੀਆਂ, ਪੜਪੀਹੜੀਆਂ ਤਕ ਧਨ ਮੁਕਣ ਨਹੀਂ ਲੱਗਾ । ਪੂਜਾ ਦਾ ਚੜ੍ਹਾਵਾ ਇੰਨਾ ਆਉਂਦੈ ਕਿ ਤੁਸੀਂ ਸੰਭਾਲ ਨਹੀਂ ਸਕਦੇ । ਜਾਉ ਆਪਣੇ ਕੰਮ ਲੱਗ ਜਾਉ, ਸੁਸਤੀ ਕਰਨ ਦਾ ਹੁਣ ਵੇਲਾ ਨਹੀਂ ! ਦੰਦਾਂ ਥੱਲੇ ਹੁਣ ਜੀਭ ਦੇ ਕੇ ਚਾਰ ਘੜੀਆਂ ਦੀ ਨਮੋਸ਼ੀ ਜਰ ਲਉ । ਫੇਰ ਭਾਵੇਂ ਘਿਓ ਦੀਆਂ ਕਰੂਲੀਆਂ ਕਰਿਓ ! ਧੀਰਮਲ ਇੰਨੀ ਗੱਲ ਕਰਕੇ ਚੁੱਪ ਹੋ ਗਿਆ ।

'ਹੁਕਮ ਸਿਰ ਮੱਥੇ ਸਰਕਾਰ ! ਅਸੀਂ ਹੁਣ ਜਾਂਦੇ ਹਾਂ, ਤੇ ਨਾਕੇ ਬੰਦ ਕਰ ਦੇਂਦੇ ਹਾਂ । ਤੁਹਾਨੂੰ ਤਕਲੀਫ ਕਰਨ ਦੀ ਲੋੜ ਨਹੀਂ । ਤੁਸੀਂ ਮਾਲ੍ਹਾ ਫੇਰੋ, ਸਾਨੂੰ ਅਸੀਸਾਂ ਦਿਉ, ਗੁਰੂ ਸਾਡੀ ਫਤਿਹ ਕਰੇ" ਆਵਾਜ਼ ਦਿੱਤੀ ਇਕ ਮਸੰਦ ਨੇ ।

—"ਐਹ ਲਓ ਪੰਜ ਸੌ ਮੁਹਰਾਂ, ਰਸਤੇ ਦੀ ਖ਼ਰਚੀ ! ਤੇ ਜੇ ਲੋੜ ਪਵੇ ਤਾਂ ਮਸੰਦਾਂ ਤੋਂ ਹੋਰ ਮੰਗ ਲੈਣੀ ! ਕੰਮ ਨੇਪਰੇ ਚਾੜ੍ਹ ਕੇ ਮੁੜਿਓ ! ਸ਼ਾਬਾਸ਼ ! ਮੈਂ ਤੁਹਾਡੇ ਨਾਲ ਤਾਂ ਉਡਿਆ ਫਿਰਦਾ ਹਾਂ । ਮੈਨੂੰ ਤੁਹਾਡੇ ਉਪਰ ਬੜਾ ਮਾਣ ਏ" ਬੋਲ ਧੀਰਮਲ ਦੇ ਸਨ ।

—"ਗੁਰੂ ਰਾਖਾ, ਧੁਪ ਚੜ੍ਹ ਗਈ ਏ, ਪੈਂਡਾ ਖੋਟਾ ਨਾ ਹੋਵੇ, ਛੇਤੀ-ਛੇਤੀ ਕਰੋ, ਅਸੀਂ ਵੀ ਤੁਹਾਡੇ ਮਗਰ ਆਏ ਹਾਂ ।" ਇਕ ਸੇਵਾਦਾਰ ਆਖ ਰਿਹਾ ਸੀ ।

ਘੋੜਿਆਂ ਤੇ ਕਾਠੀਆਂ ਪਾਈਆਂ, ਬੁਰਕੀਆਂ ਬੰਨ੍ਹੀਆਂ, ਪਲਾਕੀ ਮਾਰੀ ਤੇ ਅੰਮ੍ਰਿਤਸਰ ਦੀ ਡੰਡੀ ਪੈ ਗਏ ।

ਬਕਾਲੇ ਵਿਚ ਤਿਆਰੀਆਂ ਹੋ ਗਈਆਂ ਸਨ, ਅੰਮ੍ਰਿਤਸਰ ਵਲ ਜਾਣ ਲਈ ਸੰਗਤਾਂ ਤਿਆਰੇ ਕੱਸ ਲਏ । ਮੱਖਣ ਸ਼ਾਹ ਤੇ ਉਸ ਦੇ ਘੋੜ ਸਵਾਰ ਘੋੜਿਆਂ ਉੱਤੇ ਪਲਾਕੀ ਮਾਰ ਬੈਠੇ ! ਸਿਰਫ ਅੰਦਰੋਂ ਗੁਰੂ ਸਾਹਿਬ ਨੇ ਆਉਣਾ ਸੀ, ਸਿਰਫ ਇਸੇ ਗੱਲ ਦੀ ਉਡੀਕ ਸੀ ।

ਮਾਤਾ ਗੁਜਰੀ ਨੇ ਪਸ਼ਮੀਨੇ ਦੀ ਚਾਦਰ ਕੱਢੀ ਤੇ ਗੁਰੂ ਸਾਹਿਬ ਨੂੰ ਪੇਸ਼ ਕਰਨ ਲਈ ਅੱਗੇ ਵਧੀ ! ਗੁਰੂ ਸਾਹਿਬ ਭੋਰੇ ਵਿਚੋਂ ਨਿਕਲ ਚੁੱਕੇ ਸਨ, ਮਗਰੋਂ ਆਵਾਜ਼ ਮਾਰਨੀ ਮਾਤਾ ਜੀ ਨੇ ਚੰਗੀ ਨਾ ਸਮਝੀ । ਸੱਧਰਾਂ ਤੇ ਚਾਅ ਨਪੀੜੇ ਗਏ, ਚਾਦਰ ਦੇ ਨਾ ਸਕੀ, ਮਾਤਾ ਗੁਜਰੀ । ਚਾਦਰ ਨੂੰ ਫੇਰ ਸਤਿਕਾਰ ਨਾਲ ਮਾਤਾ ਗੁਜਰੀ ਨੇ ਸੰਦੂਕ ਵਿਚ ਰੱਖ ਦਿੱਤਾ । ਕਿੰਨੀਆਂ ਸੱਧਰਾਂ ਨਾਲ ਉਣੀ ਗਈ ਸੀ ਇਹ ਚਾਦਰ। ਪਸ਼ਮੀਨੇ ਦੀ ਇਕ-ਇਕ ਤਾਰ ਇਕੱਠੀ ਕੀਤੀ । ਇਕ ਤਾਰ ਤੇ ਇਕ-ਇਕ ਬਾਣੀ ਪੜ੍ਹੀ ਹੋਈ ਸੀ ।

ਗੁਰੂ, ਗੁਰੂ ਦੀ ਪਰਦੱਖਣਾ ਕਰਨ ਜਾ ਰਿਹਾ ਸੀ ! ਚਾਨਣ ਲੈਣ ਜਾ ਰਿਹਾ ਸੀ, ਚਾਨਣ ਵੰਡਣ ਵਾਲਾ .............. । ਮਨ ਦਾ ਮਾਣ ਤਿਆਗਣ ਜਾ ਰਿਹਾ ਸੀ, "ਸਾਧੋ ਮਨ ਕਾ ਮਾਨੁ ਤਿਆਗਉ ।" ਦੇ ਗਾਉਣ ਵਾਲਾ ।



## ੫

## ਦਰਸ਼ਨੀ ਡਿਓਢੀ

ਅੰਮ੍ਰਿਤਸਰ ਦੀਆਂ ਚਹੁੰ ਕੂਟਾਂ ਵਿਚ ਹਰ ਜੀ ਨੇ ਆਪਣੇ ਕਿੱਲੇ ਗੱਡ ਦਿੱਤੇ । ਹਰ ਜੀ ਵੀ ਬਾਬੇ ਬਕਾਲਿਓਂ ਆਪਣੀ ਪੱਤ ਲੁਹਾ ਕੇ ਆਇਆ ਸੀ । ਧੀਰਮਲ ਤੇ ਹਰ ਜੀ ਦੀਆਂ ਗਰਾਹੀਆਂ ਸਾਂਝੀਆਂ ਸਨ । ਗੁਰੂ ਹਰਗੋਬਿੰਦ ਦੇ ਵੇਲੇ ਹਰਿਮੰਦਰ

ਦੀ ਸੇਵਾ ਪੁਜਾਰੀਆਂ ਦੇ ਹੱਥ ਦੇ ਦਿੱਤੀ ਗਈ ਸੀ । ਪੂਜਾ ਤੇ ਦਸਵੰਧ ਗੁਰੂ ਕੋਲ ਪੁੱਜਦਾ ਮਸੰਦਾਂ ਰਾਹੀਂ । ਉਹਨਾਂ ਨੂੰ ਇਹ ਹੰਕਾਰ ਹੋ ਗਿਆ ਸੀ, ਗੁਰੂ ਸਾਡੇ ਤੋਂ ਬਗ਼ੈਰ ਇਕ ਪੈਰ ਨਹੀਂ ਪੁੱਟ ਸਕਦਾ, ਗੁਰੂ ਬਣਾਣ ਵਾਲੇ ਅਸੀਂ ਹਾਂ ।

ਗੁਰੂ ਤੇਗ ਬਹਾਦਰ ਦਾ ਕਾਫ਼ਲਾ ਸਾਹ ਲੈਂਦਾ, ਪੜਾਅ ਕਰਦਾ, ਸੰਗਤਾਂ ਨੂੰ ਦਰਸ਼ਨ ਦੇਂਦਾ ਹੌਲੀ-ਹੌਲੀ ਅੰਮ੍ਰਿਤਸਰ ਵਲ ਵਧ ਰਿਹਾ ਸੀ । ਜਦ ਅੰਮ੍ਰਿਤਸਰ ਦੇ ਮਾਲਕਾਂ ਨੇ ਸੁਣਿਆ ਕਿ ਗੁਰੂ ਆ ਰਿਹਾ ਏ ਤਾਂ ਉਹਨਾਂ ਦੀ ਜਾਨ ਘਾਉਂ ਮਾਉਂ ਹੋ ਰਹੀ ਸੀ । ਉਹਨਾਂ ਬੰਦਿਆਂ ਵਿਚ ਸਾਹ ਸੱਤ ਨਹੀਂ ਸੀ ਰਿਹਾ, ਜਿਹੜੇ ਬਕਾਲੇ ਵਿਚੋਂ ਆਪਣੀਆਂ ਖੁੰਬਾਂ ਠਪਵਾ ਕੇ ਆਏ ਸਨ ।

ਜੇ ਇਥੇ ਫ਼ਤਿਹ ਹੋ ਗਈ ਤਾਂ ਖੰਡ ਚੌਲ ਕਰਤਾਰਪੁਰ ਖਾਵਾਂਗੇ ਜਾ ਕੇ, ਜੇ ਇਥੇ ਵੀ ਉਹੋ ਜਿਹੀ ਖੇਹ ਉੱਡੀ ਤਾਂ ਗੁਰੂ ਦੀ ਸੌਂਹ ਅਸਾਂ ਇਥੇ ਹੀ ਗੁਰੂ ਦੇ ਚਰਨੀਂ ਲੱਗ ਜਾਣੈ, ਅਸਾਂ ਕੀ ਲੈਣੇ ਪੱਗਾਂ ਲੁਹਾ ਕੇ । ਗੁਰੂ ਬਣਨ ਵਾਲਿਆਂ ਗੁਰੂ ਬਣ ਜਾਣੈ, ਅਸਾਂ ਤੇ ਪਾੜੇ ਦਾ ਖਰਾ ਹੀ ਚਲਾਉਣਾ, ਕੁਝ ਮਸੰਦ ਇਸ ਤਰ੍ਹਾਂ ਸੋਚ ਰਹੇ ਸਨ ।

ਸਤਿਗੁਰਾਂ ਅਤੇ ਸੰਗਤਾਂ ਨੇ ਇਹ ਪਰੋਗਰਾਮ ਮਿਥਿਆ ਸੀ : ਪਹਿਲਾਂ ਹਰਿਮੰਦਰ ਸਾਹਿਬ ਮੱਥਾ ਟੇਕਣੈ ਤੇ ਫੇਰ ਗੁਰੂ ਕੇ ਮਹਿਲਾਂ ਵਿਚ ਜਾ ਕੇ ਆਰਾਮ ਕਰਨੈ । ਦੀਵਾਨ ਸੱਜੇਗਾ, ਜੋੜ ਮੇਲਾ ਹੋਊ । ਪਰ ਉਥੋਂ ਦਾ ਤੇ ਬਾਬਾ ਆਦਮ ਹੀ ਨਿਰਾਲਾ ਸੀ । ਗਿੱਠ-ਗਿੱਠ ਲਾਲੀਆਂ ਚੜ੍ਹਣ ਦੀ ਥਾਂ ਚਿਹਰੇ ਉਤਰ ਗਏ । ਜੱਥਾ ਦਰਸ਼ਨੀ ਡਿਉਢੀ ਕੋਲ ਰੁਕ ਗਿਆ । ਇਥੋਂ ਨੰਗੀ ਪੈਰੀਂ ਜਾਣਾ ਸੀ, ਗੁਰੂ ਨਾਲ ਸਾਰੇ ਜੱਥੇ ਨੇ । ਮਾਲ ਅਸਬਾਬ ਰਸਦ ਪਾਣੀ, ਘੋੜੇ ਗੱਡੇ, ਗੜਬਹਿਲਾਂ ਸਾਰੇ ਇਥੇ ਰੋਕ ਦਿੱਤੇ ਗਏ । ਸੰਗਤਾਂ ਨੇ ਦੂਰੋਂ ਹੀ ਹਰਿਮੰਦਰ ਸਾਹਿਬ ਅੱਗੇ ਮੱਥੇ ਨਿਵਾਏ ।

—'ਹਰਿਮੰਦਰ ਸਾਹਿਬ ਵਿਚ ਕਿਧਰੇ ਕੀਰਤਨ ਦੀ ਧੁਨ ਸੁਣਾਈ ਨਹੀਂ ਦੇਂਦੀ' ਇਕ ਸਿੱਖ ਨੇ ਅਰਜ਼ ਕੀਤੀ ।

—'ਬਾਣੀ ਮੱਧਮ ਸੁਰਾਂ ਵਿੱਚ ਪੜ੍ਹੀ ਜਾਂਦੀ ਏ, ਅਸੀਂ ਦੂਰ ਹਾਂ, ਏਸ ਲਈ ਧੁੰਨ ਸਾਡੇ ਕੰਨਾਂ ਵਿਚ ਨਹੀਂ ਪੁੱਜਦੀ,'' ਫ਼ਰਮਾਇਆ ਸਾਹਿਬਾਂ ।

—'ਸਤਿਗੁਰੂ ਮੈਨੂੰ ਤੇ ਚਿਹਨ ਚੱਕਰ ਕੁਝ ਹੋਰ ਹੀ ਨਜ਼ਰ ਆਉਂਦੇ ਨੇ' ਉਸ ਸਿੱਖ ਨੇ ਫੇਰ ਹੱਥ ਜੋੜੇ ।

—'ਨਹੀਂ ਸਿੱਖਾ ! ਇਹ ਗੱਲ ਨਹੀਂ, ਰਾਗੀ ਨਾ ਹੋਣਗੇ, ਸਾਡੀਆਂ ਸੰਗਤਾਂ ਆਪੇ ਕੀਰਤਨ ਕਰ ਲੈਣਗੀਆਂ । ਇਸ਼ਨਾਨ ਧਿਆਨ ਨਾਲ ਕਰ ਕੇ ਮੱਥਾ ਟੇਕਾਂਗੇ ।

—ਕੀਰਤਨ ਵੇਲੇ ਕੀਰਤਨ ਹੋ ਜਾਊ । ਗੁਰੂ ਸਾਹਿਬ ਨੇ ਬਚਨ ਕੀਤਾ ।

—ਮੈਨੂੰ ਇਥੇ ਵੀ, ਧੀਰਮਲ ਤੇ ਹਰਜੀ ਹੋਰਾਂ ਦੀ ਸ਼ਰਾਰਤ ਜਾਪਦੀ ਏ । ਨਰਦਾਂ ਉਸ ਇਥੇ ਵੀ ਸੁੱਟੀਆਂ ਜਾਪਦੀਆਂ ਨੇ ।' ਸਿੱਖ ਉਹੋ ਹੀ ਸੀ ਜਿਹੜਾ ਆਖ ਰਿਹਾ ਸੀ ।

—'ਭਲਾ ਹੋਵੇ ਸੂ ।' ਸਾਹਿਬਾਂ ਹੁਕਮ ਕੀਤਾ ।

—'ਹਮਾਰੇ ਤਾਂ ਬਿਲਕੁਲ ਮਾਫ਼ ਨਾ ਕਰਨੋ, ਜੋ ਬਾਬੋਆਂ ਈਹਾਂ ਕੋ ਛਲੰਦਰ ਛੋੜੇ ਤਾਂ ਬਖਤੇ ਪੈ ਜਾਣੀ ।'

ਕਹਿਣ ਵਾਲਾ ਮੱਖਣ ਸ਼ਾਹ ਲੁਬਾਣਾ ਸੀ ।

—'ਧੀਰਜ ਰੱਖੋ ਸਬਰ ਦੇ ਫਲ ਮਿੱਠੇ ਹੁੰਦੇ ਨੇ, ਤੁਹਾਡੀ ਕਰਨੀ, ਤੁਹਾਡੇ ਨਾਲ ਤੇ ਉਹਨਾਂ ਦੀ ਕਰਨੀ ਉਹਨਾਂ ਦੇ ਨਾਲ । ਫਲ ਤੇ ਕਰਮਾਂ ਦਾ ਲੈਣਾ ਏ । ਜੋ ਕੋਈ ਕੁਝ ਬੀਜੇਗਾ, ਉਹੋ ਹੀ ਕੱਟਣਾ ਏ ਨਾ ।

—''ਇਝੇ ਉਨ੍ਹੀ ਗੁਡੋ ਚੜੇ ਜਾਸੀ, ਤੇ ਹਮਾਰੀ ਹੇਠੋਂ ਹੋਸੀ ।''

ਬੋਲ ਮੱਖਣ ਸ਼ਾਹ ਲੁਬਾਣੇ ਦੇ ਸਨ ।

—''ਲੱਥ ਵੀ ਜਾਊ ਇਹ ਚੜ, ਭਾਵੀ ਬੜੀ ਬਲਵਾਨ ਏ'', ਸਾਹਿਬ ਆਖਣ ਲੱਗੇ ।

—''ਮਹਾਰਾਜ ਸਾਨੂੰ ਤੇ ਹਰਿਮੰਦਰ ਵਿਚ ਬੰਦਾ ਹੀ ਕੋਈ ਨਜ਼ਰ ਨਹੀਂ ਆਉਂਦਾ।''

—''ਇੰਨੀਆਂ ਸੰਗਤਾਂ ਸਾਡੇ ਨਾਲ ਹਨ, ਹੋਰ ਬੰਦੇ ਤੁਸਾਂ ਕੀ ਕਰਨੇ ਨੇ ਮੱਖਣ ਸ਼ਾਹ ।'' ਗੁਰੂ ਦੇ ਬਚਨ ਸਨ ।

—ਸਤਿਗੁਰੋ ਹਮਾਰੋ ਆਦਮੀ ਬਤਾਣੋ ਸੋ ਕਿ ਪੁਜਾਰੋ ਦਰਸ਼ਨੀ ਦਰਵਾਜ਼ੇ ਬੰਦ ਕਰੋ ਸੋ ਤੇ ਮਣ ਪਕੋ ਕਾ ਤਾਲੋ ਮਾਰ ਕੋਠੋ ਜਾ ਲੋਕੇ ਸੋ, ਹੁਕਮ ਹੋਵੇ ਤੋ ਕੋਠੋ ਮੇ ਸੇ ਖੀਂਚ ਲਿਆਵਾਂ ਸੂੰ ।

ਮੱਖਣ ਸ਼ਾਹ ਲੁਬਾਣਾ ਆਖਣ ਲੱਗਾ ।

—''ਆਪੇ ਆ ਜਾਣਗੇ, ਤੁਸੀਂ ਚਲੋ ਤੇ ਸਹੀ, ਅਸਾਂ ਕਿਹੜਾ ਸੁਨੇਹਾ ਭੇਜਿਆ ਸੀ । ਆਰਾਮ ਕਰਨ ਗਏ ਹੋਣੇ ਨੇ, ਆਉਂਦੇ ਹੀ ਹੋਣਗੇ, ਇਸ਼ਨਾਨ ਧਿਆਨ ਨਾਲ ਕਰੀਏ, ਇੰਨੇ ਚਿਰ ਨੂੰ ਕੋਈ ਬਹੁੜ ਹੀ ਪਊ । ਇੰਨੀ ਛੇਤੀ ਕਾਹਲੇ ਨਹੀਂ ਪਈਦਾ। ਹਾਲੇ ਬੜੀ ਮੰਜਲ ਪਈ ਏ । ਅਜੇ ਅਸਾਂ ਗੋਹਲੇ ਵਿਚੋਂ ਪੂਣੀ ਨਹੀਂ ਛੋਹੀ । ਬੜੀ ਕਠਨ ਮੰਜਲ ਏ । ਸਾਹ ਲੈ-ਲੈ ਕੇ ਤੱਪਸਿਆ ਤੇ ਸਾਧਨ ਤੇ ਨੁੰਮਣੇ ਦੇ ਕੇ ਤਿਆਗ

ਬਲੀ ਦੀਆਂ ਆਹੂਤੀਆਂ ਦੇ ਕੇ ਏਸ ਮੁੱਕਣੈ । ਹਿੰਮਤ ਨਾ ਹਾਰੋ । ਗੁਰੂ ਸਾਡੇ ਨਾਲ ਐ । ਫ਼ਤਿਹ ਸਾਡੀ ਹੋਵੇਗੀ । ਐਵੇਂ ਲੋਕ ਮੂੰਹ ਕਾਲਾ ਕਰਵਾ ਰਹੇ ਹਨ । ਘਰ ਵਾਲਿਆਂ ਘਰ ਤੇ ਆਉਣਾ ਹੀ ਏ ਨਾ । ਜੰਦਰੇ ਮਾਰ ਕੇ ਘਰੀਂ ਬਹਿਣ ਵਾਲੇ ਮਾਲਕ ਤੇ ਨਹੀਂ ਬਣ ਚਲੇ । ਇਹ ਗੁਰੂ ਸਾਧ ਸੰਗਤਾਂ ਦਾ ਏ । ਮੱਖਣ ਸ਼ਾਹ ਸੰਤੋਖ ਰੱਖ । ਮਨ ਜੀਤੇ ਜਗ ਜੀਤ ।''

—''ਸੰਗਤਾਂ ਹਰਿਮੰਦਰ ਸਾਹਿਬ ਵਿਚ ਜਾਣ । ਇਸ਼ਨਾਨ ਕਰਨ । '' ਪਾਤਸ਼ਾਹ ਨੇ ਫ਼ਰਮਾਇਆ ।

ਸਰੋਵਰ ਤੇ ਭੀੜ ਲੱਗ ਗਈ । ਗੁਰਾਂ ਇਸ਼ਨਾਨ ਕੀਤਾ । ਮੱਖਣ ਸ਼ਾਹ ਸਰੋਵਰ ਵਿਚ ਚੁੱਭੀਆਂ ਮਾਰ ਰਿਹਾ ਸੀ ।

ਪੁਜਾਰੀ ਨਾ ਆਏ । ਇਸ਼ਨਾਨ ਧਿਆਨ ਨਾਲ ਕਰਨ ਤੋਂ ਪਿਛੋਂ ਗੁਰੂ ਸਾਹਿਬ ਅਕਾਲ ਬੁੰਗੇ ਦੇ ਸਾਹਮਣੇ ਇਕ ਕੱਚੇ ਜਿਹੇ ਥੜੇ ਤੇ ਬੈਠ ਗਏ, ਜਿੱਥੇ ਬੇਰੀ ਦਾ ਰੁੱਖ ਸੀ । ਸੰਗਤ ਜੁੜ ਬੈਠੀ, ਦੀਵਾਨ ਸੱਜ ਗਿਆ । ਭਜਨ ਕੀਰਤਨ ਹੋਣ ਲੱਗ ਪਿਆ । ਲੀਨ ਹੋ ਗਈ ਸੰਗਤ ਬਾਣੀ ਵਿਚ । ਪੁਜਾਰੀ ਅਜੇ ਵੀ ਨਾ ਆਏ ।

ਬਾਣੀ ਦਾ ਪਰਵਾਹ ਵਗ ਰਿਹਾ ਸੀ ।

ਸ਼ਬਦ ਗਾ ਰਹੀ ਸੀ ਸੰਗਤ । ਗੁਰੂ ਸਾਹਿਬ ਅੰਤਰ ਧਿਆਨ ਹੋਏ ਬੈਠੇ ਸਨ। ਤਾੜੀ ਲੱਗੀ ਹੋਈ ਸੀ ।

ਪੁਜਾਰੀ ਹਾਲਾਂ ਵੀ ਨਾ ਆਏ ।

ਸਾਰੇ ਦੀਵਾਨ ਵਿਚ ਅੰਮ੍ਰਿਤਸਰ ਦਾ ਇਕ ਵੀ ਬੰਦਾ ਨਹੀਂ ਸੀ, ਇਕ ਅਲੂੰਆਂ ਜਿਹਾ ਮੁੰਡਾ ਜਲ ਦੀ ਸੇਵਾ ਕਰ ਰਿਹਾ ਸੀ । ਜਲ ਦੀ ਸੇਵਾ ਕਰਨ ਵਾਲਾ ਰੰਗਰੇਟਾ ਸਿੱਖ, ਪੰਜ ਚਾਰ ਘੜੇ ਰੱਖੀ ਬੈਠਾ ਸੀ, ਪਾਣੀ ਦਾ ਇਕ ਘੜਾ ਮੋਢੇ ਤੇ ਚੁੱਕ ਕੇ ਉਹ ਸੰਗਤ ਵਿਚ ਆ ਗਿਆ ਤੇ ਉਸ ਸੰਗਤ ਨੂੰ ਜਲ ਛਕਾਇਆ । ਗੁਰੂ ਪ੍ਰਸੰਨ ਹੋ ਗਏ । ਆਖਣ ਲੱਗੇ, ''ਮੰਗ ਸਿੱਖਾ, ਜੋ ਮੰਗਣਾ ਈ ।''

—ਦਿਆਲੂ ਪਲ ਵਿਚ ਦਿਆਲ ਹੋ ਗਏ ਨੇ, ਮੰਗ ਲੈ, ਹੋਰ ਵੇਲਾ ਕਿਹੜਾ ਵਿੰਹਦਾ ਏਂ'' ਰੰਗਰੇਟਾ ਹੱਥ ਜੋੜੀ ਖੜਾ ਸੀ ।

—''ਮੋਹਰੋ ਟੂੰਬੋ, ਪਾਗੜੀ, ਕਲਗੋ, ਘੋੜੋ ਜੋ ਮਾਂਗੋ ਸੋ ਮਿਲੇ ਛੇ,'' ਇਹ ਆਵਾਜ਼ ਮੱਖਣ ਸ਼ਾਹ ਲੁਬਾਣੇ ਦੀ ਸੀ ।

—''ਤੁਹਾਡੀਆਂ ਮਿਹਰਾਂ ਹਨ ।''

—ਆਬੋਂ ਭੀ ਬਕਤੋਂ ਸੋ ਕੁਝ ਮਾਂਗ ਲੈ । ਮੱਖਣ ਸ਼ਾਹ ਨੇ ਫੇਰ ਆਖਿਆ ।

—ਸੱਚੇ ਪਾਤਸ਼ਾਹ ਮੈਨੂੰ ਦੇਣਗੇ, ਜੋ ਮੈਂ ਮੰਗਾਂ । ਰੰਗਰੇਟਾ ਬੋਲਿਆ, ਕੰਮੀਆਂ ਨੂੰ ਕੌਣ ਲਾਗੇ ਬਹਿਣ ਦੇਂਦੈ ।

—"ਗੁਰੂ ਘਰ ਦੇ ਦਰਵਾਜ਼ੇ ਖੁਲ੍ਹੇ ਹਨ । ਹਰ ਛੋਟੇ ਵੱਡੇ ਲਈ । ਭਰੇ ਭੰਡਾਰ ਨੇ, ਇਥੇ ਵੀ ਕਿਸੇ ਗੱਲ ਦੀ ਥੁੜ ਏ ।" ਸੰਗਤ ਵਿਚੋਂ ਇਕ ਬੰਦੇ ਦੀ ਆਵਾਜ਼ ਸੀ ।

—"ਗੁਰੂ ਮੈਥੋਂ ਸੇਵਾ ਲਏ, ਬੱਸ ਇਹੋ ਮੇਰੀ ਖ਼ਾਹਸ਼ ਏ ।"

—"ਬੱਸ ਇੰਨੇ ਵਿਚ ਹੀ ਰਾਜ਼ੀ ਹੋ ਗਿਐਂ, ਜਾਹ ਤੇਰੀ ਸੇਵਾ ਨੂੰ ਸਾਰਾ ਪੰਥ ਸਿਰ ਤੇ ਚੁੱਕੂ ।" ਫ਼ਰਮਾਇਆ ਸਾਹਿਬਾਂ ।

ਧੰਨ ਗੁਰੂ ਗ਼ਰੀਬ ਨਿਵਾਜ । ਧੰਨ ਗੁਰੂ ਗੁਰੂ, ਰੰਗਰੇਟਾ ਆਖ ਰਿਹਾ ਸੀ, ਜਿਹਨੂੰ ਲੋਕ ਜੈਤਾ ਆਖਦੇ ਸਨ ।

ਪੁਜਾਰੀ ਹਾਲੇ ਤਕ ਵੀ ਨਹੀਂ ਆਏ ।

"ਪੁਜਾਰੇ ਕਹੋ ਛੋ ।" ਮੱਖਣ ਸ਼ਾਹ ਲੁਬਾਣਾ ਆਖਣ ਲੱਗਾ ਰੰਗਰੇਟੇ ਨੂੰ ।

ਉਹ ਗੁਰ ਪੀਰਾਂ ਦੇ ਵੇਲੇ ਦੇ ਹੀ ਸੂਰਜ ਦੀ ਟਿੱਕੀ ਪੁੰਗਰਣ ਤੋਂ ਪਹਿਲਾਂ ਦੇ ਹੀ ਆਏ ਸਨ ਤੇ ਚਲੇ ਗਏ । ਉਹਨਾਂ ਹੁਣ ਨਹੀਂ ਆਉਣਾ । ਉਹ ਆਖਦੇ ਸਨ, ਗੁਰੂ ਨੇ ਸਾਥੋਂ ਹਰਿਮੰਦਰ ਖੋਹ ਲੈਣੈ । ਏਸ ਲਈ ਉਹ ਜੰਦਰੇ ਮਾਰ ਕੇ ਘਰ ਚਲੇ ਗਏ ਹਨ । ਮਸੰਦਾਂ ਨੇ ਉਹਨਾਂ ਨੂੰ ਚੁੱਕ ਦਿੱਤੀ ਹੋਈ ਏ ਤੇ ਮਾਇਆ ਦੇ ਗੱਫੇ ਵੀ। ਬੋਲ ਰੰਘੜ ਦੇ ਸਨ ।

—ਤੇ ਅੰਮ੍ਰਿਤਸਰ ਦੇ ਵਸਨੀਕ ?

—"ਉਹ ਗੁਰੂ ਤੋਂ ਬੇਮੁੱਖ ਹੋ ਗਏ ਹਨ ।"

ਤੇ ਪੁਜਾਰੀ ਹਾਲਾਂ ਵੀ ਨਹੀਂ ਸਨ ਆਏ ।

—"ਇਹ ਪੁਜਾਰੀਆਂ ਦਾ ਦਿਲ ਸੜਨ ਏ, ਜਵਾਲਾ ਏ, ਅੱਗ ਏ ਈਰਖਾ ਦੀ ਇਹ ਸਾਰੀ ਉਹ ਇਸੇ ਅੱਗ ਵਿਚ ਸੜਦੇ ਰਹਿਣਗੇ । ਅੰਬਰਸਰੀਏ ਅੰਦਰ ਸੜੀਏ।" ਥੜ੍ਹੇ ਤੇ ਬੈਠੇ ਸਤਿਗੁਰਾਂ ਦੇ ਮੁਖਾਰ ਚਿਹਰੇ ਤੋਂ ਸੁਭਾਵਕ ਹੀ ਇਹ ਵਾਕ ਨਿਕਲੇ, ਅਰਦਾਸਾ ਕੀਤਾ । ਹਰਿਮੰਦਰ ਸਾਹਿਬ ਨੂੰ ਬਾਹਰੋਂ ਹੀ ਮੱਥਾ ਟੇਕਿਆ । ਸਾਰੀਆਂ ਸੰਗਤਾਂ ਅੰਮ੍ਰਿਤਸਰ ਛੱਡ ਗਈਆਂ, ਬੁਝੇ ਹੋਏ ਦਿਲ ਨਾਲ ।

ਭਲਾ ਹੋਇਆ, ਕੋਈ ਲੜਾਈ ਝਗੜਾ ਨਹੀਂ ਹੋਇਆ, ਨਹੀਂ ਤੇ ਜੇ ਡੁਗਡੁਗੀ ਵੱਜਦੀ ਤਾਂ ਪਤਾ ਨਹੀਂ ਕੀ ਬਣਦਾ । ਗੁਰੂ ਸਾਹਿਬ ਦੀ ਨਿਮਰਤਾ ਵੇਖ ਕੇ ਸੰਗਤਾਂ ਅਸ਼-ਅਸ਼ ਕਰ ਉੱਠੀਆਂ । ਗੁਰੂ ਕੇ ਮਹਿਲੀਂ ਆਰਾਮ ਕਰਨਾ ਤੇ ਇਕ ਪਾਸੇ, ਕਿਸੇ

ਦਾ ਦਰਸ਼ਨ ਕਰਨ ਨੂੰ ਵੀ ਜੀ ਨਾ ਕੀਤਾ । ਅੰਮ੍ਰਿਤਸਰ ਅਜਿਹਾ ਛੱਡਿਆ, ਗੁਰੂ ਮੁੜ ਕੇ ਇਥੇ ਨਾ ਆਏ ਤੇ ਨਾ ਹੀ ਉਹਨਾਂ ਦੀ ਅੰਸ਼ ਵਿਚੋਂ ਕਿਸੇ ਨੂੰ ਅੰਮ੍ਰਿਤਸਰੀਆਂ ਵੜਣ ਦਿੱਤਾ । ਇਸ ਗੱਲ ਦਾ ਸੰਗਤਾਂ ਨੂੰ ਬੜਾ ਦੁੱਖ ਹੋਇਆ ।

ਜਦ ਪੁਜਾਰੀ ਚੰਗੀ ਤਰ੍ਹਾਂ ਕੁੱਕੜ ਖੇਹ ਉਡਾ ਚੁੱਕੇ, ਤੇ ਘੱਟਾ ਉੱਡ ਕੇ ਉਹਨਾਂ ਦੇ ਸਿਰ ਹੀ ਪੈਣ ਲੱਗਾ ਤਾਂ ਫੇਰ ਵਿਚਾਰੀਂ ਪਏ । ਅਕਲ ਆਈ । ਝੱਗਾ ਚੁੱਕ ਕੇ ਆਪਣੇ ਅੰਦਰ ਝਾਤੀ ਮਾਰੀ । ਇਕ ਪੁਜਾਰੀ ਦੂਜੇ ਨੂੰ ਆਖਣ ਲੱਗਾ, "ਇਹ ਤੇ ਗੁਰੂ ਘਰ ਦੀ ਬਖਸ਼ੀ ਹੋਈ ਦਾਤ ਸੀ, ਅਸੀਂ ਐਵੇਂ ਹੀ ਮਾਲਕ ਬਣ ਬੈਠੇ ਹਾਂ, ਅਸੀਂ ਕੌਣ ਹਾਂ ਜੰਦਰੇ ਮਾਰਨ ਵਾਲੇ ਹਰਿਮੰਦਰ ਸਾਹਿਬ ਨੂੰ ।"

—"ਅਕਲ ਤੇ ਪਰਦਾ ਜੂ ਪੈ ਗਿਆ, ਬੁੱਧੀ ਭਰਿਸ਼ਟ ਜੂ ਹੋ ਗਈ । ਲੋਭੀ ਲਾਲਚੀ ਨਾਲ ਸਦਾ ਏਦਾਂ ਹੀ ਹੁੰਦੀ ਆਈ ਏ", ਆਖਣ ਲੱਗਾ ਦੂਜਾ ਪੁਜਾਰੀ ।

—"ਹੁਣ ਕੀ ਬਣੇ ਪਹਿਲੇ ਪੁਜਾਰੀ ਨੇ ਅਰਜ਼ ਕੀਤੀ ।"

—"ਗੁਰੂ ਤੇ ਅਟੰਕ ਹਨ । ਖਿਮਾ ਮੰਗੀ ਜਾਏ, ਸ਼ਾਇਦ ਮਿਲ ਜਾਏ । ਕੋਹੜ ਪੱਕੇ ਪੈ ਗਿਐ । ਕੋਹੜੀ ਹੋ ਕੇ ਮਰਾਂਗੇ", ਦੂਜੇ ਪੁਜਾਰੀ ਨੇ ਜਵਾਬ ਦਿੱਤਾ ।

—ਗੁਰੂ ਸਾਹਿਬ ਨੇਂ ਵੱਲੇ ਠਹਿਰਣਾ ਏ । ਉਥੇ ਨੱਕ ਪੈਰ ਰਗੜਿਆ ਜਾਏ ਤਾਂ ਸ਼ਾਇਦ ਗੁਰੂ ਦੀਆਂ ਮਿਹਰਾਂ ਹੋ ਜਾਣ, ਪਹਿਲੇ ਪੁਜਾਰੀ ਨੇ ਸਲਾਹ ਦਿੱਤੀ ।

—"ਫੇਰ ਛੇਤੀ ਕਰੋ, ਵੇਲਾ ਕਿਉਂ ਲੰਘਾਂਦੇ ਹੋ । ਚਲਦੇ ਨਹੀਂ, ਕਿਸੇ ਨੱਥ ਵਾਲੀ ਨੂੰ ਉਡੀਕਦੇ ਓ ?"

—"ਇਸ ਤਰ੍ਹਾਂ ਨਹੀਂ ਗੁਰਸਿੱਖਾ, ਇਹ ਕੰਮ ਹੁਣ ਸਾਡਾ ਨਹੀਂ, ਨੱਥ ਵਾਲੀਆਂ ਦਾ ਹੈ ।"

—"ਉਹ ਕਿੱਦਾਂ ?"

—"ਪੱਗਾਂ ਵਾਲੇ ਤਾਂ ਠਾਰੇ ਗਏ, ਮਾਈਆਂ ਨੂੰ ਭੇਜੋ ।"

ਮਾਈਆਂ ਥਾਲ ਚੁੱਕੀ ਨੰਗੇ ਪੈਰੀਂ ਗਲ ਵਿਚ ਦੁਪੱਟੇ ਪਾਈ ਹਰਿਮੰਦਰ ਸਾਹਿਬ ਵਲ ਆ ਰਹੀਆਂ ਸਨ । ਇਕ ਬੜੀ ਲੰਮੀ ਕਤਾਰ ਸੀ ।

ਮਾਈਆਂ ਨੇ ਹੰਭਲਾ ਮਾਰ ਕੇ ਪੰਧ ਮੁਕਾ ਲਿਆ । ਵੱਲੇ ਵਿਚ ਦੀਵਾਨ ਸੱਜਿਆ ਹੋਇਆ ਸੀ ।

ਮਾਈਆਂ ਨੇ ਸਿਰਾਂ ਤੋਂ ਥਾਲ ਚੁੱਕੇ ਹਜ਼ੂਰ ਦੇ ਅੱਗੇ ਰੱਖ ਦਿੱਤੇ । ਗਲ ਵਿਚ ਪੱਲਾ ਪਾ ਕੇ, ਜੋੜਿਆਂ ਵਿਚ ਖਲੋ ਗਈਆਂ, ਮੂੰਹਾਂ ਨੂੰ ਜੰਦਰੇ ਵੱਜੇ ਹੋਏ, ਅੱਖਾਂ ਨੀਵੀਆਂ ਸਨ । ਪਾਣੀਓਂ ਪਾਣੀ ਹੋ ਰਹੀਆਂ ਸਨ । ਆਖ਼ਰ ਇਕ ਮਾਈ ਨੇ ਮੂੰਹ

ਦਾ ਜੰਦਰਾ ਖੋਲ੍ਹਿਆ ਤੇ ਅਰਜ਼ ਕੀਤੀ, "ਸਾਡੇ ਮਰਦਾਂ ਦੀ ਭੁੱਲ ਬਖ਼ਸ਼ ਦਿਓ, ਮਿਹਰਾਂ ਦੇ ਸਾਈਂ, ਸਾਡੀ ਲਾਜ ਰੱਖ ਲੌ ।"

ਗੁਰੂ ਸਾਹਿਬ ਦਾ ਹਿਰਦਾ ਦ੍ਰਵ ਗਿਆ । ਦਿਆਲੂ ਘੜੀ ਵਿਚ ਦਿਆਲ ਹੋ ਗਏ ।

ਮਹਾਰਾਜ ਨੇ ਫ਼ਰਮਾਇਆ 'ਮਾਈ, 'ਮਾਈਆਂ ਰੱਬ ਰਜਾਈਆਂ ।"

ਬਾਣੀ ਸੁਣੀ । ਗੁਰੂ ਦੀਆਂ ਅਸੀਸਾਂ ਲਈਆਂ ਤੇ ਮੁੜ ਆਈਆਂ ਅੰਮ੍ਰਿਤਸਰ।

ਪਰ ਇਕ ਮਾਈ ਖਲੋਤੀ ਰਹੀ । ਆਖਣ ਲੱਗੀ, "ਸਤਿਗੁਰ ਸਰੋਵਰ ਦੀ ਕੋਈ ਮਰਿਆਦਾ ਘਟੇਗੀ ਤੇ ਨਾ ।"

"ਇਹ ਕੀ ਆਖਿਆ ਈ ਮਾਈ ? ਮਰਯਾਦਾ ਘਟਣ ਦਾ ਕੀ ਕੰਮ । ਗੁਰੂ ਰਾਮ ਦਾਸ ਦੇ ਸਰੋਵਰ ਦੀ ਉਪਮਾ ਦਿਨੋ ਦਿਨ ਸਵਾਈ ਹੋਵੇਗੀ ।" ਮਹਾਰਾਜ ਪੰਚਮ ਪਾਤਸ਼ਾਹ ਨੇ ਕੀ ਆਖਿਆ ਸੀ ਸੋਰਠਿ ਰਾਗ ਵਿਚ :

"ਰਾਮ ਦਾਸ ਸਰੋਵਰ ਨਹਾਤੇ । ਸਭ ਉਤਰੇ ਪਾਪ ਕਮਾਤੇ ।"



## ੬

## ਗੋਇੰਦਵਾਲ

ਵੱਲਿਓਂ ਜੱਥਾ ਟੁਰਿਆ ਤੇ ਉਹਨਾਂ ਬਕਾਲੇ ਵੱਲ ਮੂੰਹ ਕਰ ਲਿਆ, ਗੁਰੂ ਸਾਹਿਬ ਦਾ ਘੋੜਾ ਸਭ ਤੋਂ ਅੱਗੇ ਸੀ ਤੇ ਉਹਨਾਂ ਦੇ ਪਿੱਛੇ-ਪਿੱਛੇ ਸਾਰੀ ਸੰਗਤ ਤੁਰੀ ਜਾ ਰਹੀ ਸੀ, ਆਸੇ ਪਾਸੇ ਤੇ ਪਿੱਛੇ ਮੱਖਣ ਸ਼ਾਹ ਲੁਬਾਣੇ ਦੇ ਘੋੜ ਸਵਾਰ ਸਨ ।

ਦੋ ਘੋੜ ਸਵਾਰ ਸਭ ਤੋਂ ਪਿੱਛੇ ਸਨ ਤੇ ਹੌਲੀ-ਹੌਲੀ, ਮਚਕ-ਮਚਕ ਘੋੜੇ ਚਲਾਈ ਆ ਰਹੇ ਸਨ । ਉਹਨਾਂ ਵਿਚ ਇਕ ਲੁਬਾਣਾ ਸਿੱਖ ਤੇ ਦੂਜਾ ਗੁਰੂ ਘਰ ਦਾ ਸ਼ਰਧਾਲੂ ।

ਘੋੜੇ ਇਕ ਰਫ਼ਤਾਰ ਚੱਲ ਰਹੇ ਹਨ । ਭਾਵੇਂ ਉਹਨਾਂ ਦੀ ਰਫ਼ਤਾਰ ਮੱਧਮ ਤੇ ਹੌਲੀ ਸੀ, ਪਰ ਉਹ ਸੰਗਤਾਂ ਤੋਂ ਪਿੱਛੇ ਨਹੀਂ ਸਨ । ਉਹਨਾਂ ਵਿੱਥ ਨਹੀਂ ਪੈਣ ਦਿੱਤੀ, ਦੋਵੇਂ ਗੱਲੀਂ ਜੁਟ ਗਏ ।

—ਲੁਬਾਣਾ ਆਖਣ ਲੱਗਾ, "ਗੁਰ ਸਿੱਖਾ ਮੈਨੂੰ ਇਕ ਗੱਲ ਸਮਝ ਨਹੀਂ ਆਈ, ਕਿ ਧੀਰਮਲ ਇਤਨਾ ਲਾਲਚੀ, ਲੋਭੀ ਤੇ ਈਰਖਾਲੂ ਕਿਉਂ ਹੋ ਗਿਆ ਹੈ । ਜਦ ਇਹ ਸਾਰੇ ਗੁਰੂ ਘਰ ਦੀ ਸੰਤਾਨ ਹਨ ।"

—''ਭੋਲਿਓ ਪਾਤਸ਼ਾਹੋ, ਇਕ ਤੇ ਇਕ ਪੀਹੜੀ ਦਾ ਫ਼ਰਕ ਪੈ ਗਿਐ, ਦੂਜਾ ਕੌਣ ਦੇਂਦਾ ਏ, ਕਬਜ਼ੇ ਵਿਚ ਆਈ ਦੌਲਤ, ਦੌਲਤ ਸਭ ਨੂੰ ਪਿਆਰੀ ਹੁੰਦੀ ਏ ਨਾ। ਅਸਲ ਗੱਲ ਇਹ ਨਹੀਂ, ਜ਼ਰਾ ਗਹੁ ਨਾਲ ਸੋਚੀਏ ਤਾਂ ਪਤਾ ਲੱਗਦਾ ਏ ।''

—''ਫੇਰ ਕਿਹੜੀ ਗੱਲ ਏ, ਜਿਸ ਗੱਲ ਦਾ ਪਤਾ ਨਹੀਂ ।''

—''ਗੱਲ ਮਾਮੂਲੀ ਏ, ਪਰ ਹੈ ਵੀ ਬੜੀ ਧਿਆਨ ਦੇਣ ਯੋਗ ਏ । ਚਲ ਇਸੇ ਬਹਾਨੇ ਰਸਤਾ ਵੀ ਕੱਟ ਜਾਊ ਤੇ ਗੁਰੂ ਦੀ ਮਹਿਮਾ ਵੀ ਹੋ ਜਾਊ ।''

—''ਤੁਹਾਡੀਆਂ ਮਿਹਰਾਂ ਹਨ, ਅਸੀਂ ਪ੍ਰਦੇਸੀ ਤੁਹਾਡੇ ਮੁਥਾਜ ਹਾਂ ।''

—''ਸੁਣ ਗੁਰ ਸਿੱਖ ਪਿਆਰੇ, ਪੰਜਵੀਂ ਪਾਤਸ਼ਾਹੀ ਦੇ ਘਰੋਂ ਮਾਤਾ ਗੰਗਾ ਦਾ ਇੱਕੋ ਇਕ ਲਾਡਲਾ ਪੁੱਤ ਸੀ, ਗੁਰੂ ਹਰਿਗੋਬਿੰਦ । ਮਾਤਾ ਜੀ ਨੂੰ ਬੜਾ ਚਾਅ ਸੀ ਕਿ ਘਰ ਨੂੰਹ ਆਏ । ਵਿਹੜੇ ਦੀ ਰੌਣਕ ਬਾਲੜੀ ਜਿਹੀ ਨੂੰਹ ਵਿਆਹ ਲਿਆਂਦੀ ਦਮੋਦਰੀ, ਡੱਲੇ ਪਿੰਡ ਤੋਂ । ਨਰੈਣ ਦਾਸ ਖਤਰੀ ਨੇ ਜੀ ਭਰ ਕੇ ਚਾਅ ਲਾਇਆ। ਪਲੇਠੀ ਦੀ ਧੀ ਸੀ । ਗੁਰ ਘਰ ਦੀ ਮਹਿਲ ਬਣੇ । ਕੌਣ ਪਿਉ ਕਸਰ ਛੱਡਦਾ ਏ, ਆਪਣੀ ਪੁੱਜ ਤੋਂ ਬਾਹਰਾ ਹੋ ਕੇ ਉਸਨੇ ਆਪਣੀ ਧੀ ਨੂੰ ਦਾਜ ਦੌਣ ਦਿੱਤਾ । ਪਿਉ ਨੇ ਆਦਰ ਕਰਨਾ ਹੀ ਸੀ । ਭਰਾਵਾਂ ਨੇ ਤਾਂ ਹੱਥ ਧੁਆਣੇ ਹੀ ਸਨ । ਪਿੰਡ ਵਾਲਿਆਂ ਗੁਰੂ ਅਰਜਨ ਦੇਵ ਦੇ ਟਿੱਕੇ ਹਰਿ ਗੋਬਿੰਦ ਦੇ ਰਾਹ ਵਿਚ ਅੱਖਾਂ ਵਿਛਾ ਦਿੱਤੀਆਂ। ਡੋਲੀ ਘਰ ਆਈ । ਮਾਤਾ ਗੰਗਾ ਨੂੰ ਚਾਅ ਚੜ੍ਹ ਗਿਆ । ਗਿਠ-ਗਿਠ ਲਾਲੀਆਂ ਚੜ੍ਹ ਗਈਆਂ । ਵਿਹੜੇ ਨੂੰ ਭਾਗ ਲੱਗ ਗਏ । ਨੂੰਹ ਤੇ ਪੁੱਤ ਤੋਂ ਪਾਣੀ ਵਾਰ-ਵਾਰ ਕੇ ਪੀਂਦੀ ਨਹੀਂ ਸੀ ਥੱਕਦੀ ਮਾਤਾ ਜੀ ।''

—''ਦੂਜਾ ਵਿਆਹ ਗੁਰਗੱਦੀ ਤੋਂ ਬਾਅਦ ਕਰਤਾਰਪੁਰ ਦੇ ਹਰੀ ਚੰਦ ਖਤਰੀ ਦੀ ਸਪੁੱਤਰੀ ਬੇਬੇ ਨਾਨਕੀ ਨਾਲ ਹੋਇਆ । ਤੀਜਾ ਵਿਆਹ ਮਰਵਾਹਾ ਖੱਤਰੀ ਮੰਡਿਆਵੀ ਵਿਚ ਬੜੀ ਧੂਮ-ਧੂਮ ਨਾਲ ਹੋਇਆ । ਇਸ ਮਹਿਲ ਦਾ ਨਾਂ ਸੀ ਮਾਤਾ ਮਹਾਂਦੇਵੀ । ਉਮਰ ਅਜੇ ਬਾਲੜੀ ਸੀ, ਪਰ ਮਾਂ ਨੂੰਹ ਦੀਆਂ ਪਰਦੱਖਣਾ ਲੈ ਕੇ ਨਹੀਂ ਸੀ ਰਜਦੀ, ਦੋਹਰੀ ਹੋ ਹੋ ਪੈਂਦੀ । ਤਿੰਨ ਲਖਸ਼ਮੀਆਂ ਵਿਹੜੇ ਰਾਂਗਲੇ ਪੀਹੜੇ ਡਾਹ ਕੇ ਬੈਠੀਆਂ ਹੋਈਆਂ ਸਨ, ਤਿੰਨਾਂ ਨੂੰਹਾਂ ਦੇ ਤਿੰਨਾਂ ਵਿਚੋਂ ਕਿਸੇ ਇਕ ਦਾ ਹਾਲਾਂ ਤੱਕ ਰੰਗ ਮੈਲਾ ਨਹੀਂ ਸੀ ਹੋਇਆ । ਬਰਕਤਾਂ ਵਿਹੜੇ ਵਿਚ ਨੱਚ ਉੱਠੀਆਂ। ਗੁਰੂ ਅਰਜਨ ਦੇਵ ਦੀ ਇੱਡੀ ਵੱਡੀ ਸ਼ਹੀਦੀ ਤੇ ਇੱਡਾ ਵੱਡਾ ਸੱਲ । ਇਹਨਾਂ ਖ਼ੁਸ਼ੀਆਂ ਨੇ ਥੋੜ੍ਹੀ ਦੇਰ ਲਈ ਭੁਲਾ ਦਿੱਤਾ ।''

—''ਉਸ ਸ਼ਹੀਦੀ ਨੂੰ ਕੌਣ ਭੁੱਲ ਸਕਦੈ ? ਜ਼ਰਾ ਕੁ ਸਾਹ ਲਿਆ ਸਵਾਰ ਨੇ।''

''ਘੋੜੇ ਮੱਧਮ ਰਫਤਾਰ ਤੇ ਚੱਲ ਰਹੇ ਸਨ ।''

"ਗੁਰੂ ਸੇਵਕ ਦੇ ਬੋਲ ਫੇਰ ਉਭਰੇ ।" "ਇਕ ਤੇ ਪੀਹੜੀ ਬਦਲ ਗਈ ਤੇ ਦੂਜੀ ਲਹੂ ਦੀ ਤਾਸੀਰ ਸਭ ਆਪੇ ਹੀ ਬਦਲ ਜਾਣੀ ਸੀ ।"

—"ਬਾਦਸ਼ਾਹੋ ! ਦਮੋਦਰੀ ਪਟਰਾਣੀ ਸੀ ਤੇ ਉਨ੍ਹਾਂ ਦੀ ਕੁੱਖ ਵਿਚ ਬਾਬੇ ਗੁਰਦਿੱਤੇ ਦਾ ਜਨਮ ਹੋਇਆ । ਅਣੀਰਾਏ ਵੀ ਇਹਨਾਂ ਦੇ ਸੱਕੇ ਭਰਾ ਸਨ । ਬੀਬੀ ਵੀਰੋ ਵੀ ਇਹਨਾਂ ਦੀ ਸਕੀ ਭੈਣ ਸੀ । ਦੂਜੇ ਮਹਿਲ ਬੇਬੇ ਨਾਨਕੀ ਦੀ ਕੁੱਖ ਵਿਚੋਂ ਬਾਬਾ ਅਟੱਲ ਰਾਏ ਤੇ ਗੁਰੂ ਤੇਗ ਬਹਾਦਰ ਨੇ ਜਨਮ ਲਿਆ । ਤੀਜੇ ਮਹਿਲ ਸਨ ਮਹਾਂ ਦੇਵੀ । ਉਹਨਾਂ ਦਾ ਪੁੱਤ ਸੀ ਸੂਰਜ ਮਲ । ਸੌਂਕਣਾ ਦੇ ਪੁੱਤ, ਸੁਭਾਅ ਵੱਖੋ-ਵੱਖ ਹੀ ਹੋਣਾ ਸੀ ਨਾ। ਆਦਤਾਂ ਵੀ ਵੱਖ ।"

—ਗੋਇੰਦਵਾਲ ਆ ਗਿਐ । ਸੰਗਤਾਂ ਰੁਕ ਗਈਆਂ ਨੇ । ਔਹ ਵੇਖ ਅਗਲਵਾਂਢੀ ਆਏ ਹੋਏ, ਗੁਰ ਪਿਆਰੇ ਭੱਲੇ ਬਜ਼ੁਰਗ ਦਵਾਰਕਾ ਦਾਸ ਤੇ ਭਾਈ ਗੜ੍ਹੀਆ, ਵੇਖਿਆ ਈ ਇਹਨਾਂ ਦਾ ਪਿਆਰ । ਔਹ ਦੇਖ ਦੁੱਧ ਦੀਆਂ ਭਰੀਆਂ ਗਾਗਰਾਂ ਸਿਰ ਤੇ ਚੁੱਕੀ ਖੜੀਆਂ ਮਾਈਆਂ । ਪੈਰ ਧੋ-ਧੋ ਕੇ ਪੀ ਰਹੇ ਭੱਲੇ । ਜਦ ਇਹਨਾਂ ਗੁਰੂਆਂ ਨੂੰ ਨਹੀਂ ਭੁਲਾਇਆ । ਤਾਂ ਗੁਰੂ ਇਹਨਾਂ ਨੂੰ ਕਿਵੇਂ ਭੁਲ ਜਾਏ । ਗੁਰੂ ਤੇ ਸਿੱਖ ਦਾ ਇਕ ਬਹੁਤ ਵੱਡਾ ਰਿਸ਼ਤਾ ਹੈ । ਸਾਰੇ ਰਿਸ਼ਤੇ ਭਾਵੇਂ ਟੁੱਟ ਜਾਣ, ਪਰ ਗੁਰੂ ਦਾ ਰਿਸ਼ਤਾ ਟੁੱਟਣਾ ਬੜਾ ਮੁਸ਼ਕਲ ਏ । ਗੁਰੂਸਿੱਖ ਆਖ ਰਿਹਾ ਸੀ ।

ਗੁਰੂ ਤੇਗ ਬਹਾਦਰ ਇੰਨੇ ਧੀਰੇ ਤੇ ਚੁੱਪ-ਚਪੀਤੇ ਕਿਉਂ ਹਨ, ਇਹ ਵਾਰਸ ਬਣਨ ਦਾ ਅਸਰ ਏ ਜਾਂ ਪੌਣ ਪਾਣੀ ਦਾ ।"

—"ਲੈ ਪਈ ਇਹ ਵੀ ਸੁਣ ਲੈ", ਘੋੜਿਆਂ ਤੋਂ ਉਤਰ ਬੈਠੇ । ਦੋਵਾਂ ਜਵਾਨਾਂ ਆਪਣੇ ਘੋੜੇ ਇਕ ਦਰੱਖਤ ਨਾਲ ਬੰਨ੍ਹ ਦਿੱਤੇ । ਸੰਗਤਾਂ ਜਲ ਪਾਨ ਕਰ ਰਹੀਆਂ ਸਨ ਤੇ ਦੀਵਾਨ ਸਜਣ ਵਾਲਾ ਸੀ ।

—"ਜ਼ਰਾ ਲਾਂਭੇ ਹੋ ਕੇ ਬੈਠ ਜਾਈਏ, ਜਦ ਦੀਵਾਨ ਸਜੇਗਾ ਤੇ ਫੇਰ ਅਸੀਂ ਵੀ ਸ਼ਾਮਲ ਹੋ ਜਾਵਾਂਗੇ । ਤੁਸਾਂ ਤੇ ਮੈਨੂੰ ਆਪਣੇ ਮਨ ਵਿਚ ਕੈਦ ਕਰ ਲਿਆ ਏ, ਪ੍ਰੇਮ ਵਿਚ ਕਿੱਦਾਂ ਕੋਈ ਕਿਸੇ ਦੇ ਵੱਸ ਵਿਚ ਹੋ ਸਕਦਾ ਏ । ਇਹ ਅੱਜ ਮੈਨੂੰ ਪਤਾ ਲੱਗਾ ਏ । ਆਵਾਜ਼ ਉਭਰੀ ਲੁਬਾਣੇ ਸਿੱਖ ਦੀ ।"

—"ਇਕ ਗੱਲ ਹੋਰ ਸੁਣ, ਇਕ ਦਿਨ ਗੁਰੂ ਹਰਿਗੋਬਿੰਦ ਜੀ ਨੇ ਧੀਰਮਲ ਦੇ ਚਿਹਨ ਚੱਕਰ ਵੇਖੇ ਤੇ ਉਸ ਨੂੰ ਦਰਬਾਰ ਵਿਚ ਆਉਣੋਂ ਰੋਕ ਦਿੱਤਾ । ਪਰ ਉਹ ਫੇਰ ਵੀ ਦਰਬਾਰ ਵਿਚ ਆ ਜਾਇਆ ਕਰਦਾ ਸੀ, ਧਕੋ-ਜ਼ੋਰੀ ।"

—"ਗੁਰੂ ਤੇਗ ਬਹਾਦਰ ਜਦ ਦੀਵਾਨ ਵਿਚ ਜਾਂਦੇ ਤਾਂ ਸਾਰਿਆਂ ਦੇ ਪਿੱਛੇ ਹੋ ਕੇ ਬੈਠਦੇ । ਇਕ ਦਿਨ ਬਿਧੀ ਚੰਦ ਨੇ ਹੈਰਾਨ ਹੋ ਕੇ ਇਸ ਬਾਰੇ ਪੁੱਛਿਆ ਤਾਂ

ਸਾਹਿਬਾਂ ਨੇ ਫ਼ਰਮਾਇਆ ਕਿ ਬਿਧੀ ਚੰਦ, ਇਹ ਕੁਦਰਤ ਦੇ ਰੰਗ ਹਨ । ਜਿਨ੍ਹਾਂ ਅੱਗੇ ਰਹਿਣਾ ਸੀ, ਉਹ ਪਿੱਛੇ ਹੱਟ ਕੇ ਬਹਿੰਦੇ ਹਨ । ਵਿਚੋਂ ਬਿਧੀ ਚੰਦ ਨੇ ਆਪਣੀ ਗੱਲ ਫੇਰ ਤੋਰ ਲਈ 'ਤੁਸਾਂ ਇਕ ਦਿਨ ਤਿਆਗ ਮਲ ਨੂੰ ਮੱਥਾ ਕਿਉਂ ਟੇਕਿਆ ਸੀ', ਸਾਹਿਬ ਹੱਸ ਪਏ ਤੇ ਬੋਲੇ, ਹੁਣੇ ਪੁੱਛ ਕੇ ਕੀ ਲੈਣਾ ਈ, ਫੇਰ ਪੁੱਛ ਲਈਂ । ਬਿਧੀ ਚੰਦ ਆਖਣ ਲੱਗਾ, 'ਨਹੀਂ ਮਹਾਰਾਜ, ਹੁਣ ਹੀ ਦੱਸ ਦਿਉ ।' 'ਇਹ ਤੇਜਸਵੀ ਮਹਾਤਮਾ ਏ, ਇਹ ਦੀਨ ਰੱਖਿਆ ਕਰੇਗਾ । ਸੰਕਟ ਹਰਨ ਹੋਵੇਗਾ ।' ਇਹ ਬਚਨ ਸੁਣ ਕੇ ਮਾਤਾ ਨਾਨਕੀ ਜੀ ਬੜੇ ਖੁਸ਼ ਹੋਏ । ਗੱਲ ਇਥੇ ਹੀ ਮੁੱਕ ਨਹੀਂ ਜਾਂਦੀ । ਸਾਹਿਬਾਂ ਦਾ ਨਾਂ ਮਾਪਿਆਂ ਤਿਆਗ ਮਲ ਰੱਖਿਆ । ਲੋਕ ਆਖਦੇ ਹਨ, ਕਿ ਛੋਟੀ ਉਮਰ ਵਿਚ ਇਕ ਜੰਗ ਕਰਤਾਰਪੁਰ ਵਿਚ ਲੜੀ ਗਈ । ਬਿਨਾਂ ਕਿਸੇ ਨੂੰ ਦੱਸਿਆਂ ਬਿਨਾਂ ਆਗਿਆ ਲਿਆਂ, ਜੰਗ ਵਿਚ ਜਾ ਕੁਦਿਆ । ਬਾਲਕ-ਲੜਾਈ ਦੇ ਹੱਥ ਭੁਲੱਥੇ ਜਿਹੜੇ ਅਜੇ ਸਿੱਖ ਹੀ ਰਿਹਾ ਸੀ, ਵਰਤ ਕੇ ਵ੍ਹੇਖੇ । ਜਦ ਸਾਹਿਬਾਂ ਬਾਲਕ ਦੀਆਂ ਗੱਲਾਂ ਸੁਣੀਆਂ ਤੇ ਜੰਗ ਤੇ ਕਾਰਨਾਮੇ ਆਪ ਵੀ ਵੇਖੇ ਤੇ ਲੋਕਾਂ ਤੋਂ ਵੀ ਸੁਣੇ ਤੇ ਖੁਸ਼ੀ ਵਿਚ ਆ ਕੇ 'ਤੇਗ ਬਹਾਦਰ' ਆਖਿਆ ਇਹ ਨਾਂ ਲੋਕਾਂ ਦੇ ਮੂੰਹ ਚੜ੍ਹ ਗਿਆ ਤੇ ਹੁਣ ਤੀਕ ਲੋਕ ਤੇ ਸੰਗਤਾਂ ਸਾਰੀਆਂ ਤੇਗ ਬਹਾਦਰ ਆਖਦੀਆਂ ਹਨ ।

ਗੁਰੂ ਸਾਹਿਬ ਦੀ ਬੈਠਣ ਉਠਣ ਜੋਧਿਆਂ ਅਤੇ ਨਾਮਰਸੀਆਂ ਨਾਲ ਸੀ, ਇਸ ਲਈ ਗੁਰੂ ਸਾਹਿਬ ਹੋਛੇ ਹਥਿਆਰਾਂ ਤੇ ਨਾ ਉਤਰੇ । ਸੰਗੀਤ ਸਿੱਖਣ ਵਾਲਾ ਬਾਲਕ ਹਮੇਸ਼ਾਂ ਸ਼ਾਂਤ ਸੁਭਾਅ ਹੋ ਜਾਂਦੈ । ਉਹ ਐਵੇਂ ਛੋਟੀ ਜਿਹੀ ਗੱਲ ਤੇ ਕਪੜਿਆਂ ਤੋਂ ਬਾਹਰ ਨਹੀਂ ਹੋ ਜਾਂਦਾ । ਬਹੁਤਾ ਅਸਰ ਗੁਰੂ ਸਾਹਿਬਾਂ ਨੇ ਆਪਣੇ ਪਿਤਾ ਦਾ ਕਬੂਲਿਆ, ਮਾਂ ਪਰ ਪੂਤ ਪਿਤਾ ਪਰ ਘੋੜਾ, ਬਹੁਤਾ ਨਹੀਂ ਪਰ ਥੋੜ੍ਹਾ-ਥੋੜ੍ਹਾ । ਇਹ ਕਹਾਵਤ ਬਜ਼ੁਰਗਾਂ ਆਖੀ ਹੋਈ ਏ ਤੇ ਤੱਤ ਕੱਢੇ ਹੋਏ ਹਨ । ਗੁਰ-ਸਿੱਖ ਨੂੰ ਤ੍ਰੇਹ ਲੱਗ ਗਈ ਤੇ ਉਹ ਜਲ ਛੱਕਣ ਚਲਾ ਗਿਆ ਤੇ ਲੁਬਾਣਾ ਸਿੱਖ ਦੀਵਾਨ ਵਿਚ ਜਾ ਬੈਠਾ ।

ਦੀਵਾਨ ਸੁਣਨ ਵਿਚ ਸਾਰੇ ਜਣੇ ਲੀਨ ਹੋ ਗਏ । ਬਾਣੀ ਦਾ ਅਥਾਹ ਪ੍ਰਵਾਹ ਚਲ ਰਿਹਾ ਸੀ ।

ਗੋਇੰਦਵਾਲ ਦੀ ਧਰਤੀ ਬਲਿਹਾਰੇ ਜਾ ਰਹੀ ਸੀ । ਗੁਰੂ ਤੇ ਸੰਗਤਾਂ ਦੇ । ਧੰਨ ਉਹ ਧਰਤੀ, ਜਿਥੇ ਗੁਰੂ ਦੇ ਚਰਨ ਪੈਣ, ਠੀਕ ਹੈ :"ਜਿਥੇ ਜਾਏ ਬਹੇ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ।"



੭

## ਵਿਰਸਾ

ਇਕ ਦਿਨ ਇਕ ਮਾਈ ਹਜ਼ੂਰ ਦੇ ਦਰਬਾਰ ਵਿਚ ਆਈ । ਉਹਦਾ ਮੁੰਡਾ ਸਿਹਤ ਵਲੋਂ ਕੁਝ ਮਾੜਾ ਹੀ ਸੀ, ਸੁੱਕਦਾ ਹੀ ਜਾਏ, ਨਿੱਘਰਦਾ ਹੀ ਜਾਏ । ਛਿੱਟੀ ਵਰਗਾ ਸਰੀਰ ਵੇਖ ਕੇ ਮਾਂ ਨੂੰ ਡੋਬੂ ਪੈਂਦੇ ਸਨ । ਖਾਧਾ ਪੀਤਾ ਹਜ਼ਮ ਨਹੀਂ ਸੀ ਹੁੰਦਾ । ਘਰ ਵਿਚ ਭਾਵੇਂ ਲਵੇਰੀਆਂ ਬੱਝੀਆਂ ਹੋਈਆਂ ਸਨ, ਮਾਂ ਨੂੰ ਇਹ ਗੱਲ ਮੂਲ ਨਾ ਭਾਉਂਦੀ ਪੁੱਤ ਛੰਨਾ ਦੁੱਧ ਦਾ ਹਜ਼ਮ ਨਹੀਂ ਸੀ ਕਰ ਸਕਦਾ । ਮਾਈ ਦਾ ਇਕੋ ਇਕ ਪੁੱਤ ਸੀ । ਸਾਰੀ ਉਮਰ ਗਵਾ ਕੇ ਬੁਢਾਪੇ ਵਿਚ ਔਲਾਦ ਲੱਭੀ । ਉਹ ਮਾਂ ਅੰਨ੍ਹੀ ਜਿਹਦਾ ਇਕ ਪੁੱਤ । ਬੜੀ ਚਿੰਤਾ ਵਿਚ ਮਨ ਡੋਬੂ ਖਾਂਦਾ । ਪਾਤਸ਼ਾਹ ਕੁਝ ਵਿਹਲੇ ਨਹੀਂ ਸਨ । ਉਹਦੇ ਨਾਲ ਆਈ ਦੂਜੀ ਤੀਵੀਂ ਨੇ ਆਖਿਆ, "ਇਹ ਛੋਟੇ ਸਾਹਿਬਜ਼ਾਦੇ ਵੀ ਤਾਂ ਗੁਰੂ ਦਾ ਰੂਪ ਹਨ ।"

"ਕੌਣ ? ਹਰਿ ਰਾਇ ।"

—"ਨਹੀਂ ਨਹੀਂ ਨੀ ਭੈਣਾਂ । ਗੁਰੂ ਤੇਗ ਬਹਾਦਰ ਦੀ ਗੱਲ ਕਰ । ਗੱਦੀ ਦਾ ਇਸੇ ਹੀ ਵਾਰਿਸ ਬਣਨੈ । ਇਹਦੇ ਹੱਥ ਵਿਚ ਤਾਂ ਮਿਹਰ ਹੋ ਸਕਦੀ ਏ ।"

—"ਨਾਂਹ, ਇਹਦੀ ਨਹੀਂ । ਜੇ ਬਾਬਾ ਅਟੱਲ ਰਾਇ ਇਕ ਸੱਪ ਲੜੇ ਮੁੰਡੇ ਨੂੰ ਪਾਣੀ ਦਾ ਛਿੱਟਾ ਮਾਰ ਕੇ ਸੁਰਜੀਤ ਕਰ ਸਕਦੇ ਹਨ ਤਾਂ ਕੀ ਤੇਰੇ ਮੁੰਡੇ ਦਾ ਨਿੱਕਾ ਜਿਹਾ ਰੋਗ ਦੂਰ ਨਾ ਹੋਊ । ਤੇਗ ਬਹਾਦਰ ਗੁਰੂ ਦਾ ਪ੍ਰਤਾਪੀ ਪੁੱਤ ਏ । ਅੱਜ ਗੁਰੂ ਤੇ ਜੰਮਦਿਆਂ ਹੀ ਹੋ ਜਾਂਦੇ ਹਨ । ਤੂੰ ਸਾਹਿਬਜ਼ਾਦੇ ਅੱਗੇ ਮੱਥਾ ਟੇਕ ਦੇ, ਦੁੱਖ ਨਿਵਾਰਨ ਹੋ ਜਾਣਗੇ ।"

—ਮਾਈ ਨੂੰ ਗੱਲ ਚੰਗੀ ਲੱਗੀ ਤੇ ਉਸ ਆਪਣੇ ਪੁੱਤ ਨੂੰ ਲੈ ਕੇ ਹਜ਼ੂਰ ਦੇ ਚਰਨੀਂ ਸ਼ੀਸ ਨਿਵਾਇਆ ।

—ਸਾਹਿਬ ਬੋਲੇ, "ਕੀ ਗੱਲ ਏ ਮਾਤਾ ਜੀ ਮੇਰੇ ਵੀਰ ਨੂੰ ।"

—"ਇਹ ਬੀਮਾਰ ਏ, ਸੁੱਕ ਕੇ ਲੱਕੜੀ ਹੁੰਦਾ ਜਾ ਰਿਹੈ । ਦਿਨੋਂ ਦਿਨ ਨਿੱਘਰਦਾ ਹੀ ਜਾਂਦੈ ।"

—"ਬੱਸ ਇੰਨੀ ਗੱਲ । ਰਾਜ਼ੀ ਹੋ ਜਾਏਗਾ, ਤੁਸੀਂ ਪਰਸੋਂ ਆਇਓ, ਚਿੰਤਾ ਕਰਨ ਦੀ ਲੋੜ ਨਹੀਂ । ਮੈਂ ਇਲਾਜ ਦੱਸਾਂਗਾ ।"

—ਮਾਈ ਚਲੀ ਗਈ । ਧੰਨ ਗੁਰੂ ਗੁਰੂ ਆਖਦੀ ।

—"ਤੀਜੇ ਦਿਨ ਮਾਈ ਫੇਰ ਆਈ", ਬੋਲ ਗੁਰਸਿੱਖ ਪਿਆਰੇ ਦੇ ਸਨ ।

—''ਮਾਤਾ ਜੀ ਇਹ ਗੁੜ ਨਾ ਖਾਵੇ ਤੇ ਇਹਨੂੰ ਸੱਤੇ ਖੈਰਾਂ ਨੇ । ਦਿਹਾੜੀ ਦਾ ਗਿੱਠ ਵਾਰ ਆਉਣਾ ਸ਼ੁਰੂ ਹੋ ਜਾਏਗਾ । ਦਿਨਾਂ ਵਿਚ ਗਭਰੂ ਜਵਾਨ ਹੋ ਜਾਏਗਾ।''

—ਮਾਈ ਹੱਸ ਪਈ । ਆਖਣ ਲੱਗੀ ''ਹਜ਼ੂਰ ਇਹ ਇਲਾਜ ਤਾਂ ਤੁਸੀਂ ਪਰਸੋਂ ਵੀ ਦੱਸ ਸਕਦੇ ਸਾਓ ।''

—ਸਾਹਿਬਾਂ ਨੇ ਹੱਥ ਜੋੜ ਕੇ ਅਰਜ਼ ਕੀਤੀ, ''ਮਾਤਾ ਜੀ ਅੱਜ ਤੋਂ ਤਿੰਨ ਦਿਨ ਪਹਿਲਾਂ ਮੈਂ ਆਪ ਬੜਾ ਗੁੜ ਖਾਂਦਾ ਸਾਂ, ਇਸ ਲਈ ਇਲਾਜ ਨਹੀਂ ਸੀ ਦੱਸਿਆ। ਹੁਣ ਮੈਂ ਆਪ ਗੁੜ ਖਾਣਾ ਛੱਡ ਦਿੱਤਾ, ਇਸ ਲਈ ਇਹ ਇਲਾਜ ਕਾਰਗਰ ਹੋਏਗਾ। ਅਮਲਾਂ ਤੋਂ ਬਗੈਰ ਜ਼ਿੰਦਗੀ ਨਹੀਂ ਬਣਦੀ । ਜਿਹੜਾ ਹਕੀਮ ਕਿਸੇ ਗੱਲ ਦਾ ਆਦੀ ਹੋਵੇ, ਉਹਦੀ ਦਵਾ ਵਿਚ ਅਸਰ ਨਹੀਂ ਹੁੰਦਾ । ਬੰਦਾ ਤਾਂ ਹੀ ਅਲਿਨਾਰ ਬਣਦਾ ਏ ਜੇ ਆਪ ਪਾਰਸ ਹੋਵੇ ।''

—ਇਕ ਹੋਰ ਗੱਲ ਸੁਣੋ, ਸੱਪ ਨੇ ਡੱਸਿਆ ਮੁੰਡਾ ਬੇਜਾਨ ਤੇ ਹੋ ਗਿਆ, ਸੱਪ ਡੰਗ ਮਾਰ ਕੇ ਆਪਣੀ ਖੁੱਡ ਵਿਚ ਜਾ ਵੜਿਆ ਪਰ ਸੱਪ ਨੂੰ ਸੱਦਣ ਵਾਲੇ ਵੀ ਬੜੇ ਹਾਤਮ ਹੁੰਦੇ ਹਨ । ਅਟੱਲ ਰਾਏ ਨੇ ਸਿਰਫ ਇੰਨੀ ਜੁਰਅਤ ਕੀਤੀ, ਕਿਉਂਕਿ ਉਹਨਾਂ ਦਾ ਹਾਣੀ ਸੀ, ਲੰਗੋਟੀਆ ਸੀ । ਯਾਰ ਲਈ ਇਹ ਖ਼ਤਰਾ ਲੈ ਲਿਆ । ਪਰ ਸਾਹਿਬ ਬਹੁਤ ਨਾਰਾਜ਼ ਹੋਏ । ਉਹ ਕਰਾਮਾਤਾਂ ਦੇ ਬੜੇ ਖਿਲਾਫ਼ ਸਨ । ਅਟੱਲ ਰਾਇ ਨੂੰ ਬੜਾ ਡਾਂਟਿਆ, ਝਾੜ ਝੰਬ ਕੀਤੀ । ਜੰਮ ਮੁੱਕਿਆ ਨਹੀਂ, ਹੁਣੇ ਹੀ ਦਾਤੇ ਦੇ ਕੰਮਾਂ ਵਿਚ ਲੱਤ ਅੜਾਉਣ ਲੱਗ ਪਿਐ । ਮੱਥੇ ਨਾ ਲਾਉਣ ਦਾ ਹੁਕਮ ਵੀ ਕੀਤਾ । ਇਹ ਗੱਲ ਅਟੱਲ ਰਾਇ ਨੂੰ ਵਿਚੇ ਵਿਚ ਖਾ ਗਈ । ਗੱਲ ਤੇ ਚੰਗੀ ਕੀਤੀ ਸੀ, ਮੰਦੀ ਹੋ ਗਈ । ਉਸ ਸਮਝਿਆ ਕਿ ਮੈਂ ਗੁਰੂ ਘਰ ਦੀ ਹੁਕਮ ਅਦੂਲੀ ਕੀਤੀ ਏ । ਮੇਰਾ ਜਿਉਣਾ ਧਿਕਾਰ ਏ । ਇਸ ਜੀਵਨ ਤੇ ਲਾਹਨਤ ਜਿਹੜਾ ਗੁਰੂ ਘਰ ਦੀਆਂ ਅੱਖਾਂ ਵਿਚੋਂ ਡਿੱਗ ਜਾਏ । ਰੜੇ ਤੇ ਚਾਦਰ ਲਈ ਤੇ ਲੇਟ ਗਿਆ । ਆਖਦੇ ਹਨ ਕਿ ਅਟੱਲ ਰਾਇ ਨੇ ਉਥੇ ਹੀ ਪ੍ਰਾਣ ਤਿਆਗ ਦਿੱਤੇ । ਇਕ ਵਾਰ ਪਹਿਲੇ ਪਾਤਸ਼ਾਹ ਦੇ ਸਾਹਿਬਜ਼ਾਦੇ ਸ੍ਰੀ ਚੰਦ ਨੇ ਸਾਹਿਬਾਂ ਨੂੰ ਆਖਿਆ ਸਾਹਿਬਜ਼ਾਦੇ ਬੜੇ ਭਾਗਸ਼ਾਲੀ ਨੇ'', ਸਾਹਿਬਜ਼ਾਦਿਆਂ ਨੇ ਸਿਰ ਪੈਰਾਂ ਤੇ ਰੱਖ ਕੇ ਮੱਥਾ ਟੇਕਿਆ । ਸਾਹਿਬਾਂ ਫ਼ਰਮਾਇਆ ''ਇਹ ਤੁਹਾਡੇ ਹੀ ਹਨ ।'' ਬਾਬਾ ਝੱਟ ਬੋਲ ਪਿਆ । ''ਬੜੇ ਸੋਹਣੇ ਹਨ । ਇਹਨਾਂ ਵਿਚੋਂ ਇਕ ਸਾਨੂੰ ਦੇ ਦਿਓ ।'' ਸਾਹਿਬਾਂ ਅਰਜ਼ ਕੀਤੀ, ''ਤੁਸੀਂ ਚਾਰੇ ਲੈ ਲਓ ।''

—ਨਹੀਂ ਮੈਨੂੰ ਇਕ ਹੀ ਬਹੁਤ ਏ ।

—''ਚੁਣ ਲਓ, ਜਿਦ੍ਹੇ ਤੇ ਹੱਥ ਧਰੋ, ਉਹੋ ਤੁਹਾਡੀ ਗੋਦ ਵਿਚ ਆਣ ਬੈਠੇ।''

—ਬਾਬਾ ਗੁਰਦਿੱਤੇ ਦੀ ਸ਼ਕਲ ਸੂਰਤ ਗੁਰੂ ਨਾਨਕ ਵਰਗੀ ਸੀ। ਉਹਨਾਂ ਗੁਰਦਿੱਤੇ ਦੇ ਸਿਰ ਤੇ ਹੱਥ ਧਰਿਆ। ਇਹ ਵੀ ਪੂਰਨਮਾਸ਼ੀ ਵਾਲੇ ਦਿਨ ਜੰਮਿਆ ਹੋਇਆ। ਇਹ ਸਾਡੀ ਗੱਦੀ ਨੂੰ ਚੰਗੀ ਤਰ੍ਹਾਂ ਸੰਭਾਲ ਕੇ ਰੱਖੇਗਾ।

ਹੁਣ ਤਿੰਨ ਸਾਹਿਬ ਸਾਹਿਬਜ਼ਾਦੇ ਰਹਿ ਗਏ ਸਾਹਿਬਾਂ ਕੋਲ। ਆਪਣੀ ਗੁਰਗੱਦੀ ਬਾਰੇ ਉਤਰ ਅਧਿਕਾਰੀ ਚਾਹੁੰਦੇ ਸਨ, ਇਹ ਤਿੰਨ ਮੁਗਲਾਂ ਦੀਆਂ ਚਾਲਾਂ ਨੂੰ ਮਾਤ ਨਹੀਂ ਸਨ ਦੇ ਸਕਦੇ।

—''ਯਾਰਾਂ ਨਾਲ ਬਹਾਰਾਂ ਹੁੰਦੀਆਂ ਨੇ ਯਾਰ ਹੀ ਜ਼ਿੰਦਗੀ ਦੇ ਸਾਥੀ ਹੁੰਦੇ ਹਨ। ਇਹਨਾਂ ਤਿੰਨਾਂ ਵਿਚੋਂ ਇਕ ਵੀ ਨਹੀਂ ਚਾਹੁੰਦਾ। ਦੋ ਅੱਗੇ ਵੀ ਵਿਛੜਨ ਦਾ ਇਹਨਾਂ ਨੂੰ ਬਹੁਤ ਦੁੱਖ ਸੀ।''

ਮੁਗ਼ਲ ਸ਼ਹਿਨਸ਼ਾਹ ਨੇ ਇਕ ਕਾਨੂੰਨ ਲਾਗੂ ਕੀਤਾ, ਜਿਨ੍ਹਾਂ ਹਿੰਦੂਆਂ ਨੇ ਮੁਸਲਮਾਨ ਔਰਤਾਂ ਨਾਲ ਵਿਆਹ ਕਰ ਲਿਆ ਹੈ, ਜਾਂ ਜਿਨ੍ਹਾਂ ਨੇ ਰਖੇਲਾਂ ਰੱਖੀਆਂ ਹੋਈਆਂ ਹਨ, ਜਾਂ ਜਿਨ੍ਹਾਂ ਦਾ ਚੋਰੀ ਛੁਪੇ ਮੁਸਲਮਾਨੀਆਂ ਨਾਲ ਸੰਬੰਧ ਏ, ਉਹ ਹਿੰਦੂ ਜਾਂ ਤਾਂ ਇਸਲਾਮ ਕਬੂਲ ਕਰ ਲੈਣ ਜੇ ਉਹਨਾਂ ਇਹ ਨਾ ਕੀਤਾ ਤਾਂ ਸ਼ਾਹੀ ਹੁਕਮ ਨਾਲ ਕਤਲ ਕਰ ਦਿੱਤੇ ਜਾਣ। ਇਸ ਕਾਨੂੰਨ ਨੇ ਬਹੁਤ ਹਿੰਦੂ ਮੁਸਲਮਾਨ ਬਣਾ ਦਿੱਤੇ। ਅਕਬਰ ਦਾ ਤੇ ਮਹਿੰ ਜਿੱਡਾ ਜਿਗਰਾ ਸੀ। ਉਹ ਤੇ ਪੁੱਜ ਕੇ ਕਿਸੇ ਨੂੰ ਗਲ ਨਾਲ ਲਾ ਲੈਂਦਾ ਸੀ, ਸਿਰਫ ਹਕੂਮਤ ਦੇ ਪੈਰ ਪੱਕੇ ਕਰਨ ਤੇ ਮੁਗਲਾਂ ਦੀਆਂ ਪਤਾਲ ਵਿਚ ਜੜ੍ਹਾਂ ਭੇਜਣ ਲਈ। ਦੇਸ਼ ਵਿਚ ਇਸ ਦੇ ਨਾਲ ਹਿਲ ਜੁਲ ਮੱਚ ਗਈ। ਲਾਹੌਰ ਦੀ ਬਾਉਲੀ ਸਾਹਿਬ ਧੱਕੇ ਨਾਲ ਪੂਰ ਦਿੱਤੀ ਗਈ। ਇਹਦੇ ਨਾਲ ਸਿੱਖ ਧਰਮ ਦੇ ਸ਼ਰਧਾਲੂ ਜੋਸ਼ ਵਿਚ ਆ ਗਏ। ਕਾਨੂੰਨ ਦੇ ਡੰਡੇ ਨੇ ਸਾਰਿਆਂ ਦੀ ਖੁੰਬ ਠੱਪ ਦਿੱਤੀ। ਅਚੰਭਾ ਇਹ ਹੋਇਆ ਕਿ ਲਾਹੌਰ ਦਾ ਸੂਬਾ ਬਦਲ ਗਿਆ। ਪੰਜਾਬ ਵਿਚ ਗੜਬੜ ਸ਼ੁਰੂ ਹੋ ਗਈ। ਬਗਾਵਤਾਂ ਥਾਂ-ਥਾਂ ਤੇ ਫੁੱਟ ਪਈਆਂ। ਬਾਗੀ ਮੁਸਲਮਾਨ ਹਿੰਦੂ ਤੇ ਸਿੱਖ ਤਿੰਨੇ ਸਨ।

ਬੀਬੀ ਵੀਰੋ ਦਾ ਵਿਆਹ ਧਰਿਆ ਹੋਇਆ ਸੀ। ਚੌਕਾ ਪੂਰਿਆ ਹੋਇਆ ਸੀ, ਗਾਨੇ ਬੱਝੇ ਹੋਏ ਸਨ, ਬਰਾਤ ਆਉਣ ਵਿਚ ਕੁਝ ਦਿਨ ਬਾਕੀ ਸਨ। ਅੰਮ੍ਰਿਤਸਰ ਵਿਚ ਭੜਥੂ ਪੈ ਗਿਆ।

—ਸ਼ਾਹ ਜਹਾਨ ਦੇ ਕੰਨ ਭਰਨ ਵਾਲਿਆਂ ਇਸ ਤਰ੍ਹਾਂ ਕੰਨ ਭਰੇ, ਇਕ ਆਖਣ ਲੱਗਾ, "ਸਰਕਾਰ ਚੰਦੂ ਮਹਾਰਾਜ ਦੀ ਬੇਟੀ ਦਾ ਸਾਕ ਗਲੀਆਂ ਵਿਚ ਰੁਲ ਗਿਆ, ਇਹਨਾਂ ਗੁਰੂਆਂ ਨੇ ਨਾ ਕਬੂਲਿਆ । ਦੂਜਾ ਮਿਹਰਬਾਨ ਦੀ ਮਿਸਲ ਕੱਢ ਲਿਆਇਆ । ਤੀਜਾ ਕੌਲਾਂ ਦੇ ਕੌਲ ਦੱਸਣ ਲੱਗ ਪਿਆ । ਕਿਸੇ ਨੇ ਆਖਿਆ, ਅੰਮ੍ਰਿਤਸਰ, ਚੋਰ ਧਾੜਵੀ ਤੇ ਬਾਗੀਆਂ ਦਾ ਅੱਡਾ ਬਣ ਗਿਆ ਏ । ਕਿਸੇ ਨੇ ਆਖਿਆ, ਇਹ ਨਾ ਕਿਸੇ ਕੋਲੋਂ ਡਰਦੇ ਹਨ ਆਕੀ ਹਨ, ਬੇਪ੍ਰਵਾਹ ਹਨ । ਆਪ-ਹੁਦਰੇ ਹਨ । ਇਹਨਾਂ ਹਕੂਮਤ ਤੇ ਹੱਥ ਪਾਇਆ ਹੈ । ਜੇਕਰ ਇਹਨਾਂ ਖੜੱਪਿਆ ਦਾ ਸਿਰ ਮਧੋਲਿਆ ਨਾ ਗਿਆ ਤਾਂ ਇਹ ਜ਼ਰੂਰ ਡੰਗ ਮਾਰਨਗੇ । ਇਹ ਅਭਿਮਾਨੀ ਜ਼ਰੂਰ ਕੋਈ ਨਵਾਂ ਚੰਨ ਚਾੜ੍ਹਨਗੇ । ਇਕ ਹੋਰ ਸਾਧ ਆਣ ਕੇ ਆਖਣ ਲੱਗਾ, ਸਾਰੇ ਸ਼ਾਹ ਜਹਾਨ ਬਾਦਸ਼ਾਹ ਨੂੰ ਇਹ ਝੂਠਾ ਆਖਦੇ ਹਨ ਤੇ ਆਪਣੇ ਆਪ ਨੂੰ ਇਹ ਸੱਚਾ ਪਾਤਸ਼ਾਹ ਅਖਵਾਉਂਦੇ ਹਨ । ਇਹ ਮਿੱਟੀ ਦੀ ਢੇਰੀ, ਕੱਚਾ ਜਿਹਾ ਥੜ੍ਹਾ ਪੰਜ ਕੁ ਹੱਥ ਉੱਚਾ, ਉਸ ਨੂੰ ਇਹਨਾਂ ਅਕਾਲ ਤਖ਼ਤ ਆਖਣਾ ਸ਼ੁਰੂ ਕਰ ਦਿੱਤੈ । ਕਲਗੀਆਂ ਲਾਉਂਦੇ ਹਨ, ਘੋੜਿਆਂ ਤੇ ਚੜ੍ਹਦੇ ਹਨ, ਫੌਜਾਂ ਰੱਖੀਆਂ ਹੋਈਆਂ ਹਨ । ਇਕ ਦੁੱਧ ਪੱਥਰੀ ਵਰਗਾ ਚਿੱਟਾ ਅਹਿਲਕਾਰ ਹਾਜ਼ਰ ਹੋਇਆ ਤੇ ਬੋਲਿਆ, ਹਜ਼ੂਰ ਸ਼ਾਹੀ ਬਾਜ਼ ਇਕ ਵੇਰਾਂ ਇਹਨਾਂ ਦੇ ਵਿਹੜੇ ਵ੍ਰਿਚ ਆਣ ਬੈਠਾ । ਆਪਣੇ ਪਿਉ ਦਾ ਮਾਲ ਸਮਝ ਕੇ ਉਹਨੂੰ ਹੱਥ ਪਾ ਲਿਆ ਤੇ ਮਾਲਕ ਬਣ ਬੈਠੇ । ਜੇ ਬਾਜ਼ ਵਾਪਸ ਮੰਗਿਆ, ਲਾਲ, ਪੀਲੀਆਂ, ਗਹਿਰੀਆਂ, ਨੀਲੀਆਂ ਅੱਖਾਂ ਕੱਢ ਕੇ ਵਿਖਾਣ ਲੱਗੇ । ਸਰਕਾਰ ਅੱਜ ਬਾਜ਼ ਨੂੰ ਹੱਥ ਪਾਇਆ, ਕਲ੍ਹ ਤਖ਼ਤ ਨੂੰ ਹੱਥ ਪਾਉਣਗੇ । ਚੁਗਲ ਚੁਗਲੀ ਕਰ ਕੇ ਚਲਦੇ ਬਣੇ, ਬਾਦਸ਼ਾਹ ਦਾ ਢਿੱਡ ਆਫਰ ਗਿਆ ।

—ਵਜ਼ੀਰ ਖਾਂ ਤੇ ਮੀਆਂ ਮੀਰ ਸਾਹਿਬਾਂ ਦੇ ਬੜੇ ਮਿੱਤਰ ਤੇ ਮਿਹਰਬਾਨ ਸਨ। ਉਹਨਾਂ ਨੂੰ ਇਹ ਵਿਸ਼ਵਾਸ ਸੀ, ਕਿ ਉਹਨਾਂ ਦੇ ਹੁੰਦਿਆਂ ਹੋਇਆਂ ਬਾਦਸ਼ਾਹ ਕਿਸੇ ਦੇ ਚੁੱਕੇ ਚੁਕਾਇਆਂ ਫੌਜ ਕਸ਼ੀ ਨਹੀਂ ਕਰਨ ਲੱਗਾ । ਬਾਦਸ਼ਾਹ ਨੰਗੇ ਪੈਰੀਂ ਹਜ਼ਰਤ ਮੀਆਂ ਮੀਰ ਨੂੰ ਮਿਲਣ ਜਾਇਆ ਕਰਦਾ ਸੀ । ਲੂਤੀ ਲਾਉਣ ਵਾਲਿਆਂ ਸਾਰੀ ਦਿਆਨਤ ਦੇ ਸਿਰ ਘੱਟਾ ਪਾ ਦਿੱਤਾ । ਬਾਦਸ਼ਾਹ ਨੇ ਫੌਜ ਚਾੜ੍ਹ ਦਿੱਤੀ ਅੰਮ੍ਰਿਤਸਰ ਉੱਤੇ । ਵਿਚਾਰੀ ਬੀਬੀ ਵੀਰੋ ਦਾ ਵਿਆਹ ਰੁਕ ਗਿਆ । ਜ਼ਬਾਨ ਦਿੱਤੀ ਸੀ, ਕੱਟ ਸਕਦੀ, ਟਲ ਨਹੀਂ ਸੀ ਸਕਦੀ । ਬੀਬੀ ਵੀਰੋ ਨੂੰ ਵਰ੍ਹਦੀਆਂ ਡਾਂਗਾਂ ਵਿਚੋਂ ਕੱਢ ਦਿੱਤਾ ਗਿਆ ਤੇ ਸਾਰੇ ਮਹਿਲਾਂ ਨੂੰ ਕਰਤਾਰਪੁਰ ਪਹੁੰਚਾ ਦਿੱਤਾ । ਅੰਮ੍ਰਿਤਸਰ ਦਾ

ਕਾਫੀ ਨੁਕਸਾਨ ਹੋਇਆ । ਲੁੱਟ ਮਚੀ, ਦਾਹੜਾਂ ਭਨਵਾਈਆਂ, ਬੁਥਾੜ ਸੇਕੇ ਗਏ। ਸ਼ਿਕੱਸਤ ਖਾ ਕੇ ਸ਼ਾਹੀ ਫੌਜ ਪਰਤ ਗਈ । ਇਹ ਪਹਿਲੀ ਜਿੱਤ ਸੀ ਗੁਰੂ ਸਾਹਿਬਾਨ ਦੀ । ਝਗੜੇ ਦਾ ਕਿੱਲਾ ਗੱਡਿਆ ਗਿਆ, ਸੁੱਖ ਸੁਖਾਣਾ ਬੀਬੀ ਵੀਰੋ ਦਾ ਵਿਆਹ ਹੋ ਗਿਆ ਕਰਤਾਰਪੁਰ । ਤੇ ਸਾਹਿਬਾਂ ਨੇ ਆਪ ਕੰਨਿਆਂ ਦਾਨ ਕੀਤਾ ਆ ਕੇ । ਏਸ ਗੱਲ ਨੇ ਗੁਰੂ ਤੇਗ ਬਹਾਦਰ ਦੇ ਦਿਲ ਤੇ ਬਹੁਤ ਅਸਰ ਕੀਤਾ ਤੇ ਮਹਾਰਾਜ ਨੇ ਇਹਨਾਂ ਵਿਚਾਰਾਂ ਨੂੰ ਸੋਚਿਆ, ਸਮਝਿਆ, ਚਿੱਥਿਆ ਤੇ ਏਸ ਫੈਸਲੇ ਤੇ ਪੁੱਜੇ ਕਿ ਇਹਨਾਂ ਬੁਰਛਿਆਂ ਦਾ ਏਸ ਤਰ੍ਹਾਂ ਮੁਕਾਬਲਾ ਨਹੀਂ ਕੀਤਾ ਜਾ ਸਕਦਾ । ਇਹਦਾ ਰਾਹ ਹੋਰ ਅਪਨਾਉਣਾ ਪਏਗਾ । ਤਿਆਗ ਤਪੱਸਿਆ ਤੇ ਸ਼ਾਂਤੀ ਹੀ ਇਹਦਾ ਮੁਕਾਬਲਾ ਕਰ ਸਕਦੀ ਏ । ਵਕਤ ਆਏਗਾ, ਇਹ ਹਕੂਮਤ ਸਾਡੇ ਪੈਰਾਂ ਤੇ ਡਿੱਗੇਗੀ। ਇਸ ਲਈ ਹਜ਼ੂਰ ਹੋਰ ਸ਼ਾਂਤ ਹੋ ਗਏ ।

ਖਡੂਰ ਸਾਹਿਬ ਆ ਗਿਆ । ਘੋੜੇ ਫੇਰ ਰੁਕ ਗਏ । ਇਕ ਦਿਨ ਆਰਾਮ ਕੀਤਾ । ਤਰਨ-ਤਾਰਨ ਆਏ ਤੇ ਉਥੋਂ ਸਿੱਧੇ ਬਕਾਲੇ ਆਣ ਪੁੱਜੇ ।



## ੮

# ਸ਼ੌਕੀਨ ਚਾਦਰ ਦਾ

ਸ਼ਾਹਜਹਾਨ ਜ਼ੋਰਾਂ ਵਿਚ ਸੀ । ਉਹਦਾ ਸਿਤਾਰਾ ਬੁਲੰਦ ਸੀ । ਸ਼ਾਹਜਹਾਨ ਨੇ ਦਾਰਾ ਦਾ ਨਾਂ ਵਲੀ ਅਹਿਦ ਲਈ ਸੋਚਿਆ ਸੀ, ਇਕ ਦਿਨ ਜੁਮੇ ਦੀ ਨਮਾਜ਼ ਪੜ੍ਹਨ ਲਈ ਸ਼ਾਹੀ ਕਿਲ੍ਹੇ ਨੂੰ ਤੁਰਿਆ, ਉਹਦੇ ਨਾਲ ਦੋ ਸ਼ਹਿਜ਼ਾਦੇ ਸਨ । ਇਕ ਦਾਰਾ ਸ਼ਕੋਹ ਦੂਜਾ ਔਰੰਗਜ਼ੇਬ । ਜਾਮਾ-ਮਸਜਿਦ ਦੀਆਂ ਸੀੜੀਆਂ ਤੇ ਸਰਮੱਦ ਬੈਠਾ ਹੋਇਆ ਸੀ । ਖ਼ੁਦਾ ਦਾ ਬੰਦਾ ਖ਼ੁਦਾ ਦਾ ਨਾਂ ਲੈ ਕੇ ਮਸਜਿਦ ਦੀਆਂ ਪੌੜੀਆਂ ਤੇ ਗੁਜ਼ਾਰਾ ਕਰਦਾ । ਇਸ ਤਰ੍ਹਾਂ ਜ਼ਿੰਦਗੀ ਕੱਟ ਰਿਹਾ ਸੀ, ਵਲੀ ਅੱਲਾ ਖ਼ੁਦਾ ਦਾ ਬੰਦਾ । ਮੰਗਣਾ ਏ ਤੇ ਖ਼ੁਦਾ ਕੋਲੋਂ, ਬੰਦੇ ਨੇ ਦੇਣਾ ਕੀ ਏ । ਬੰਦੇ ਕੋਲੋਂ ਲੈਣਾ ਕੀ ਏ । ਮੰਗੀ ਉਸ ਖ਼ੁਦਾ ਕੋਲੋਂ ਜਿਹੜਾ ਸਾਰਿਆਂ ਨੂੰ ਦੇਂਦਾ ਏ ।

ਬਾਦਸ਼ਾਹ ਲੰਘ ਗਿਆ ਤੇ ਉਹਦੇ ਮਗਰ ਸ਼ਹਿਜ਼ਾਦਾ ਔਰੰਗਜ਼ੇਬ, ਸਾਰਿਆਂ ਦੇ ਪਿਛੇ ਵਲੀ ਅਹਿਦ ਦਾਰਾ ਸੀ । ਫ਼ਕੀਰ ਬੋਲਿਆ ਨਾ, ਦੁਆ ਨਾ ਦਿੱਤੀ । ਬਾਦਸ਼ਾਹ ਵੀ ਲੰਘ ਗਿਆ ਤੇ ਔਰੰਗਜ਼ੇਬ ਵੀ, ਦਾਰਾ ਆਇਆ ਫ਼ਕੀਰ ਦੀ ਮੌਜ ਆਈ, ਬੋਲ ਪਿਆ :

ਕੌਣ, ਵਲੀ ਅਹਿਦ ਦਾਰਾ ! ਹਿੰਦੁਸਤਾਨ ਦਾ ਹੋਣ ਵਾਲਾ ਸ਼ਹਿਨਸ਼ਾਹ !

ਫਕੀਰ ਚੁੱਪ ਹੋ ਗਿਆ, ਸ਼ਹਿਜ਼ਾਦੇ ਲੰਘ ਗਏ ਨਮਾਜ਼ ਪੜ੍ਹੀ, ਸ਼ਾਹ ਚਲਾ ਗਿਆ ਤੇ ਸ਼ਹਿਜ਼ਾਦੇ ਵੀ। ਗੱਲ ਆਈ ਗਈ ਹੋ ਗਈ। ਸਾਲ ਲੰਘ ਗਏ ਕਿਸੇ ਨੂੰ ਚਿੱਤ ਚੇਤਾ ਵੀ ਨਹੀਂ ਸੀ ਜਦ ਬਾਦਸ਼ਾਹ ਔਰੰਗਜ਼ੇਬ ਬਣਿਆ ਤੇ ਉਹਨੂੰ ਇਹ ਗੱਲ ਚੇਤੇ ਸੀ। ਉਸ ਜਾਮਾ-ਮਸਜਿਦ ਬੈਠੇ ਫ਼ਕੀਰ ਕੋਲੋਂ ਪੁੱਛਿਆ, ਤੈਨੂੰ ਸਿਰਫ਼ ਦਾਰਾ ਹੀ ਨਜ਼ਰ ਆਇਆ ਸੀ, ਮੇਰਾ ਤੈਨੂੰ ਖਿਆਲ ਨਹੀਂ ਸੀ ? ਮੇਰੀ ਵਲ ਤੇਰੀ ਨਜ਼ਰ ਨਾ ਉਠੀ ਤੈਨੂੰ ਕੀ ਅੰਧਰਾਤਾ ਹੋ ਗਿਆ ਸੀ। ਅੱਜ ਕਿਥੇ ਈ ਦਾਰਾ, ਲੱਭ ਖਾਂ ਆਪਣੇ ਸ਼ਹਿਨਸ਼ਾਹ ਹਿੰਦੁਸਤਾਨ ਨੂੰ।

ਲੋਕਾਂ ਨੂੰ ਮੇਰੇ ਖਿਲਾਫ ਬਦਜ਼ਨ ਕਰ ਰਿਹਾ ਸੈਂ। ਪਾਖੰਡੀ, ਤੂੰ ਕਾਫ਼ਰ ਤੋਂ ਘੱਟ ਨਹੀਂ, ਇਹ ਬਾਗੀ ਏ, ਇਹਨੂੰ ਫੜ ਲਵੋ, ਤੇ ਕਤਲ ਕਰ ਦਿਉ। ਇਹ ਇਸਲਾਮ ਦਾ ਦੁਸ਼ਮਨ ਏ। ਸ਼ੀੜ੍ਹੀਆਂ ਤੇ ਬੈਠੇ ਫਕੀਰ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ ਗਿਆ। ਜਾਮਾ-ਮਸਜਿਦ ਦੀਆਂ ਸੀੜ੍ਹੀਆਂ ਅਜੇ ਵੀ ਖ਼ੂਨ ਨਾਲ ਲਿਬੜੀਆਂ ਹੋਈਆਂ ਹਨ। ਉਹਦੇ ਤੇ ਵੀ ਜੱਲਾਦ ਜਾਂਦੀ ਵਾਰੀ ਚਾਦਰ ਪਾ ਗਏ ਸਨ। ਅੱਠ ਦਿਨ ਉਹਦਾ ਲਹੂ ਵਗਦਾ ਰਿਹਾ ਤੇ ਜਾਮਾ ਮਸਜਿਦ ਦੀਆਂ ਸੀੜ੍ਹੀਆਂ ਗੁਸਲ ਕਰਦੀਆਂ ਰਹੀਆਂ। ਸਿਰ ਤੇ ਧੜ ਵਿਚੋਂ ਬਦਬੂ ਆਉਣ ਲੱਗ ਪਈ। ਤਦ ਉਹਨੂੰ ਸ਼ਾਹੀ ਹੁਕਮ ਨਾਲ ਗੰਦੇ ਨਾਲੇ ਵਿਚ ਸੁੱਟਿਆ ਗਿਆ। ਇਕ ਬੰਦੇ ਨੇ ਦਸਿਆ ਕਿ ਕੋਤਵਾਲ ਨੇ ਉਹ ਚਾਦਰ ਵੀ ਕੋਤਵਾਲੀ ਵਿਚ ਲੈ ਆਂਦੀ ਸੀ। ਕੋਤਵਾਲ ਚਾਦਰਾਂ ਗਿਣ ਰਿਹਾ ਸੀ ਕਿ ਇੰਨੀਆਂ ਚਾਦਰਾਂ ਹਿੰਦੁਸਤਾਨ ਨੂੰ ਢੱਕ ਲੈਣਗੀਆਂ। ਕੀ ਇਹ ਅਜੇ ਕਾਫੀ ਨਹੀਂ। ਕਿੰਨੀਆਂ ਕੁ ਹੋਰ ਚਾਦਰਾਂ ਪਾਉਣੀਆਂ ਪੈਣਗੀਆਂ।

ਮੁਗਲ ਹਕੂਮਤ ਦੀਆਂ ਜੜ੍ਹਾਂ ਪਤਾਲ ਲੱਗ ਚੁੱਕੀਆਂ ਸਨ। ਤਖਤੇ ਤਾਊਸ ਦੇ ਸਿਰ ਖ਼ੂਨ ਸਵਾਰ ਹੋ ਰਿਹਾ ਸੀ। ਹਕੂਮਤ ਆਪਣੇ ਪੈਰ ਪੱਕੇ ਕਰ ਰਹੀ ਸੀ। ਇਹ ਔਰੰਗਜ਼ੇਬ ਦੀ ਇਕ ਬਰਕਤ ਸੀ।

ਰਘੂਨਾਥ ਜੋਗੀ ਬਜ਼ਾਰ 'ਚ ਫੇਰੀ ਕਰ ਰਿਹਾ ਸੀ। ਹੋਕਾ ਦੇਂਦਾ ਪਾਪ ਦੀ ਜੰਝ ਚੜ੍ਹੀ ਏ, ਪੁੰਨ ਕਰੋ। ਦਾਨ ਕਰੋ, ਦਯਾ, ਰਹਿਮ ਕਰੋ। ਪਾਪ ਦੱਬ ਜਾਏਗਾ। ਦਿੱਲੀ ਦਾ ਤਖਤ ਡੋਲ ਰਿਹਾ ਏ, ਤਖਤੇ ਤਾਊਸ ਕੰਬ ਰਿਹਾ ਏ, ਔਰੰਗਜ਼ੇਬ ਨੂੰ ਕਹੋ ਖ਼ਰੈਤ ਕਰੇ, ਦੁਆ ਫ਼ਕੀਰਾਂ, ਰਹਿਮ ਅੱਲਾ।

ਰਘੂਨਾਥ ਜੋਗੀ ਹੋਕਾਂ ਦੇਂਦਾ ਫਿਰ ਰਿਹਾ ਸੀ ਬਜ਼ਾਰਾਂ ਵਿਚ। ਕਿਸੇ ਨੇ ਔਰੰਗਜ਼ੇਬ ਦੇ ਕੰਨ 'ਚ ਫੂਕ ਮਾਰੀ, ਇਕ ਕਾਫ਼ਰ ਇਸਲਾਮ ਦੇ ਖਿਲਾਫ਼ ਤੇ ਹਕੂਮਤ ਦੇ ਖਿਲਾਫ਼ ਹੋਕਾ ਦਿੰਦਾ ਫਿਰਦਾ ਏ। ਬਗਾਵਤ ਦਾ ਬੀ ਸੁਟ ਰਿਹਾ ਏ, ਉਗਿਆ ਤੇ

ਬਗਾਵਤ ਫੁੱਟੀ । ਔਰੰਗਜ਼ੇਬ ਨੇ ਸੋਚਿਆ ਈ ਨਾ ਪੁੱਛ ਪ੍ਰਤੀਤ ਕਰ ਲਈ ਜਾਏ । ਅਜੇ ਜੋਗੀ ਔਰੰਗਜ਼ੇਬ ਦੀ ਖੈਰ ਮੰਗ ਰਿਹਾ ਸੀ, ਤਖਤੇ ਤਾਊਸ ਦੀ ਭਲਾਈ ਲਈ ਹੋਕਾ ਦਿੰਦਾ ਫਿਰਦਾ ਸੀ । ਬਚਾ ਲਉ ਦਿੱਲੀ ਵਾਲਿਓ ਤਖਤੇ ਤਾਊਸ ਨੂੰ ! ਹੁਕਮ ਨਾਫਜ਼ ਹੋ ਗਿਆ । ਕੋਤਵਾਲੀ ਅੱਗੇ ਲਿਜਾ ਕੇ ਕਤਲ ਕਰ ਦਿਉ । ਸਿਰ ਇਕ ਪਾਸੇ ਤੇ ਲੋਥ ਇਕ ਪਾਸੇ ਟੰਗ ਦਿਓ । ਲੋਥ ਸੜਦੀ ਸੜ ਜਾਏ, ਕੋਈ ਲਾਹੁਣ ਦੀ ਕੋਸ਼ਿਸ਼ ਨਾ ਕਰੇ । ਤੇ ਢੰਡੋਰਾ ਫਿਰਵਾ ਦਿਓ, ਜਿਸ ਬੰਦੇ ਨੇ ਇਸ ਲਾਸ਼ ਤੇ ਸਿਰ ਨੂੰ ਲਾਹੁਣ ਦੀ ਕੋਸ਼ਿਸ਼ ਕੀਤੀ, ਉਹਦਾ ਘਾਣ ਬੱਚਾ ਕੋਹਲੂ ਵਿਚ ਪਿੜਵਾ ਦਿੱਤਾ ਜਾਇਗਾ ।

ਮੌਲਵੀ ਸੂਫੀ ਖ਼ੁਦਾ ਪੱਰਸਤ ਬੰਦੇ, ਤਸਬੀਆਂ ਵਾਲੇ, ਧੌਲੀਆਂ ਦਾਹੜੀਆਂ ਵਾਲੇ ਬਜ਼ੁਰਗ ਪਿੰਡ ਪਿੰਡ ਵਿਚੋਂ ਲੱਭੇ । ਤਲਾਸ਼ ਕੀਤੇ ਸਾਰੇ ਸਾਧੂਆਂ ਵਿਚੋਂ ਇਕ ਜਹਾਜ਼ ਭਰ ਕੇ ਮੱਕੇ ਮਦੀਨੇ ਭੇਜਿਆ ਭੁੱਲਾਂ ਬਖਸ਼ਾਉਣ । ਮੋਮਨ, ਮੋਮ ਹੋ ਗਏ ਤਦ ਆਲਮਗੀਰ ਹਕੂਮਤ ਨੂੰ ਮੱਕੇ ਵਾਲਿਆਂ ਸਜਦਾ ਕਰ ਦਿੱਤਾ । ਭਰਾਵਾਂ ਵਿਚ ਬੜਾ ਜ਼ੋਰ ਹੁੰਦਾ ਏ । ਭਰਾ ਭਾਵੇਂ ਮਿੱਟੀ ਦਾ ਕਿਉਂ ਨਾ ਹੋਵੇ, ਭੱਜਿਆਂ ਬਾਹਾਂ ਗਲ ਨੂੰ ਆਉਂਦੀਆਂ ਹਨ । ਇਹ ਗੱਲ ਉਸ ਸੋਚੀ, ਪਰ ਅਮਲ ਨਾ ਕੀਤਾ । ਅਜੇ ਲਾਂਗੜਾਂ ਪੂੰਘੜਾਂ ਰਹਿੰਦੀਆਂ ਸਨ, ਝਾੜਨ ਵਾਲੀਆਂ । ਨਮਾਜ਼ਾਂ ਪੜ੍ਹ ਪੜ੍ਹ ਕੇ ਲੋਕਾਂ ਦੀਆਂ ਅੱਖਾਂ ਵਿਚ ਧੂੜ ਪਾਉਂਦਾ ਰਿਹਾ । ਕੰਮ ਉਹੋ ਹੀ ਸਨ ਪਰ ਉਹਨਾਂ ਦੀ ਰੂਪ ਰੇਖਾ ਬਦਲ ਦਿੱਤੀ । ਛੁਰੀ ਬਗਲ ਵਿਚ ਰੱਖੀ, ਤੇ ਉੱਤੇ ਚਾਦਰ ਦੀ ਬੁਕਲ ਮਾਰ ਲਈ । ਇਹ ਕਸਬ ਸਨ ਔਰੰਗਜ਼ੇਬ ਗਾਜ਼ੀ ਦੇ ।

ਅਹਿਮਦ ਨਗਰ, ਬੀਜਾ ਪੁਰ ਗੋਲਕੰਡਾ, ਗੁਲਬਰਗਾ ਤੇ ਬੇਦਰ ਪੰਜ ਸਲਤਨਤਾਂ ਸਿਰ ਕੱਢਦੀਆਂ ਸਨ । ਇਕ ਪੜਾਊ ਪਿੱਦਾ ਸ਼ਿਵਾ ਜੀ ਵਿਚ ਬੁੜਕ ਪਿਆ ।

—ਸਿਪਾਹ ਸਾਲਾਰ ਦੀ ਚੋਣ ਕਰਕੇ ਦੱਖਣ ਦੇ ਨੱਕ ਵਿਚ ਨਕੇਲ ਪਾਉਣੀ ਬਹੁਤ ਜ਼ਰੂਰੀ ਏ ।

—ਮਹੱਮਤ ਖਾਂ ।

—ਨਹੀਂ ।

—ਆਸਬ ਖਾਂ, ਸ਼ਾਇਸਤਾ ਖਾਂ ।

—ਨਹੀਂ ਇਹ ਦੋਵੇਂ ਈ ਨਹੀਂ ।

—ਇਹਨਾਂ ਦੋਵਾਂ ਦੇ ਵੱਸ ਦਾ ਰੋਗ ਨਹੀਂ ।

—ਤੇ ਫੇਰ ਸ਼ਹਿਨਸ਼ਾਹ ।

ਇਥੇ ਮਿਰਜ਼ਾ ਰਾਜਾ ਜੈ ਸਿੰਘ ਨੂੰ ਚੁਣਿਆ ਗਿਆ ਸੈਨਾਪਤੀ, ਮੁਗਲਾਂ ਦਾ ਸਭ ਤੋਂ ਵੱਡਾ ਸੈਨਾਪਤੀ ਮਿਰਜ਼ਾ ਰਾਜਾ ਜੈ ਸਿੰਘ ।

ਨਜ਼ਰਾਨੇ ਪੇਸ਼ ਹੋਏ, ਮਿਰਜ਼ਾ ਰਾਜਾ ਜੈ ਸਿੰਘ ਤਖਤੇ ਤਾਊਸ ਦੀ ਖਿਲਅਤ ਨਾਲ ਆਪਣਾ ਕੱਦ ਮਾਪ ਰਿਹਾ ਸੀ । ਔਰੰਗਜ਼ੇਬ ਦੀ ਚਾਲ ਕਾਰਗਰ ਸਾਬਤ ਹੋਈ ।

—ਰਾਜਾ ਜੀ ਤੁਹਾਡਾ ਕੰਮ ਏ, ਸ਼ਿਵਾ ਜੀ ਨਾਲ ਸੁਲਾਹ ਕਰਨ , ਜਿੰਨੇ ਕਿਲ੍ਹੇ ਮੰਗੇ ਦੇ ਦੇਵੋ । ਪੰਜਾਹ ਹਜ਼ਾਰੀ, ਦਸ ਹਜ਼ਾਰੀ ਰੁਤਬਾ ਅਦਾ ਕਰਨਾ ਪਏ, ਮੈਥੋਂ ਪੁੱਛਣ ਦੀ ਲੋੜ ਨਹੀਂ, ਦੇ ਦਿੱਤਾ ਜਾਏ । 12 ਕਿੱਲੇ ਜਗੀਰ ਦੇ ਕੇ ਉਹਨੂੰ ਕਹੋ ਆਰਾਮ ਨਾਲ ਜ਼ਿੰਦਗੀ ਬਸਰ ਕਰੇ । ਲੜਾਈ ਝਗੜੇ ਵਿਚ ਕੁਝ ਨਹੀਂ ਪਿਆ । ਦਿੱਲੀ ਆਵੇ, ਦਿੱਲੀ ਦਰਬਾਰ ਉਸਦਾ ਸਵਾਗਤ ਕਰੇਗਾ । ਜਿਸ ਤਰ੍ਹਾਂ ਵੀ ਹੋ ਸਕੇ, ਦੋਸਤੀ ਦਾ ਰਿਸ਼ਤਾ ਜੋੜ ਕੇ ਆਉਣਾ, ਜਾਹ ਇਹ ਕੰਮ ਤੇਰੇ ਤੋਂ ਬਗੈਰ ਹੋਰ ਕੋਈ ਨਹੀਂ ਕਰ ਸਕਦਾ ।

—ਆਲਮ ਪਨਾਹ ! ਹਜ਼ੂਰ ਦੀ ਨਜ਼ਰੇ ਅਨਾਇਤ ਚਾਹੀਦੀ ਏ । ਸ਼ਿਵਾ ਜੀ ਸਾਡੀ ਸੱਜੀ ਬਾਂਹ ਬਣ ਜਾਏਗਾ । ਪਰ ਜੇ ਉਹਦੇ ਨਾਲ ਵੀ ਦਰਬਾਰ ਨੇ ਈਰਖਾ ਕੀਤੀ ਜਾਂ ਨਹਿਰੀਆਂ ਵੱਟ ਕੇ ਵੇਖਿਆ, ਉਹ ਮਰਹੱਟੇ ਕਿਸੇ ਘੜੇ ਦਾ ਢੱਕਣ ਨਹੀਂ, ਪਿਆਰ ਨਾਲ ਯਾਰੀ ਪਾਈ ਜਾ ਸਕਦੀ ਏ, ਮੁਹੱਬਤ ਨਾਲ ਯਰਾਨਾ ਜੁੜ ਸਕਦਾ ਏ ।

—ਰਾਜਾ ਜੀ ਔਰੰਗਜ਼ੇਬ ਜ਼ਬਾਨ ਦਾ ਬਹੁਤ ਪੱਕਾ ਏ ।

ਔਰੰਗਜ਼ੇਬ ਨੇ ਸ਼ਿਵਾ ਜੀ ਦਾ ਸਵਾਗਤ ਸ਼ਾਹਾਨਾ ਕੀਤਾ, ਪਰ ਜਦ ਦਰਬਾਰ ਵਿਚ ਬੈਠਣ ਲਈ ਜਗ੍ਹਾ ਮਿਥੀ ਗਈ, ਉਹ ਪੰਜ ਹਜ਼ਾਰੀ ਮੁਨਸਫ ਵਾਲੀ ਸੀ । ਸ਼ਿਵਾ ਜੀ ਨੂੰ ਇਹ ਗੱਲ ਖਾ ਗਈ, ਇਹ ਮੇਰੀ ਸ਼ਾਨ ਤੇ ਇੱਜ਼ਤ ਦੇ ਤੁਲ ਨਹੀਂ, ਪੰਜਾਹ ਹਜ਼ਾਰੀ ਤਾਂ ਮੁਗਲ ਕੁਤੇ ਬਿੱਲਿਆਂ ਨੂੰ ਦਿੰਦੇ ਫਿਰਦੇ ਹਨ । ਮੈਂ ਤਾਂ ਰਾਜਾ ਹਾਂ । ਦਰਬਾਰ ਵਿਚ ਤੂੰ-ਤੂੰ ਮੈਂ-ਮੈਂ ਹੋ ਗਈ । ਔਰੰਗਜ਼ੇਬ ਨੇ ਅੱਖਾਂ ਮੱਥੇ ਤੇ ਚਾੜ੍ਹ ਲਈਆਂ । ਸ਼ਿਵਾ ਜੀ ਨੂੰ ਨਜ਼ਰ ਬੰਦ ਕਰ ਦਿੱਤਾ । ਸ਼ਿਵਾ ਜੀ ਨੇ ਅੱਗੇ ਕਿਹੜੀਆਂ ਕੱਚੀਆਂ ਗੋਲੀਆਂ ਖੇਡੀਆਂ ਹੋਈਆਂ ਸਨ, ਇਕ ਸਾਧੂਆਂ ਦਾ ਟੋਲਾ ਮਰਹੱਟੇ ਜਰਨੈਲਾਂ ਦਾ ਸੀ । ਤਿਲਕ ਲੱਗੇ ਹੋਏ, ਮੁੰਨਿਆ ਹੋਇਆ ਸਿਰ, ਭਗਵੇਂ ਕੱਪੜੇ ਹੱਥ ਵਿਚ ਮਾਲਾ ਇਕੋਤਰੀ ।

ਮਰਹੱਟੇ ਤਮਾਸ਼ੇ ਦੇ ਬੜੇ ਸ਼ੌਕੀਨ ਸਨ । ਮਰਦ ਤੋਂ ਜ਼ਨਾਨੀ, ਜ਼ਨਾਨੀ ਤੋਂ ਖੁਸਰਾ, ਬੰਦੇ ਤੋਂ ਮੰਗਤਾ, ਮੰਗਤੇ ਤੋਂ ਬਾਦਸ਼ਾਹ ਬਨਾਉਣਾ ਉਨ੍ਹਾਂ ਲਈ ਬਹੁਤ ਮਾਮੂਲੀ ਗੱਲ

ਸੀ । ਬੰਦਾ ਉਂਗਲੀਆਂ ਤੇ ਨਚਾ ਲੈਣਾ, ਘਗਰੀ ਪਾ ਕੇ ਮਹਿਫਲ ਦਾ ਗੇੜਾ ਮਾਰ ਲੈਣਾ ਤੇ ਬੁਤ ਕਰ ਦੇਣੇ ਬੰਦੇ, ਇਹ ਗੱਲ ਕੋਈ ਮਰਹੱਟਿਆਂ ਤੋਂ ਸਿੱਖੇ ।

ਇਕ ਦਿਨ ਨਜ਼ਰਾਂ ਸੁਟ ਕੇ ਵੇਖੀਆਂ, ਦਿਨ ਸ਼ਿਵਰਾਤਰੀ ਦਾ ਸੀ । ਸ਼ਿਵਾ ਜੀ ਨੇ ਐਲਾਨ ਕੀਤਾ ਕਿ ਮੈਂ ਵਰਤ ਰੱਖ ਲਿਆ ਏ, ਮੈਨੂੰ ਸੁਕੇ ਮੇਵੇ, ਮਠਿਆਈਆਂ ਅੱਜ ਮਿਲਣੀਆਂ ਚਾਹੀਦੀਆਂ ਹਨ । ਮੈਂ ਜਦ ਵਰਤ ਤੋੜਾਂਗਾ, ਇਹ ਸਭ ਕੁਝ ਦਾਨ ਦਿੱਤਾ ਜਾਏਗਾ ।

ਵੱਡੇ ਟੋਕਰੇ ਅੱਠ-ਅੱਠ ਕਹਾਰ ਚੁੱਕਣ ਵਾਲੇ ਪੰਜ ਸੱਤ ਮਠਿਆਈਆਂ ਨਾਲ ਭਰੇ ਦੋ ਤਿੰਨ ਫੁੱਲਾਂ ਨਾਲ ਲੱਦੇ ਤਿੰਨ ਚਾਰ ਫਲ ਤੇ ਸਬਜ਼ੀਆਂ ਦੇ ਆਰਤੀ ਲਈ ਰਾਜ-ਪੂਤਾਨੀਆਂ ਮਰਹੱਟਣਾਂ ਦੀ ਇਕ ਲੰਬੀ ਕਤਾਰ ਕਿਲ੍ਹੇ ਦੇ ਅੰਦਰ ਦਾਖਲ ਹੋਈ । ਇਹ ਵੇਖਣ ਨੂੰ ਜ਼ਨਾਨੀਆਂ ਸਨ, ਪਰ ਅੰਦਰੋਂ ਸਾਰੇ ਦੇ ਸਾਰੇ ਬਹਾਦਰ ਮਰਹੱਟੇ ਸਨ ।

ਕਈ ਜਨਾਨੀ ਦੇ ਰੂਪ ਵਿਚ, ਕੋਈ ਕਹਾਰ ਦੀ ਸ਼ਕਲ ਵਿਚ । ਵੇਖ ਲਓ ਪੁਜਾਰਨਾ ਕਿਸ ਤਰ੍ਹਾਂ ਜਾ ਰਹੀਆਂ ਸਨ, ਆਰਤੀ ਦੀ ਥਾਲੀ ਲਈ ਠੁਮਕ ਠੁਮਕ ਕਰਦੀਆਂ ।

ਖ਼ੂਬ ਮਠਿਆਈ ਵੰਡੀ, ਖ਼ੂਬ ਜਸ਼ਨ ਹੋਏ, ਕਿਲ੍ਹੇਦਾਰ ਨੂੰ ਸ਼ਰਾਬ ਦੇ ਤੋਹਫੇ ਭੇਜੇ ਗਏ । ਸ਼ਿਵਾ ਜੀ ਨੇ ਸਾਰੀ ਗੱਲ ਤਾੜ ਲਈ । ਆਪਣੀ ਮੰਜੀ ਤੇ ਇਕ ਬੰਦਾ ਆਪਣੀ ਸ਼ਕਲ ਦਾ ਬਿਠਾ ਕੇ ਸ਼ਿਵਾ ਜੀ ਤੇ ਉਹਦਾ ਪੁੱਤ ਟੋਕਰੇ ਵਿਚ ਬੈਠ ਗਏ, ਜਵਾਨ ਮਰਹੱਟਿਆਂ ਨੇ ਸ਼ਿਵਾ ਜੀ ਨੂੰ ਇਸ ਤਰ੍ਹਾਂ ਕੱਢ ਲਿਆ ਜਿਵੇਂ ਮੱਖਣ 'ਚੋਂ ਵਾਲ । ਖ਼ਾਲੀ ਪਿੰਜਰਾ ਰਹਿ ਗਿਆ । ਪੰਛੀ ਉਡਾਰੀ ਮਾਰ ਗਿਆ ।

ਉਡਿਆ ਪੰਛੀ ਵੀ ਕਦੀ ਹੱਥ ਲੱਗਾ ਏ ।

''ਜੰਗਲੀਂ ਗਏ ਨਾ ਬੌਹੜਦੇ, ਸੁੰਦਰਾਂ ਨੂੰ ਪੂਰਨ ਜਿਹੇ ਫ਼ਕੀਰ ।''



## ੧੦

# ਲਹੂ-ਨਹਾਤੇ ਮੰਦਰ

—ਸ਼ਹਿਨਸ਼ਾਹ ਖ਼ੁਦਾ ਦਾ ਫ਼ਜ਼ਲ ਏ, ਮੁਸਲਮਾਨ ਜਰਨੈਲ, ਸਹੀ ਸਲਾਮਤ ਇਕ ਕਾਫ਼ਰ ਦਾ ਖ਼ਾਤਮਾ ਹੋਇਆ ਸੀ । ਇਸ ਵੀ ਅਸਮਾਨ ਸਿਰ ਤੇ ਚੁਕਿਆ ਸੀ, ਉਹਨੂੰ ਵੀ ਖ਼ੁਦਾ ਦੀ ਖ਼ੁਦਾਈ ਯਾਦ ਨਹੀਂ ਸੀ ਇਹਦੇ ਸਾਹਮਣੇ ਕਿਸੇ ਮੁਸਲਮਾਨ

ਦੀ ਹਿੰਮਤ ਨਹੀਂ ਸੀ ਦਮ ਮਾਰੇ । ਇਕ ਜੂਠ ਗਲੋਂ ਲੱਥੀ । ਆਸਫ਼ ਖ਼ਾਂ ਆਖਣ ਲੱਗਾ ।

—ਇਹਨਾਂ ਜੂਠਾਂ ਦੇ ਸਿਰ ਸਦਕੇ ਮੁਗਲ ਹਕੂਮਤ ਦਾ ਪਰਚਮ ਲਹਿਰਾ ਰਿਹਾ ਏ, ਨਹੀਂ ਤੇ ਦੱਖਣ ਵਿਚ ਸਾਡੀ ਦਾਲ ਨਾ ਗਲਦੀ । ਮਾੜਾ ਹੀ ਨਹੀਂ ਹੋਇਆ, ਬਹੁਤ ਮਾੜਾ ਹੋਇਆ, ਸਾਡੀ ਇਕ ਬਾਂਹ ਟੁੱਟ ਗਈ ਏ, ਮੈਨੂੰ ਤੇ ਚਿਤ ਚੇਤਾ ਹੀ ਨਹੀਂ ਸੀ ਕਿ ਦੱਖਣ ਵਿਚ ਕੋਈ ਹਿਲ ਜੁਲ ਹੋਵੇਗੀ । ਹੁਣ ਦੱਖਣ ਡੇਰੇ ਲਾਉਣੇ ਪੈਣਗੇ । ਦਿੱਲੀ ਦਰਬਾਰ ਵਿਚ ਵਿਹਲੀਆਂ ਖ਼ਾਣ ਵਾਲੇ, ਹੁਣ ਬਲਦੀ ਦੇ ਬੁੱਥੇ ਆਉਣਗੇ । ਮੌਤ ਨਾਲ ਜੱਫੀਆਂ ਪਾਉਣੀਆਂ ਰਾਜਪੂਤਾਂ ਨੂੰ ਈ ਆਉਂਦੀਆਂ ਹਨ। ਮੁਗਲ ਕਦੀ ਬਹਾਦਰ ਸਨ । ਹੁਣ ਤੇ ਸਿਰਫ ਹਰਮ ਸਜਾ ਸਕਦੇ ਹਨ, ਖ਼ੂਬਸੂਰਤ ਔਰਤਾਂ ਦੀ ਨਿਫਾਸਤ ਦੱਸ ਸਕਦੇ ਹਨ । ਕਿੱਲੀ ਤੇ ਟੰਗੀਆਂ ਤਲਵਾਰਾਂ ਜ਼ੰਗ ਆਲੂਦਾ ਹੋ ਗਈਆਂ ਹਨ । ਵਸਮੇ ਜਿੰਨੇ ਲੱਗਣੇ ਸਨ ਲੱਗ ਗਏ ਹਨ । ਦੱਖਣ ਵਿਚ ਜੇ ਮੈਂਹਦੀ ਲਾਈ ਤਾਂ ਰੰਗ ਨਹੀਂ ਚੜ੍ਹਨਾ, ਦੱਖਣ ਦੀ ਮੁਹਿੰਮ ਬਹੁਤ ਖ਼ਤਰਨਾਕ ਏ । ਸਲਾਮ ਮਿਰਜ਼ਾ ਰਾਜਾ ਜੈ ਸਿੰਘ ਤੈਨੂੰ ਖ਼ੁਦਾ ਜੱਨਤ ਨਸੀਬ ਕਰੇ । ਔਰੰਗਜ਼ੇਬ ਦੇ ਬੋਲ ਸਨ ।

—ਸ਼ਹਿਨਸ਼ਾਹ ਮਿਰਜ਼ਾ ਰਾਜੇ ਦੇ ਮਰਨ ਦਾ ਤੁਹਾਨੂੰ ਬੜਾ ਅਫਸੋਸ ਏ, ਤੁਸੀਂ ਤੇ ਆਪੇ ਆਖਿਆ ਕਰਦੇ ਸੀ ਇਹਨਾਂ ਕਾਫਰਾਂ ਨੇ ਗੰਦ ਪਾਇਆ ਹੋਇਆ ਏ, ਨਾ ਇਹ ਮਰਦੇ ਨੇ ਤੇ ਨਾ ਗਲੋਂ ਲੱਥਦੇ ਨੇ, ਆਖਣ ਵਾਲਾ ਆਸਫ ਖ਼ਾਂ ਸੀ ।

—ਗੁੱਸੇ ਵਿਚ ਕਦੀ ਆਖ਼ ਦਿੱਤਾ ਹੋਵੇਗਾ, ਵੈਸੇ ਮਿਰਜ਼ਾ ਰਾਜਾ ਮੁੜ ਕੇ ਨਹੀਂ ਜੰਮਣਾ ।

—ਰਾਜਾ ਜਸਵੰਤ ਸਿੰਘ ਜੋਧਪੁਰੀਆ ਜਿਨ ਕਾਬਲ ਜਿੱਤਿਆ, ਕੰਧਾਰ ਜਿੱਤੀ, ਪਿਸ਼ਾਵਰ ਤੇ ਰਾਵਲਪਿੰਡੀ ਦੇ ਇਲਾਕੇ ਥੰਮ੍ਹ ਕੇ ਰੱਖੇ, ਜਿਸ ਪਠਾਣਾਂ ਦੇ ਨੱਕ ਵਿਚ ਨਕੇਲ ਪਾਈ, ਪਠਾਣ ਕਿਤੇ ਕੰਨ 'ਚ ਪਾਏ ਨਹੀਂ ਸਨ ਦੁਖਦੇ । ਇੰਨੀ ਜਾਨ ਘਾਲਣ ਤੋਂ ਬਾਅਦ ਇਨਾਮ ਕੀ ਮਿਲਿਆ । ਦੱਸਾਂ ! ਨਾ ਹੀ ਸੁਣੇਂ ਤਾਂ ਚੰਗਾ ਏ, ਐਵੇਂ ਕਲੇਜਾ ਲੂਸ ਜਾਊ । ਸ਼ਾਹੀ ਖਿਲਅਤ ਸ਼ਾਹੀ ਹਰਕਾਰਾ ਲੈ ਕੇ ਗਿਆ ਕਾਬਲ, ਨਾਲ ਜੜਾਊ ਤਲਵਾਰ, ਬਾਦਸ਼ਾਹ ਦਾ ਤੋਹਫਾ ਖਿਲਅਤ ਪਹਿਨਣੀ ਪਈ, ਉਹ ਜ਼ਹਿਰੀਲੀ ਸੀ । ਇਕ ਸਾਹ ਨਾ ਲਿਆ । ਸਾਰੇ ਜਿਸਮ ਵਿਚ ਜ਼ਹਿਰ ਰਚ ਗਿਆ। ਨੀਲਾ ਹੋ ਗਿਆ ਸਾਰਾ ਬਦਨ । ਰੂਹ ਉਡਾਰੀ ਮਾਰ ਗਈ । ਅਰਥੀ ਚੁੱਕ ਕੇ ਲਿਆਏ ਰਾਜਪੂਤ, ਦੁਹੱਥੜਾਂ ਮਾਰ-ਮਾਰ ਹੋਇਆ ਰਾਜਪੂਤਾਨਾ ਪਰ ਔਰੰਗਜ਼ੇਬ ਨੇ ਓਪਰੀਆਂ ਢਾਹਾਂ ਮਾਰੀਆਂ । ਅੱਥਰੂ ਵਗਾ-ਵਗਾ ਤਖ਼ਤ ਭਿਉਂ ਦਿੱਤਾ ।

ਮਿਰਜ਼ੇ ਦੇ ਪੁੱਤ ਨੇ ਤੇ ਤਲਵਾਰ ਦੀ ਨੋਕ ਨਾਲ ਉਹ ਬੰਦੇ ਸਿੱਧੇ ਕਰ ਲਏ, ਜਿਹੜੇ ਅਜੇ ਮੁੱਛਾਂ ਨੂੰ ਮਰੋੜਾ ਦੇਣਾ ਹੀ ਸਿੱਖੇ ਸਨ । ਜੋਧਪੁਰੀਆਂ ਨੇ ਕਈਆਂ ਦੀਆਂ ਦਾਹੜੀਆਂ ਮੁੰਨ ਸੁੱਟੀਆਂ । ਕਈਆਂ ਦੀਆਂ ਮੁੱਛਾਂ ਪੁੱਟੀਆਂ, ਪਰ ਇਹ ਕੁੱਤੇ ਸੁੰਘਣੋਂ ਨਾ ਹਟੇ ।

ਇਹ ਗੱਲ ਸੂਰਜ ਡੁੱਬਣ ਵੇਲੇ ਹੋਈ, ਢੰਡੋਰਚੀ ਦੀ ਆਵਾਜ਼ ਲੋਕਾਂ ਉਦੋਂ ਸੁਣੀ, ਪਰ ਰਾਜਪੂਤਾਂ ਨੇ ਅੱਧੀ ਰਾਤ ਹੋਣ ਨਾ ਦਿੱਤੀ, ਸਾਰੀਆਂ ਰਾਣੀਆਂ, ਮਹਾਰਾਣੀਆਂ, ਪਟਰਾਣੀਆਂ, ਗੋਲੀਆਂ, ਬਾਂਦੀਆਂ ਦਿੱਲੀ ਵਿਚੋਂ ਕੱਢੀਆਂ, ਸਾਹ ਜਾ ਕੇ ਜੋਧਪੁਰ ਹੀ ਲਿਆ । ਮੁੱਛ ਨੂੰ ਮਰੋੜੇ ਦੇਣ ਵਾਲੇ ਛਣਕਣੇ ਛਣਕਾਉਂਦੇ ਰਹਿ ਗਏ । ਬੁਲਬੁਲਾਂ ਉੱਡ ਗਈਆਂ । ਸੀਨੇ ਤੇ ਹੱਥ ਧਰ ਠੰਢੀਆਂ ਆਹਾਂ ਭਰਦੇ । ਰਾਜਕੁਮਾਰ ਜਿਹੜੇ ਅਜੇ ਨਬਾਲਗ ਸਨ ਉਹਨਾਂ ਵੀ ਦਿੱਲੀ ਤੋਂ ਕਿਨਾਰਾ-ਕਸ਼ੀ ਕਰ ਲਈ । ਜਿਹੜੀਆਂ ਅਭਾਗਣਾਂ ਰਹਿ ਗਈਆਂ, ਰਾਜਪੂਤਾਂ ਨੇ ਸੂਰਜ ਦੀ ਕਿਰਨ ਪੁੰਗਰਨ ਨਾ ਦਿੱਤੀ, ਹਵੇਲੀਆਂ ਵਿਚ ਇਕੱਠੀਆਂ ਕਰ ਬਿਠਾਈਆਂ, ਬਾਰੂਦ ਰੱਖ ਕੇ ਉਡਾ ਦਿੱਤਾ, ਨਾ ਹਵੇਲੀਆਂ ਰਹੀਆਂ ਤੇ ਨਾ ਹਵੇਲੀਆਂ ਵਾਲੀਆਂ । ਸ਼ਾਹੀ ਹਰਮ ਦੀ ਇਕ ਬਾਹੀ ਉਡ ਗਈ । ਔਰੰਗਜ਼ੇਬ ਦੜ ਵੱਟ ਗਿਆ । ਵਿਚੇ ਵਿਚ ਪੀ ਗਿਆ ਜ਼ਬਾਨ ਤੋਂ ਉਫ਼ ਨਾ ਆਖੀ । ਜ਼ਬਾਨ ਖੋਲ੍ਹਣੀ ਤੇ ਦਰਕਨਾਰ ਉਬਾਸੀ ਤਕ ਨਾ ਲਈ ।

ਫ਼ਜ਼ਲ ਦੀ ਪਹਿਲੀ ਅਜ਼ਾਨ ਹੋਈ ਖਲਕਤ ਏ ਖ਼ੁਦਾ ਨੇ ਵਜ਼ੂ ਕੀਤਾ । ਮੁਸੱਲੇ ਸਾਂਭੇ ਤੇ ਨਮਾਜ਼ ਗੁਜ਼ਾਰੀ ਖ਼ੁਦਾ ਦੀ ਬਾਰਗਾਹ ਵਿਚ ਜਾਮਾ-ਮਸਜਦ ਦੀਆਂ ਸੀੜੀਆਂ ਉਤਰ ਰਹੇ ਸੀ ਨਮਾਜ਼ੀ, ਨਵੇਂ ਕਾਨੂੰਨ ਦੀ ਡੌਂਡੀ ਪਿੱਟ ਰਹੀ ਸੀ ।

—ਹੁਕਮ ਬਾਦਸ਼ਾਹ ਦਾ ਤੇ ਖਲਕਤ ਖ਼ੁਦਾ ਦੀ, ਆਲਮਗੀਰ ਸਹਿਨਸ਼ਾਹ ਨੇ ਕੁਝ ਨਵੇਂ ਕਾਨੂੰਨ ਜਾਰੀ ਕੀਤੇ ਹਨ । ਪਬਲਿਕ ਸੁਣ ਲਏ, ਤੇ ਉਹਦੇ ਤੇ ਅਮਲ ਕਰੇ । ਜਿਸ ਬੰਦੇ ਨੇ ਕਾਨੂੰਨ ਦੀ ਉਲੰਘਣਾ ਕੀਤੀ, ਜਾਂ ਜਿਹੜਾ ਬੰਦਾ ਕਾਨੂੰਨ ਹੱਥ ਵਿਚ ਲੈਣ ਦੀ ਹਮਾਕਤ ਕਰਦਾ ਫੜਿਆ ਗਿਆ, ਕਾਨੂੰਨ ਦਾ ਉਹ ਮੁਜਰਮ ਠਹਿਰਾਇਆ ਜਾਏਗਾ । ਢੰਡੋਰਚੀ ਆਖ ਰਿਹਾ ਸੀ । ਪਹਿਲਾ ਕਾਨੂੰਨ ਇਹ ਹੈ :

ਮਥਰਾ, ਕੁਰੂਕਸ਼ੇਤਰ, ਅਯੁੱਧਿਆ, ਬਨਾਰਸ ਦੇ ਉਹ ਮੰਦਰ ਗਿਰਾ ਦਿੱਤੇ ਜਾਣ, ਜਿੱਥੇ ਹਿੰਦੂਆਂ ਦੇ ਯਾਤਰੀ ਜ਼ਿਆਦਾ ਜਾਂਦੇ ਹਨ, ਉਥੇ ਖ਼ੂਬਸੂਰਤ ਮਸਜਦਾਂ ਬਣਾ ਦਿੱਤੀਆਂ ਜਾਣ ।

ਸਿੱਖ ਧਰਮਸ਼ਾਲਾਵਾਂ ਨੂੰ ਢਾਹ-ਢੇਰੀ ਕਰ ਦਿੱਤਾ ਜਾਏ, ਤਾਂ ਜੋ ਸਿੱਖਾਂ ਦਾ ਇਸਲਾਮ ਵਲ ਰੁਖ ਪਰਤੇ । ਉਹਨਾਂ ਨੂੰ ਮੁਸਾਫਰਖਾਨਿਆਂ ਵਿਚ ਬਦਲ ਦਿਤਾ ਜਾਵੇ ਤਾਂ ਜੋ ਮੁਸਾਫਰ ਤਕਲੀਫ ਤੋਂ ਬਚ ਸਕਣ ।

ਮੁਸਲਮਾਨ ਗਰੀਬ ਹਨ, ਇਸ ਲਈ ਉਹਨਾਂ ਨੂੰ ਜੱਜ਼ੀਏ ਦੀ ਰਕਮ ਮੁਆਫ ਕੀਤੀ ਜਾਂਦੀ ਏ । ਜਿਹੜੇ ਧਨਾਢ ਵਪਾਰੀ ਹਨ, ਇਹਨਾਂ ਦਾ ਭਾਰ ਚੁੱਕਣ ।

ਹਿੰਦੁਸਤਾਨ ਵਿਚ ਇਸਲਾਮੀ ਕਾਨੂੰਨ ਲਾਗੂ ਕੀਤਾ ਜਾ ਰਿਹਾ ਏ, ਸ਼ਰ੍ਹਾ ਦੇ ਮੁਤਾਬਕ ਹਰ ਫੈਸਲਾ ਮੁਫਤੀ ਕਰੇਗਾ ।

ਵਿਦਵਾਨ, ਆਲਮ ਫ਼ਾਜ਼ਲ ਛੇਤੀ ਤੋਂ ਛੇਤੀ ਇਸਲਾਮ ਦੇ ਨੇੜੇ ਆ ਜਾਣ । ਹਕੂਮਤ ਉਹਨਾਂ ਲਈ ਰਹਿਮਤਾਂ ਦੇ ਦਰਵਾਜ਼ੇ ਖੋਲ੍ਹ ਦੇਵੇਗੀ । ਜਿਹੜੇ ਹਿੰਦੂ ਇਸਲਾਮ ਕਬੂਲ ਕਰਨਗੇ, ਉਹਨਾਂ ਦੀ ਸ਼ਾਦੀ ਤੇ ਰਹਿਣ ਸਹਿਣ ਤੇ ਨੌਕਰੀ ਦੀ ਜ਼ਿੰਮੇਦਾਰੀ ਹਕੂਮਤ ਸਿਰ ਹੋਵੇਗੀ।

ਐਲਾਨ ਹੋਇਆ, ਲੋਕਾਂ ਸੁਣਿਆ ਕਿਸੇ ਨੇ ਉਹਦੇ ਖਿਲਾਫ ਕੋਈ ਆਵਾਜ਼ ਨਾ ਚੁੱਕੀ, ਹਿੰਦੂ ਤੇ ਭੰਗ ਦੇ ਛੰਨੇ ਵਾਂਗੂ ਪੀ ਗਏ । ਕਿਸੇ ਨੇ ਏਧਰ ਧਿਆਨ ਵੀ ਨਾ ਮਾਰਿਆ ।

ਇਹਦੇ ਖਿਲਾਫ ਔਰੰਗਜ਼ੇਬ ਦੇ ਪੁੱਤ ਨੇ ਆਵਾਜ਼ ਚੁੱਕੀ, ਦਬਾ ਦਿੱਤੀ ਗਈ । ਸ਼ਿਵਾ ਜੀ ਨੇ ਚਿੱਠੀ ਲਿਖੀ, ਕਿਸੇ ਨੇ ਪੜ੍ਹ ਕੇ ਵੀ ਨਾ ਵੇਖੀ । ਮੈਵਾੜ ਵਿਚ ਚੰਗਾ ਰੋਸ ਪ੍ਰਗਟ ਕੀਤਾ ਗਿਆ ਕਿਸੇ ਨੇ ਕੰਨ ਵੀ ਨਾ ਧਰੇ । ਗਰਦੋ ਗੁਬਾਲ, ਮਿੱਟੀ ਘੱਟਾ, ਕੱਖ ਕਾਨ, ਇਕਠੇ ਹੁੰਦੇ ਗਏ ਜਦ ਇਹ ਉਡਣਗੇ ਤਦ ਕਿੱਡੀ ਹਨੇਰੀ ਆਵੇਗੀ। ਕੋਈ ਨਹੀਂ ਸੀ ਜਾਣਦਾ ।

ਮਥਰਾ ਦਾ ਡੇਰਾ ਕੇਸ਼ੋ ਰਾਏ ਜਿਹਦੇ ਤੇ ਤੇਤੀ ਲੱਖ ਰੁਪਏ ਦੀ ਲਾਗਤ ਨਾਲ ਮੰਦਰ ਉਸਾਰਿਆ ਗਿਆ ਸੀ, ਨਰ ਸਿੰਘ ਬੁੰਧੇਲ ਨੇ ਸਾਰੀ ਉਮਰ ਦੀ ਕਮਾਈ ਲਾ ਦਿੱਤੀ ਸੀ, ਘੜੀਆਂ ਵਿਚ ਢਹਿ ਢੇਰੀ ਕਰ ਦਿੱਤਾ ਗਿਆ ਤੇ ਉਥੇ ਜਾਮਾ ਮਸਜਦ ਬਣੀ । ਮਥਰਾ ਦੇ ਕਈਆਂ ਮੰਦਰਾਂ ਤੇ ਆਲੀਸ਼ਾਨ ਮਸਜਦ ਦੇ ਗੁੰਬਦ ਉਭਰੇ । ਜਿਹੜੇ ਅਸਮਾਨ ਨਾਲ ਗੱਲਾਂ ਕਰਨ ਲੱਗ ਪਏ ।

ਮਿਰਜ਼ਾ ਰਾਜਾ ਜੈ ਸਿੰਘ ਦੇ ਜਿਉਂਦਿਆਂ ਇਹ ਸਭ ਕੁਝ ਬਦਲ ਗਿਆ, ਨਾ ਉਹ ਅੱਖੀਆਂ ਰਹੀਆਂ ਤੇ ਨਾ ਸ਼ਰਮ । ਹਿੰਦੂਆਂ ਦੇ ਘਰ ਵਿਚ ਚਰਾਗ ਗੁੱਲ ਹੋ ਗਏ ।

ਵਿਚਾਰਾਂ ਗੁਰੂ ਘਰ ਵਿਚ ਵੀ ਹੋਈਆਂ ਤੇ ਸੋਚਣ ਤੇ ਮਜਬੂਰ ਹੋ ਗਏ, ਪੰਜਾਬ ਵਾਲੇ ।



## ੧੧

# ਸਾਧੋ ਮਨ ਕਾ ਮਾਨ ਤਿਆਗੋ

—ਗੁਰ ਸਿੱਖ ਆਖਣ ਲੱਗਾ, ਮੈਂ ਵਿਚੋਂ ਗੱਲ ਭੁੱਲ ਗਿਆ, ਟਪਲਾ ਜੂ ਖਾ ਲਿਆ। ਖਿਆਲ ਉਖੜਿਆ, ਚੇਤਨਾ ਟੁੱਟੀ, ਸੁਰਤੀ ਨੇ ਭਵਾਟਨੀ ਖਾਧੀ, ਗੱਲ ਕਿਧਰ ਸੀ, ਕਿਧਰ ਚਲੀ ਗਈ, ਜਾਣਾ ਸੀ ਲੱਖੀ ਜੰਗਲ ਵੱਲ ਤੇ ਪੁੱਜ ਗਏ ਬਕਾਲੇ, ਭਾਵੇਂ ਆਖਰੀ ਪੜਾਅ ਸਾਡਾ ਬਕਾਲਾ ਹੀ ਸੀ, ਇਹ ਸਾਰੀਆਂ ਗੱਲਾਂ ਬਿਰਤੀ ਜੁੜਨ ਨਾਲ ਹੁੰਦੀਆਂ ਨੇ ।

—ਬੰਦਾ ਭੁਲਣਹਾਰ ਏ, ਭੁੱਲ ਈ ਜਾਂਦਾ ਏ । ਮੈਂ ਤੇ ਤਰਨਤਾਰਨ ਤੋਂ ਹੀ ਮੁੜ ਆਇਆ ਸਾਂ । ਇਸ ਲਈ ਪੁੱਛਣ ਲੱਗਾ ਹਾਂ, ਉਧਰ ਕਿੱਦਾਂ ਵਾਪਰੀ, ਬੋਲ ਲੁਬਾਣੇ ਸਿੱਖ ਦੇ ਸਨ ।

—ਗੁਰੂ ਦਾ ਘੋੜਾ ਜਿਧਰ ਗਿਆ ਸੰਗਤਾਂ ਨੇ ਵਹੀਰਾਂ ਘੱਤ ਲਈਆਂ । ਸੰਗਤਾਂ ਦਾ ਹੜ੍ਹ ਵਗ ਤੁਰਿਆ । ਸੂਰਜ ਦੇ ਨਾਲ-ਨਾਲ ਪ੍ਰਛਾਵਾਂ ਜਾਂਦਾ ਏ, ਸੇਵਕ ਗੁਰੂ ਦੇ ਪਿੱਛੇ, ਗਾਂ ਮਗਰ ਵੱਛਾ, ਮਾਂ ਮਗਰ ਬਾਲ, ਪਿਉ ਪਿਛੇ ਪੁੱਤ । ਸੰਗਤਾਂ ਨੂੰ ਖੁਸ਼ਬੂ ਆ ਗਈ ਸੀ ਗੁਰੂ ਦੀ । ਜੇ ਅਸੀਂ ਡਾਂਡੇ ਮੀਂਡੇ ਚਲੇ ਤਾਂ ਅੱਗੇ ਸੰਗਤਾਂ, ਜੇ ਅਸਾਂ ਪਹਾ ਫੜਿਆ ਤਾਂ ਅਗੇ ਸੰਗਤਾ । ਮੱਥੇ ਟੇਕਣ ਵਾਲਿਆਂ ਗੁਰੂ ਦਾ ਚੱਲਣਾ ਮੁਸ਼ਕਲ ਕਰ ਦਿੱਤਾ ।

—ਲੱਖੀ ਜੰਗਲ ਦਾ ਇਕ ਪਿੰਡ ਸਾਬੋ ਕੀ ਮੰਡੀ ਏ, ਉਹਨਾਂ ਦਿਨਾਂ ਵਿਚ ਪਿੰਡ ਦੂਰ ਦੁਰੇਡੇ ਹੀ ਹੁੰਦੇ ਸਨ । ਨਾਲੇ ਲੱਖੀ ਜੰਗਲ ਬੰਦਾ ਨਾ ਬੰਦੇ ਦੀ ਜ਼ਾਤ । ਬੰਦਾ ਜੇ ਰਾਹ ਭੁੱਲ ਜਾਂਦਾ ਤੇ ਫਿਰ ਗੁਰੂ ਹੀ ਰਾਖਾ ਸੀ । ਬੰਦਾ ਮੂੰਹ ਚੁੱਕ ਕੇ ਜਿਧਰ ਤੁਰ ਪੈਂਦਾ ਤੇ ਫਿਰ ਕਿਥੇ ਜਾ ਨਿਕਲੇ । ਜੇ ਤ੍ਰੇਹ ਲੱਗ ਪੈਂਦੀ ਤਾਂ ਜ਼ਬਾਨ ਗਿੱਠ ਬਾਹਰ ਨਿਕਲ ਆਉਂਦੀ । ਪਾਣੀ ਦਾ ਬੜਾ ਤੋੜਾ ਸੀ, ਦੁੱਧ ਦਾ ਛੰਨਾ ਤਾਂ ਕੋਈ ਪਿੰਡ ਵਾਲਾ ਪਿਲਾ ਦਿੰਦਾ, ਪਰ ਪਾਣੀ ਮੰਗਿਆਂ ਉਹਨੂੰ ਗਸ਼ ਪੈ ਜਾਂਦੀ ।

—ਤਾਂ ਤੇ ਪਾਣੀ ਫਿਰ ਸੋਨੇ ਤੋਂ ਮਹਿੰਗਾ ਹੋਇਆ । ਬੋਲ ਲੁਬਾਣੇ ਦੇ ਸਨ ।

—ਕੀਮਤ ਈ ਉਸੇ ਚੀਜ਼ ਦੀ ਏ ਜਿਹੜੀ ਮਿਲੇ ਨਾ ।

—ਲੋਕੀਂ ਖੂਹ ਕਿਉਂ ਨਹੀਂ ਪੁੱਟ ਲੈਂਦੇ ।

—"ਤਿੰਨ ਮੰਜਲਾਂ ਡੂੰਘਾ ਖੂਹ ਪੁੱਟੇ ਤਾਂ ਵੀ ਪਾਣੀ ਨਿਕਲੇ ਜਾਂ ਨਾ ਨਿਕਲੇ, ਇਹ ਰਬ ਹੀ ਜਾਣੇ ।"

—ਘਰ ਕੁਲਾ ਗਹਿਣੇ, ਪਾਣੀ ਨਿਕਲ ਆਇਆ ਤੇ ਸਮਝੋ ਵਾਰੇ ਨਿਆਰੇ ਹੋ ਗਏ, ਨਹੀਂ ਤਾਂ ਬਗਲੀ ਪਾਉਣ ਦੀ ਨੌਬਤ ਆ ਗਈ । ਖੂਹ ਕੋਈ ਵਿਰਲਾ, ਜਿਗਰੇ ਵਾਲਾ ਹੀ ਲਾਉਂਦਾ, ਜਾਂ ਰਾਜਾ ਲਾਵੇ ਜਾਂ ਸ਼ਾਹੂਕਾਰ । ਮਾੜਾ ਮੋਟਾ ਤੇ ਸੋਚ ਵੀ ਨਹੀਂ ਸੀ ਸਕਦਾ । ਇਹ ਗੱਲ ਗੁਰ ਸਿੱਖ ਨੇ ਆਖੀ ।

—ਤਾਂਹੀਉਂ ਤੇ ਵਸੋਂ ਘੱਟ ਏ ।

—ਬਾਂਗਰ ਦੇਸ਼ ਵਿਚ ਉਕੜ-ਦੁਕੜੀ ਆਬਾਦੀ ਏ । ਜਿਥੇ ਪਾਣੀ ਉਥੇ ਬੰਦੇ। ਤਾਹੀਉਂ ਤੇ ਸ਼ਾਹੀ ਫੌਜ ਡਰਦੀ ਇਧਰ ਮੂੰਹ ਨਹੀਂ ਕਰਦੀ । ਲੱਖੀ ਜੰਗਲ ਤੇ ਕਰਬਲਾ ਵਿਚ ਕੋਈ ਫਰਕ ਨਹੀਂ । ਪੰਜਾਬ ਵਲ ਜਾਣਾ ਹੋਵੇ, ਤੇ ਮੁੱਛਾਂ ਸਵਾਰਦੇ ਨਹੀਂ ਸਨ ਥੱਕਦੇ ।

—ਫਿਰ ਅੱਗੇ ਕੀ ਹੋਇਆ ?

—ਸਾਬੋ ਕੀ ਮੰਡੀ ਦੀਵਾਨ ਸਜਿਆ ਹੋਇਆ ਸੀ, ਕੀਰਤਨ ਹੋ ਰਿਹਾ ਸੀ, ਬਾਣੀ ਪੜ੍ਹੀ ਜਾ ਰਹੀ ਸੀ । ਅੰਮ੍ਰਿਤ ਵਰਸ਼ਾ ਹੋ ਰਹੀ ਸੀ । ਪੌਣ ਵਰ੍ਹ ਰਹੀ ਸੀ । ਬਾਣੀ ਵਿਚ ਲੀਨ ਹੋਈ ਸੰਗਤ ਅਨੰਦ ਦੇ ਹੁਲਾਰੇ ਲੈ ਰਹੀ ਸੀ ।

''ਸਾਧੋ ਮਨ ਕਾ ਮਾਨ ਤਿਆਗੋ'' ਦਾ ਹੋਕਾ ਦਿੱਤਾ ਗੁਰ ਸੇਵਕਾਂ ਨੇ । ਸ਼ਬਦ ਪੌਣ 'ਚ ਸਮਾ ਗਿਆ । ਪੌਣ ਚਲੀ ਤੇ ਨਾਲ ਲੈ ਗਈ, ਗੁਰੂ ਦੀ ਬਾਣੀ। ਬਾਂਗਰ ਦੇਸ਼ ਨਿਹਾਲ ਹੋ ਗਿਆ । ਗੁਰ ਆਸਣ ਇਕ ਛੋਟੇ ਜਿਹੇ ਥੜੇ ਤੇ ਸੀ । ਥੜ੍ਹਾ ਵੀ ਰੇਤ ਦਾ ਸੀ । ਸਾਬੋ ਕੀ ਮੰਡੀ ਵਾਲਿਆਂ ਪਾਣੀ ਛਿੜਕ-ਛਿੜਕ ਕੇ ਪੱਕਾ ਕੀਤਾ ਹੋਇਆ ਸੀ । ਬੰਦੇ ਜਿੰਨਾ ਉੱਚਾ । ਆਸਣ ਵਿਛਾਏ ਹੋਏ ਸਨ । ਪਰ ਸਤਿਗੁਰੂ ਨੇ ਉਸ਼ ਥੜ੍ਹੇ ਵਲ ਨਜ਼ਰ ਤੇ ਮਾਰੀ ਪਰ ਉਥੇ ਬੈਠੇ ਨਾ । ਜਦ ਦੀਵਾਨ ਦੀ ਸਮਾਪਤੀ ਹੋਈ ਤਾਂ ਇਕ ਸਿੱਖ ਨੇ ਅਰਜ਼ ਕੀਤੀ ।

—''ਸਤਿਗੁਰ ਸਾਡੀਆਂ ਰੀਝਾਂ ਅਜੇ ਕੁਆਰੀਆਂ ਈ ਹਨ, ਅਸਾਂ ਥੜ੍ਹਾ ਪਿਆਰ ਤੇ ਸ਼ਰਧਾ ਦੀਆਂ ਮੁੱਠੀਆਂ ਭਰ ਭਰ ਕੇ ਬਣਾਇਆ ਏ।''

—ਬਸ ਸਿੱਖਾ, ਹੋਰ ਵੀ ਕੋਈ ਖਾਹਸ਼ ਏ ਤਾਂ ਦੱਸ ਦੇ । ਗੁਰਾਂ ਦੇ ਬਚਨ ਸਨ।

—ਸਾਡੀ ਖਾਹਸ਼ ਇਹੋ ਈ ਏ ।

—ਸਬਰ ਕਰੋ, ਧੀਰਜ ਰੱਖੋ । ਉੱਚੀਆਂ ਅਟਾਰੀਆਂ ਵੀ ਬਣਾਉਣ ਵਾਲਾ ਆ ਜਾਏਗਾ । ਇਹ ਥੜ੍ਹਾ ਉਸ ਲਈ ਬਣਿਆ ਤੇ ਉਸ ਹੀ ਆ ਕੇ ਬਹਿਣਾ ਏ, ਭਾਗ ਲੱਗਣਗੇ ਬੜੀਆਂ ਬਖਸ਼ਸ਼ਾਂ ਹੋਣਗੀਆਂ । ਸੁੰਦਰ ਮੰਦਰਾਂ ਤੋਂ ਉਚੇ ਸੁਨਹਿਰੀ ਕਲਸ ਚੜ੍ਹਨਗੇ । ਜੰਗਲ 'ਚ ਮੰਗਲ ਹੋ ਜਾਊ । ਪੜ੍ਹਨ ਦੀ ਗੱਲ ਚਲੀ, ਵਿਦਿਆ ਦੀ ਕਹਾਣੀ ਪਈ, ਗੁਰਾਂ ਫਰਮਾਇਆ, ਇਹ ਗੁਰੂ ਕੀ ਕਾਂਸ਼ੀ ਹੋਵੇਗੀ ।

ਇਥੇ ਇਕ ਪੁਰਾਣਾ ਤਲਾਅ ਸੀ, ਸਦੀਆਂ ਪੁਰਾਣਾ । ਗਾਰ ਨਾਲ ਭਰਿਆ ਹੋਇਆ । ਕਿਤੇ ਚੂਲੀ ਪਾਣੀ ਦੀ ਛਿਟ ਨਹੀਂ ਸੀ ਉਹਦੇ ਵਿਚ । ਪਤਝੜ ਦੇ ਪੱਤਿਆਂ ਨੇ ਜ਼ਮੀਨ ਦੇ ਬਰਾਬਰ ਕੀਤਾ ਹੋਇਆ ਸੀ। ਸਾਹਿਬਾਂ ਦਾ ਉਧਰ ਧਿਆਨ ਗਿਆ, ਗੁਰੂ ਗਰੀਬ ਨਿਵਾਜ਼ ਉਥੇ ਆਨ ਖਲੋਤੇ । ਹੁਕਮ ਦਿੱਤਾ, ਭਾਈ ਗਾਰ ਕੱਢੋ । ਸੰਗਤਾਂ ਨੇ ਟੋਕਰੀਆਂ ਭਰੀਆਂ, ਬਾਲਟੇ ਭਰੇ, ਕੜਾਹੀਆਂ ਭਰੀਆਂ, ਸੂਰਜ ਲੱਥਣ ਨਾ ਦਿੱਤਾ, ਸਿੱਖ ਕਹੀਆਂ ਲੈ ਲੈ ਕੇ ਤਲਾਅ ਵਿਚ ਦਾ ਸਦੀਆਂ ਪਿਆ ਕੂੜਾ-ਕਰਕਟ ਬਾਹਰ ਕੱਢਣ ਨੂੰ ਤਿਆਰ-ਬਰ-ਤਿਆਰ ਹੋ ਗਏ।

—ਲੈ ਭਈ ਸੱਜਣਾ ਇਕ ਕਹਾਣੀ ਹੋਰ ਸੁਣ, ਧਨਾਢਾਂ ਸ਼ਾਹੂਕਾਰਾਂ ਦੇ ਘਰ ਚੋਰ ਪਏ ਸੁਣੀਦੇ ਸਨ, ਕਦੇ ਫ਼ਕੀਰਾਂ ਦੇ ਡੇਰੇ ਨਹੀਂ ਸਨ ਲੁੱਟੇ । ਲੋਕ ਤੇ ਚੜ੍ਹਾਵੇ ਚੜ੍ਹਾਉਂਦੇ ਸਨ ਪਰ ਚੋਰ ਗੁਰੂ ਦੇ ਡੇਰੇ ਹੀ ਪੈ ਗਏ ।

—ਹੈਂ ਕੱਖ ਨਾ ਰਹੇ ਉਹਨਾਂ ਚੋਰਾਂ ਦਾ, ਗੁਰੂ ਨੂੰ ਵੀ ਲੁੱਟ ਲਿਆ ।

—ਗੁਰੂ ਨੂੰ ਕੀ ਲੁੱਟਣਾ ਸੀ, ਗੁਰੂ ਦੇ ਘੋੜੇ ਸੋਹਣੇ ਸਨ, ਖੋਲ੍ਹ ਕੇ ਲੈ ਗਏ ।

—ਚੋਰਾਂ ਦਾ ਗਿਰਾਂ ਹੋਣਾ ਏ, ਕਈ ਨਗਰ ਵੀ ਚੋਰਾਂ ਵਸਾਏ ਹੁੰਦੇ ਨੇ ।

—ਚੋਰਾਂ ਦਾ ਨਹੀਂ, ਗੰਢਿਆਂ ਵਿਚੋਂ ਗੰਢੇਲਾਂ ਵੀ ਨਿਕਲ ਆਉਂਦੀਆਂ ਨੇ । ਲੋਕ ਘੋੜਿਆਂ ਦੇ ਸ਼ੌਕੀਨ ਸਨ, ਸੋਹਣੇ-ਸੋਹਣੇ ਘੋੜੇ ਵੇਖੇ, ਜੀ ਆ ਗਿਆ । ਰਾਤੀਂ ਖੋਲ੍ਹਣ ਆਣ ਪਏ । ਪਛਾੜਾਂ ਖੋਲ੍ਹੀਆਂ ਪਲਾਕੀ ਮਾਰੀ ਦਾਅ ਲਗਦਿਆਂ ਈ ਨੱਸ ਗਏ । ਗੁਰੂਆਂ ਦਾ ਮਾਲ ਪਚਾਉਣਾ ਬਹੁਤ ਮੁਸ਼ਕਲ ਏ । ਇਹ ਪੂਜਾ ਦਾ ਮਾਲ ਕੋਈ ਕੋਈ ਪਚਾ ਸਕਦਾ ਏ ।

—ਇਹ ਕਿਹੜੇ ਪਿੰਡ ਦੀ ਗੱਲ ਏ ।

—ਧਰਮੇ ਦੇ ਕੋਟ । ਭਾਵੇਂ ਸਾਰਾ ਪਿੰਡ ਗੁਰੂ ਦੇ ਦਰਸ਼ਨਾਂ ਨੂੰ ਆਇਆ । ਪਰ ਚੋਰਾਂ ਤੇ ਆਪਣਾ ਕਾਰਾ ਕਰਨਾ ਸੀ । ਦਿਨੇ ਵੇਖੇ ਤੇ ਰਾਤੀਂ ਹੱਥ ਸਾਫ਼ ਕਰ ਦਿੱਤਾ। ਵਿਚ ਵਿਚ ਕੁਝ ਬੰਦੇ ਕਰਨੀ ਵਾਲੇ ਵੀ ਹੁੰਦੇ ਹਨ ਕਈਆਂ 'ਚ ਸਤ ਹੁੰਦਾ ਏ । ਗੁਰੂ ਸੇਵਕਾਂ ਨੂੰ ਆਪਣੇ ਵੱਲ ਖਿੱਚ ਲੈਂਦਾ ਏ । ਪਰ ਕਈ ਸੇਵਕ ਇੰਨੇ ਬਲਵਾਨ ਹੁੰਦੇ ਹਨ ਕਿ ਗੁਰੂ ਨੂੰ ਆਪਣੇ ਵੱਲ ਖਿੱਚ ਲੈਂਦੇ ਹਨ । ਇਹ ਤੇ ਲਗਨ, ਤਪੱਸਿਆ ਦੇ ਸਾਧਨਾ ਦਾ ਪ੍ਰਤਾਪ ਏ । ਭਗਤ ਭਗਵਾਨ ਤੋਂ ਵੀ ਆਪਣਾ ਕੰਮ ਕਰਵਾ ਲੈਂਦਾ ਏ ।

—ਉਹ ਕਿੱਦਾਂ ?

—ਧਰਮੇ ਦੇ ਕੋਟ ਜਦ ਅਸੀਂ ਪੁੱਜੇ ਇਕ ਕਾਮਾ ਭਾਈ ਜਗਤਾ ਨਾਂ ਦਾ ਕਿਰਤੀ ਹਜ਼ੂਰ ਦੇ ਦਰਬਾਰ ਵਿਚ ਹਾਜ਼ਰ ਹੋਇਆ ਤੇ ਅਰਜ਼ ਕੀਤੀ । ਹਜ਼ੂਰ ਅੱਜ ਰਾਤ

ਮੇਰੇ ਘਰ ਬਿਸਰਾਮ ਕਰਨ । ਅਰਜ਼ ਕਰਨ ਵਾਲੇ ਨੇ ਅਰਜ਼ ਕਰਨੀ ਸੀ, ਹਜ਼ੂਰ ਨੇ ਕਬੂਲ ਕਰ ਲਈ । ਉਹਦੇ ਦਿਲ ਨੂੰ ਚਾਰ ਚੰਨ ਲੱਗ ਗਏ । ਉਹਨਾਂ ਦੀ ਪਿੱਠ ਤੇ, ਨੱਚਦੇ ਘੋੜੇ ਸਾਰਿਆਂ ਦੀਆਂ ਅੱਖਾਂ ਵਿਚ ਸਨ । ਚੋਰਾਂ ਨੇ ਵੀ ਉਹੋ ਦੋਵੇਂ ਤਾੜੇ। ਚੋਰਾਂ ਲਈ ਘੁੱਪ ਹਨੇਰਾ, ਚਾਨਣੀ ਰਾਤ ਵਰਗਾ ਹੁੰਦਾ ਏ । ਉਹਨਾਂ ਨੂੰ ਹਨੇਰੇ ਵਿਚ ਇਕ-ਇਕ ਦੇ ਦੋ-ਦੋ ਦਿਸਦੇ ਹਨ । ਹਰ ਬੰਦੇ ਨੂੰ ਢਿੱਡ ਲੱਗਾ ਹੋਇਆ ਏ । ਗੁਰੂ ਦੇ ਡੇਰੇ ਰਾਤੀਂ ਚੋਰ ਆਣ ਪਏ । ਚੋਰ ਦੋ ਜਣੇ ਸਨ । ਘੋੜੇ ਵੀ ਦੋ ਸਨ । ਜਦ ਪੁਛਾੜਾ ਲਾ ਰਹੇ ਸਨ, ਘੋੜਾ ਹਿਣਕਿਆ, ਪਰ ਚੋਰਾਂ ਨੇ ਉਸ ਦੇ ਮੂੰਹ ਵਿਚ ਕੱਪੜਾ ਦੇ ਦਿੱਤਾ । ਚੋਰਾਂ ਨੇ ਸਾਨੂੰ ਇਹ ਗੱਲ ਦੱਸੀ, ਘੋੜਾ ਤਾਂ ਅਸਾਂ ਖੋਲ੍ਹ ਲਿਆ, ਪਰ ਸਾਨੂੰ ਇਕ ਸ਼ੇਰ ਨਜ਼ਰ ਆਇਆ, ਇਹ ਸ਼ੇਰ ਮੇਰੇ ਅੰਦਰ ਦਾ ਡਰ ਸੀ । ਸ਼ੇਰ ਨੇ ਇਕ ਦੋ ਵੇਰ ਸਾਡੇ ਵੱਲ ਅੱਖਾਂ ਕੱਢੀਆਂ, ਅਸੀਂ ਡਰੇ ਨਹੀਂ ਅਸੀਂ ਪੱਕੇ ਚੋਰ ਸਾਂ । ਜਦੋਂ ਮਨ ਬਣ ਗਿਆ, ਫਿਰ ਕੋਈ ਸਾਹਮਣੇ ਆ ਜਾਏ । ਅਸੀਂ ਲੁੱਟ ਕੇ ਹੀ ਘਰ ਜਾਣਾ । ਜੇ ਕੋਈ ਗੁਰੂ ਏ ਤੇ ਫਿਰ ਕੀ, ਅਸੀਂ ਵੀ ਗੁਰੂ ਧਿਆ ਕੇ ਹੀ ਆਏ ਸਾਂ ਘਰੋਂ । ਜਿਹੜਾ ਪੀਰ ਡਾਹਢਾ ਹੋਵੇ ਬਾਜੀ ਮਾਰ ਜਾਊ । ਬਸ ਅਸਾਂ ਇਹੋ ਸਮਝ ਕੇ ਘੋੜਿਆਂ ਦੇ ਰੱਸੇ ਖੋਲ੍ਹ ਲਏ । ਰੱਬ ਜਾਣਦਾ ਏ ਸਾਡਾ ਦਿਲ ਧੜਕਿਆ ਤੇ ਬੜਾ ਮਨ ਕਰੜਾ ਕਰਕੇ ਪਲਾਕੀਆਂ ਮਾਰ ਲਈਆਂ ।

—ਜਦ ਸੰਗਤ ਉਠੀ ਚੋਰ ਦੂਜੀ ਜੂਹ ਵਿਚ ਜਾ ਪੁੱਜੇ ਸਨ । ਸੰਗਤ ਨੇ ਵੇਖਿਆ ਡੇਰੇ ਦਾ ਹੋਰ ਕੋਈ ਨੁਕਸਾਨ ਨਹੀਂ ਹੋਇਆ, ਸਿਰਫ ਗੁਰੂ ਦੇ ਘੋੜੇ ਹੀ ਚੋਰੀ ਹੋਏ ਹਨ ।

ਪਹਿਲਾਂ ਵਿਚਾਰ ਬਣੀ ਇਹਦੇ ਵਿਚ ਹਕੂਮਤ ਦੇ ਕਿਸੇ ਹਾਕਮ ਦੀ ਕਾਰਸਤਾਨੀ ਏ, ਫਿਰ ਸੋਚਿਆ ਕਿ ਪਿੰਡ ਦੇ ਚੌਧਰੀ ਦੀ ਨੀਤ ਬਦ ਹੋ ਗਈ ਹੋਵੇਗੀ । ਇਕ ਗੱਲ ਵਿਚੋਂ ਹੋਰ ਉਠ ਪਈ, ਇਹ ਘੋੜੇ ਗੁਰੂ ਦੇ ਘਰ, ਆਪਣੇ ਬੰਦਿਆਂ ਤੋਂ ਬਗੈਰ ਚੋਰੀ ਨਹੀਂ ਕਰ ਸਕਦਾ । ਉਹ ਬੰਦੇ ਕੌਣ ਹੋ ਸਕਦੇ ਹਨ । ਇਕ ਬੰਦੇ ਨੇ ਧੀਰਮਲ ਦਾ ਨਾਂ ਲਿਆ । ਦੂਜੇ ਬੰਦੇ ਨੇ ਹਰਜੀ ਦੇ ਨਾਂ ਦੀ ਪਰਚੀ ਕੱਢੀ । ਅੰਦਾਜ਼ੇ ਲੱਗ ਰਹੇ ਸਨ । ਪਰ ਜਦ ਖ਼ਬਰਾਂ ਗੁਰੂ ਕੋਲ ਪੁੱਜੀਆਂ । ਤਦ ਸਤਿਗੁਰਾਂ ਫ਼ਰਮਾਇਆ ਇਹ ਕਸਬ ਕਿਸੇ ਆਮ ਬੰਦੇ ਦਾ ਨਹੀਂ, ਖ਼ਾਨਦਾਨੀ ਚੋਰ ਦਾ ਕੰਮ ਏ । ਚਿੰਤਾ ਨਾ ਕਰੋ । ਫ਼ਿਕਰ ਕਰਨ ਦੀ ਲੋੜ ਨਹੀਂ । ਘੋੜੇ ਫੜੇ ਜਾਣਗੇ । ਸੂਰਜ ਦੀ ਟਿੱਕੀ ਡੁੱਬਣ ਤੋਂ ਪਹਿਲਾਂ ਘੋੜੇ ਆਪਣੇ ਕਿਲ੍ਹੇ ਤੇ ਬੱਝੇ ਵੇਖ ਲਿਉ ।

—ਉਹ ਕਿੱਦਾਂ ਇਕ ਸਿੱਖ ਨੇ ਅਰਜ਼ ਕੀਤੀ ।

—ਅਸੀਂ ਫੜ ਲਿਆਈਏ । ਸੰਗਤ ਵਿਚੋਂ ਇਕ ਸਿੱਖ ਬੋਲਿਆ । ਮੈਂ ਵੀ ਚੋਰਾਂ ਦਾ ਭਾਈਵਾਲ ਰਿਹਾ ਹਾਂ ।

ਘੋੜੇ ਚੜ੍ਹ ਗਏ, ਘੋੜਿਆਂ ਦੇ ਮਗਰ, ਇਕ ਢਾਬ ਦੇ ਕੰਢੇ ਚੋਰਾਂ ਨੇ ਸਾਹ ਲੈਣ ਲਈ ਘੋੜੇ ਰੋਕੇ, ਪਾਣੀ ਵਿਖਾਇਆ ਘੋੜਿਆਂ ਨੂੰ। ਤਾਂ ਜੋ ਅਗਲੀ ਮੰਜ਼ਲ ਮਾਰ ਲਈ ਜਾਏ। ਪਰ ਚੋਰਾਂ ਦੀ ਗਿੱਚੀ ਆਣ ਨੱਪੀ ਗੁਰੂ ਪਿਆਰਿਆਂ। ਜਦ ਪਤਾ ਲੱਗਾ, ਕਿ ਅਸਾਂ ਗੁਰੂ ਦੇ ਘੋੜੇ ਈ ਚੁਰਾਏ ਹਨ, ਓਪਰੇ ਮਨੋਂ ਆਖਣ ਲੱਗੇ ਅਸਾਂ ਬੜਾ ਮਾੜਾ ਕੰਮ ਕੀਤਾ। ਖ਼ਚਰੇ, ਮੋਮਣੇ, ਬੰਦੇ ਇਸੇ ਤਰ੍ਹਾਂ ਆਪਣਾ ਪਿੱਛਾ ਛੁਡਾ ਲੈਂਦੇ ਹਨ। ਨਿਮੋਝੂਣੇ ਜਿਹੇ ਹੋਏ, ਉਹਨਾਂ ਘੋੜੇ ਗੁਰ ਸਿੱਖਾਂ ਦੇ ਅੱਗੇ ਲਾ ਲਏ। ਗੁਰੂ ਦੀ ਹਜ਼ੂਰੀ ਵਿਚ ਪੇਸ਼ ਹੋ ਗਏ।

—ਸਤਿਗੁਰਾਂ ਮੁਆਫ਼ ਕਰ ਦਿੱਤਾ ਚੋਰਾਂ ਨੂੰ, ਚੋਰ ਬਹੁਤ ਸ਼ਰਮਿੰਦੇ ਹੋਏ। ਜ਼ਮੀਨ ਵਿਹਲ ਦੇ ਦੇਂਦੀ ਤੇ ਵਿਚੇ ਧਸ ਜਾਂਦੇ।

—ਇਕ ਚੋਰ ਵਣ ਦੀ ਲੱਕੜੀ ਤਿੱਖੀ ਕਰਕੇ ਸੰਗਤ ਸਾਹਮਣੇ ਢਿੱਡ 'ਚ ਮਾਰਨ ਲੱਗਾ। ਗੁਰਾਂ ਨੇ ਮੋੜਿਆ, ਤੇ ਫ਼ਰਮਾਇਆ, ਪਛਤਾਵਾ ਈ ਅਸਲ ਸਜ਼ਾ ਏ। ਚੋਰ ਚਰਨੀ ਡਿੱਗ ਪਿਆ। ਪਰ ਦੂਜਾ ਚੋਰ ਕਿਰੜ ਵਾਲਾ ਸੀ, ਉਹ ਵਣ ਦੀ ਲੱਕੜੀ ਮਾਰ ਕੇ ਸੱਚ-ਮੁੱਚ ਜਾਨ ਤੇ ਖੇਡ ਗਿਆ। ਇਕ ਮਰ ਗਿਆ, ਦੂਜਾ ਗੁਰੂ ਦੀ ਚਰਨੀਂ ਪੈ ਗਿਆ।

—ਚੋਰ ਚੋਰ ਨਾ ਰਿਹਾ, ਸਿੱਖ ਬਣ ਗਿਆ। ਕਰਨੀ ਬਲਵਾਨ ਏ। ਲੋਹਾ ਪਾਰਸ ਨੂੰ ਲੱਗਾ, ਸੋਨਾ ਬਣ ਗਿਆ। ਸਾਬੋ ਕੀ ਮੰਡੀ ਦੀ ਮਿੱਟੀ, ਅਕਸੀਰ ਬਣ ਚੁੱਕੀ ਸੀ।



## ੧੨

## ਲਹੂ ਭਰੀ ਊਣੀ ਗਾਗਰ

—ਸਾਡੇ ਜਥੇ ਨੇ ਗੋਬਿੰਦਪੁਰ ਟਿਕਾਣਾ ਆਣ ਕੀਤਾ। ਉਸ ਪਿੰਡ ਦੇ ਬੰਦੇ ਵੇਖੇ, ਬੜੇ ਖੁਸ਼ਕ ਤੇ ਤੋਤੇਚਸ਼ਮ, ਦੀਦ ਨਾ ਮੁਰੀਦ ਤੇ ਮਤਲਬ ਵੇਲੇ ਖੋਤੇ ਨੂੰ ਪਿਉ ਬਣਾ ਲੈਣਾ। ਘੋੜਿਆਂ ਲਈ ਘਾਹ ਖੋਤਣ ਗਏ ਗੁਰਸਿੱਖ, ਜਦ ਉਹਨਾਂ ਘਾਹ ਦੀਆਂ ਪੰਡਾਂ ਬੰਨ ਲਈਆਂ, ਤਦ ਜ਼ਮੀਨ ਦੇ ਮਾਲਕਾਂ ਨੂੰ ਪਤਾ ਲਗਾ, ਸੜੇ ਬਲੇ, ਆ ਗਏ ਲਾਲ ਪੀਲੇ ਚਿਹਰੇ ਕਰਕੇ ਆਖਣ ਲੱਗੇ 'ਕੌਣ ਓ ਤੁਸੀਂ ਕਿੰਨੂੰ ਪੁਛ ਕੇ ਘਾਹ ਖੋਤਿਆ ਜੇ' ਸਿੱਖ ਸਹਿਮ ਗਏ, ਅਰਜ਼ ਕਰਨ ਲੱਗੇ 'ਅਸੀਂ ਗੁਰੂ ਦੇ ਘੋੜਿਆਂ ਲਈ ਘਾਹ ਲੈਣ ਆਏ ਹਾਂ। ਅੱਗੋ ਜ਼ਿਮੀਦਾਰ ਬੋਲੇ, 'ਪਿਉ ਦਾ ਖੇਤ ਸਮਝ ਕੇ ਆ ਗਏ ਸੌਂ' ? ਗੁਰੂ ਤੁਹਾਡਾ, ਸਾਡਾ ਕੀ ਲੱਗਦਾ ਏ। ਘਾਹ ਦਾ ਮੁਲ ਜਾਣਦੇ

ਓ ਕੀ ਏ ? ਸਾਰੇ ਸਾਲ ਦੀ ਕਮਾਈ । ਇਥੇ ਕਿਹੜੀਆਂ ਸੌਹਰੀਆਂ ਦੂਹਰੀਆਂ ਤੇਹਰੀਆਂ ਫਸਲਾਂ ਹੁੰਦੀਆਂ ਨੇ, ਜਿਸ ਤੋਂ ਅਸਾਂ ਕੋਈ ਕਮਾਈ ਖਾਣੀ ਏ । ਘਾਹ ਹੀ ਸਾਡੀ ਜਾਇਦਾਦ ਏ । ਰੱਖ ਦਿਉ ਰੰਬੇ ਤੇ ਖੋਲ ਦਿਉ ਪੰਡਾਂ ।

ਘੱਗਰ ਨਦੀ ਦਾ ਪੱਤਣ ਲੰਘ ਕੇ ਅਸੀਂ ਧਮਤਾਨ ਪੁੱਜੇ । ਇਥੇ ਇਕ ਤਲਾ ਸੀ । ਲੋਕ ਦਸਦੇ ਸਨ ਇਹ ਤਲਾ ਲਵਕੁਸ਼ੂ ਨੇ ਆਪ ਬਣਾਇਆ ਸੀ । ਕਥਾ ਇਸ ਤਰ੍ਹਾਂ ਏ, ਕਿ ਅਸ਼ਵਮੇਧ ਜਗ ਦਾ ਘੋੜਾ ਮਗਧ ਦੇਸ਼ 'ਚ ਘੁੰਮਦਾ ਜਦ ਪੰਜਾਬ ਦੀ ਧਰਤੀ ਤੇ ਆਇਆ ਤੇ ਲਵ-ਕੁਸ਼ੂ ਨੂੰ ਉਹ ਘੋੜਾ ਪਸੰਦ ਆ ਗਿਆ, ਉਨ੍ਹਾਂ ਨੇ ਫੜ ਲਿਆ । ਸਿਆਣਿਆਂ ਬੰਦਿਆਂ ਬਾਲਾਂ ਨੂੰ ਬੜਾ ਮੋੜਿਆ, ਪਰ ਮੰਨੇ ਨਾਂ । ਬਾਲ ਹੱਠ ਬੜਾ ਮਸ਼ਹੂਰ ਏ । ਫਿਰ ਉਹਨਾਂ ਬਾਲਾਂ ਨੂੰ ਦਸਿਆ ਕਿ ਇਹ ਘੋੜਾ ਅਸ਼ਵਮੇਧ ਜਗ ਦਾ ਏ । ਸ੍ਰੀ ਰਾਮ ਚੰਦਰ ਚਕਰਵਰਤੀ ਰਾਜਾ ਬਨਣਾ ਚਾਹੁੰਦੇ ਹਨ । ਇਸ ਲਈ ਇਹ ਘੋੜਾ ਛਡਿਆ ਗਿਆ ਏ । ਨਿਰੀ ਫਸਾਦ ਦੀ ਜੜ੍ਹ । ਆਪਣੀ ਮੌਤ ਨੂੰ ਆਪ ਆਵਾਜ਼ ਮਾਰਨ ਵਾਲੀ ਗੱਲ ਏ । ਘੋੜਾ ਜਿਥੇ ਰੋਕਿਆ ਗਿਆ, ਸਮਝੋ ਉਥੇ ਖ਼ੂਨ ਦੀਆਂ ਨਦੀਆਂ ਵਹਿਣ ਲੱਗ ਪਈਆਂ । ਬੰਦੇ ਬੰਦਿਆਂ ਦੇ ਲਹੂ ਵਿਚ ਨਹਾਉਣਗੇ । ਰੰਡੀਆਂ ਹੋ ਜਾਣਗੀਆਂ ਪਿੰਡਾਂ ਦੀਆਂ ਸਵਾਣੀਆਂ । ਗਭਰੂ ਜੰਗ ਵਿਚ ਝਟਕੇ ਜਾਣਗੇ । ਕੋਹ ਦੋ ਕੋਹ ਹੀ ਦੀਵਾ ਬਲੇਗਾ। ਜੰਗ ਬੰਦੇ ਖਾਣੀ ਕਲਜੋਗਣ ਏ । ਇਸ ਡੈਣ ਨੂੰ ਤੇ ਦੂਰੋਂ ਹੀ ਹੱਥ ਜੋੜ ਛੱਡੋ । ਤੁਸੀਂ ਜ਼ਿਦ ਛੱਡ ਦਿਉ, ਤੇ ਘੋੜੇ ਨੂੰ ਆਪਣੀ ਚਾਲੇ ਚਲਣ ਦਿਉ । ਭਗਵਾਨ ਰਾਮ ਦਾ ਮੁਕਾਬਲਾ ਕਰਨਾ ਬਹੁਤ ਮੁਸ਼ਕਲ ਏ ।

—ਕੌਣ ਰਾਮ ? ਉਸੇ ਰਾਮ ਦੀ ਤੇ ਗੱਲ ਤੁਸੀਂ ਨਹੀਂ ਕਰਦੇ ਜਿਹਨੇ ਲੰਕੇਸ਼ ਪਤੀ ਰਾਵਨ ਨੂੰ ਮਾਰਿਆ ਸੀ । ਲਵ ਕੁਸ਼ੂ ਆਖਣ ਲੱਗੇ ।

—ਉਸੇ ਰਾਮ ਦਾ ਇਹ ਘੋੜਾ ਏ ।

—ਅਸੀਂ ਕਸ਼ੱਤਰੀ ਹਾਂ । ਘੋੜਾ ਸਾਡੀ ਮਲਗੁਜ਼ਾਰ ਵਿਚੋਂ ਕੋਰਾ ਈ ਨਿਕਲ ਜਾਏ, ਇਹ ਸਾਡੀ ਹਤਕ ਏ । ਰਾਮ ਕੀ ਆਖੂ ਇਸ ਧਰਤੀ ਵਿਚ ਕੋਈ ਸੂਰਬੀਰ ਵਸਦਾ ਈ ਨਹੀਂ । ਚਲੋ ਇਸੇ ਬਹਾਨੇ ਰਾਮ ਦੇ ਦਰਸ਼ਨ ਹੋ ਜਾਣਗੇ । ਨਾਲੇ ਸਾਨੂੰ ਬਲ ਪਰਖਣ ਦਾ ਮੌਕਾ ਮਿਲ ਜਾਏਗਾ, ਸਾਡੇ ਵਿਚ ਕਿੰਨਾ ਕੁ ਬਲ ਏ । ਇਹ ਬੋਲ ਲਵ ਕੁਸ਼ੂ ਦੇ ਸਨ ।

—ਜਿਹੜੀ ਰੱਤ ਪੰਜਾਬ ਦੀ ਧਰਤੀ ਤੇ ਡੁਲ੍ਹੇਗੀ ਉਹਦਾ ਕੌਣ ਜ਼ੁੰਮੇਵਾਰ ਏ ?

—ਘੋੜੇ ਨੂੰ ਕਿਤੇ ਅਜਾਂਹ ਵੀ ਨਾ ਲੱਗੇ । ਘੋੜਾ ਬਹਾਦਰਾਂ ਦੀ ਧਰਤੀ ਵਿਚੋਂ ਸੱਖ ਮਸੱਖਣਾ ਨਿਕਲ ਜਾਏ । ਜੇ ਘੋੜਾ ਚੁਪ ਚੁਪੀਤਾ ਨਿਕਲ ਗਿਆ ਫਿਰ ਯਾਂਦ

ਰਖੇ ਇਸ ਧਰਤੀ ਵਿਚ ਕਦੀ ਵੀ ਕੋਈ ਬਹਾਦਰ ਨਹੀਂ ਜੰਮੇਗਾ । ਕੀ ਤੁਸੀਂ ਨਿਪੁੰਸਕ ਬਣ ਕੇ ਜਿਉਣਾ ਚਾਹੁੰਦੇ ਹੋ ?

—ਨਹੀਂ ।

ਚੁਕਰਵਰਤੀ ਰਾਜਾ ਓਨੇ ਚਿਰ ਤਕ ਨਹੀਂ ਬਣਿਆ ਜਾ ਸਕਦਾ ਜਦੋਂ ਤਕ ਪੰਜਾਬ ਨਾ ਜਿਤਿਆ ਜਾ ਸਕੇ । ਯੁਧ ਹੋਇਆ, ਸੰਗਰਾਮ ਵਿਚ ਬਹਾਦਰਾਂ ਦੀਆਂ ਆਹੂਤੀਆਂ ਦਿੱਤੀਆਂ ਗਈਆਂ । ਲਵ ਕੁਸ਼ੂ ਦੇ ਹੱਥੋਂ ਫੌਜ ਹਾਰ ਗਈ ਅਯੁਧਿਆ ਦੀ । ਆਖਰ ਤਾਜ਼ਾ ਦਮ ਫੌਜ ਅਯੁਧਿਆ ਤੋਂ ਹੋਰ ਆਈ । ਉਹਦੇ ਸੈਨਾਪਤੀ ਸਨ ਰਾਜਾ ਰਾਮ ਚੰਦਰ । ਲਵ ਕੁਸ਼ੂ ਇੰਨੇ ਬਹਾਦਰ ਸਨ, ਉਹਨਾਂ ਰਾਜਾ ਰਾਮ ਨੂੰ ਮੂਰਛਤ ਕਰ ਦਿੱਤਾ । ਪੰਜਾਬ ਤੋਂ ਲੈ ਕੇ ਮਗਧ ਦੇਸ਼ ਤਕ ਹਾਹਾਕਾਰ ਮੱਚ ਗਈ। ਤਖ਼ਤ ਡੋਲਿਆ ਅਯੁਧਿਆ ਦਾ । ਜਦ ਮਾਤਾ ਪਿਤਾ ਨੇ ਲਵ ਕੁਸ਼ੂ ਨੂੰ ਦਸਿਆ ਕਿ ਇਹ ਯੁਧ ਪਿਉ ਪੁਤਾਂ ਦੇ ਦਰਮਿਆਨ ਹੋਇਆ ਏ ਤਦ ਬਹੁਤ ਅਫਸੋਸ ਹੋਇਆ ਲਵ ਕੁਸ਼ੂ ਨੂੰ । ਇਹ ਤਲਾ ਉਦੋਂ ਦਾ ਬਣਿਆ ਹੋਇਆ ਸੀ । ਇਹ ਧਰਤੀ ਇੰਨੀ ਨਿਰਦਈ ਏ, ਇਥੇ ਪਿਉ ਪੁਤ ਦਾ ਲਿਹਾਜ਼ ਨਹੀ । ਇਹ ਪਛਤਾਵੇ ਦਾ ਚਿੰਨ੍ਹ ਏ ਤਲਾ ।

—ਧਮਤਾਨ ਵਿਚ ਜਦ ਦੀਵਾਨ ਸਜਿਆ ਤੇ ਸੰਗਤ ਬਾਣੀ ਵਿਚ ਲੀਨ ਹੋ ਗਈ ਕਿ ਚੌਧਰੀ ਪਿੰਡ ਦਾ ਜਿਸ ਦਾ ਨਾਂ ਵੀ ਦੇਗਾ ਸੀ, ਦੁਧ ਦੀ ਗਾਗਰ ਸਿਰ ਤੇ ਚੁਕ ਕੇ ਭੇਟਾ ਲੈ ਕੇ ਆਇਆ ।

—ਗੁਰੂ ਮਹਾਰਾਜ ਨੇ ਚੌਧਰੀ ਦਾ ਬੜਾ ਆਦਰ ਕੀਤਾ । ਪਰ ਭੇਟਾ ਲੈਣੋਂ ਨਾਂਹ ਕਰ ਦਿੱਤੀ । ਤੁਸੀਂ ਪੁਛੋਗੇ ਇਹ ਕਿਵੇਂ ਹੋਇਆ ?

—ਹਜ਼ੂਰ ਮੈਂ ਤੇ ਸ਼ਰਧਾ ਨਾਲ ਗਾਗਰ ਦੁਧ ਦੀ ਲਿਆਇਆ ਹਾਂ ।

—ਤੇਰੀ ਸ਼ਰਧਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ । ਪਰ ਇਹ ਦੁਧ ਸੰਗਤਾਂ ਦੇ ਲਾਇਕ ਨਹੀਂ ਜੇ ਤੂੰ ਅੱਧੀ ਗਾਗਰ ਲੈ ਕੇ ਆਉਂਦਾ ਤੇ ਸੰਗਤਾਂ ਸਿਰ ਤੇ ਚੁਕ ਲੈਂਦੀਆਂ । ਅਫਸੋਸ ਤੂੰ ਇਸ ਦੁਧ ਵਿਚ ਜ਼ਹਿਰ ਘੋਲ ਦਿੱਤਾ ।

—ਉਹ ਕਿਦਾਂ ਹਜ਼ੂਰ ! ਮੈਂ ਮੱਝ ਚੋ ਕੇ ਆਪ ਲਿਆਂਦੀ ਏ ।

—ਅੱਧੀ ਗਾਗਰ ਦੁਧ ਮੱਝ ਨੇ ਲਾਹ ਦਿੱਤਾ । ਬਾਕੀ ਦੁਧ ਕਟੇ ਦਾ ਸੀ । ਪਰ ਤੂੰ ਮੱਝ ਨੂੜ ਕੇ ਬਾਕੀ ਦਾ ਦੁਧ ਵੀ ਚੋਅ ਲਿਆ ਤੇ ਕੱਟੇ ਅੜਿੰਗਦੇ ਰਹਿ ਗਏ। ਇਸ ਲਈ ਕਿ ਗਾਗਰ ਭਰ ਜਾਏ । ਅੱਧੀ ਗਾਗਰ ਲਿਆਇਆਂ ਨੱਕ ਨੀਵਾਂ ਹੁੰਦਾ ਏ । ਕਿਉਂ ਠੀਕ ਏ ਨਾ ।

—ਬਿਲਕੁਲ ਠੀਕ ! ਮੈਂ ਚੌਧਰੀ ਸਾਂ । ਅੱਧੀ ਗਾਗਰ ਲਿਆਉਣਾ ਨਹੀਂ ਸਾਂ ਚਾਹੁੰਦਾ । ਮੇਰੀ ਪੱਤ ਲਥਦੀ ਸੀ, ਹੇਠੀ ਹੁੰਦੀ ਸੀ । ਇਸੇ ਲਈ ਇਹ ਕਸਬ ਕੀਤਾ। ਮੈਂ ਸੋਚਿਆ ਸੀ ਕਿ ਕੌਣ ਜਾਣਦਾ ਏ ਮੈਂ ਦੁਧ ਮੱਝ ਨੂੰ ਨੂੜ ਕੇ ਚੋਇਆ । ਪਰ ਮੈਨੂੰ ਪਤਾ ਨਹੀਂ ਸੀ ਕਿ ਜਾਣੀ ਜਾਣ ਨੇ ਜਾਣ ਲੈਣਾ ਏ । ਮੈਥੋਂ ਭੁਲ ਹੋ ਗਈ।

—ਗੁਰੂ ਨੇ ਘੋੜਾ ਅੱਗੇ ਤੋਰਿਆ ਤੇ ਸੰਗਤਾਂ ਮਗਰ ਲੱਗ ਤੁਰੀਆਂ । ਇਕ ਸਿੱਖ ਬੜੀ ਸੇਵਾ ਕਰ ਰਿਹਾ ਸੀ ਪਾਣੀ ਦੀ । ਇਹ ਸਿੱਖ ਸਾਰੇ ਸਫਰ ਵਿਚ ਨਾਲ ਹੀ ਸੀ । ਉਸ ਪਰੇਮੀ ਦਾ ਕੰਮ ਸੀ ਲੰਗਰ ਵਿਚ ਪਾਣੀ ਸਿਰ ਤੇ ਚੁਕ ਕੇ ਲਿਆ ਦੇਣਾ, ਛਿੜਕਾ ਕਰਨਾ ਦੀਵਾਨ ਦੀ ਜਗ੍ਹਾ ਤੇ ਪਾਣੀ ਛਿੜਕਾਉਣਾ । ਉਸ ਕਦੇ ਪਾਣੀ ਮੁਕਣ ਨਹੀਂ ਸੀ ਦਿੱਤਾ । ਲੋਕ ਹੈਰਾਨ ਸਨ ਕਿ ਉਹ ਪਾਣੀ ਕਿਸ ਤਰ੍ਹਾਂ ਜਮ੍ਹਾਂ ਕਰ ਲੈਂਦਾ ਸੀ । ਸ਼ਰਧਾ ਸ਼ੌਕ ਤੇ ਉਤਸ਼ਾਹ ਨਾਲ ਉਸ ਕਦੇ ਸਿਰ ਤੋਂ ਇੰਨੂੰ ਨਹੀਂ ਸੀ ਲਾਇਆ ਇੰਨੂੰ ਸਣੇ ਸੌਂਦਾ । ਸਾਰੀ ਦਿਹਾੜੀ ਰਾਤੀ ਉਹ ਪਾਣੀ ਢੋਂਦਾ ਰਹਿੰਦਾ । ਉਹ ਕਦ ਸੌਂਦਾ ਸੀ ਇਹ ਲੋਕ ਨਹੀਂ ਸਨ ਜਾਣਦੇ । ਲੋਕ ਉਹਦੇ ਸਿਰ ਤੇ ਘੜਾ ਚੁਕਿਆ ਵੇਖਿਆ ਕਰਦੇ ਸਨ । ਜਦ ਵੀ ਨਜ਼ਰ ਮਾਰੀ ਭਾਵੇਂ ਰਾਤ ਸੀ ਭਾਵੇਂ ਦਿਨ ।

—ਸੰਗਤ ਪ੍ਰਸੰਨ ਹੋ ਗਈ ਪਾਣੀ ਦਾ ਉਹ ਜਿਵੇਂ ਮੀਂਹ ਵਰ੍ਹਾ ਦਿੰਦਾ ਸੀ ।

—ਪਾਣੀ ਦਾ ਸਲਾਭ, ਇੰਨੂੰ ਦੀ ਗਿਲ ਨੇ ਉਹਦੇ ਸਿਰ ਵਿਚ ਕਿਰਮ ਪੈਦਾ ਕਰ ਦਿੱਤੇ ਸਨ । ਸਿੱਖਾਂ ਮਾਤਾ ਜੀ ਨੂੰ ਦਸਿਆ ਕਿ ਇਸ ਗੁਰਸਿੱਖ ਦੇ ਸਿਰ ਵਿਚ ਕੀੜੇ ਪੈ ਗਏ ਹਨ ।

—ਮਾਤਾ ਜੀ ਨੇ ਇਹ ਗੱਲ ਗੁਰੂ ਮਹਾਰਾਜ ਨੂੰ ਦਸੀ ।

—ਜਦ ਪਾਣੀ ਦੀ ਗਾਗਰ ਲੈ ਕੇ ਸਿੱਖ ਆਇਆ ਤਾਂ ਮਹਾਰਾਜ ਨੇ ਸਿੱਖ ਨੂੰ ਆਵਾਜ਼ ਮਾਰੀ ਤੇ ਆਪਣੀ ਹੱਥੀਂ ਉਹਦੇ ਸਿਰ ਤੋਂ ਗਾਗਰ ਲਾਹੀ ਤੇ ਆਪਣੀ ਹੱਥੀਂ ਇੰਨੂੰ ਲਾਇਆ ਤੇ ਕਿਰਮ ਸਾਫ ਕੀਤੇ ਤੇ ਮਹਾਰਾਜ ਨੇ ਫ਼ਰਮਾਇਆ, 'ਤੂੰ ਸਿੱਖਾਂ ਮੀਂਹ ਵਰ੍ਹਾ ਦਿੰਦਾ ਏਂ ਧੰਨ ਤੇਰੀ ਕਮਾਈ, ਅੱਜ ਤੋਂ ਤੂੰ ਪਾਣੀ ਨਹੀਂ ਲਿਆਉਣਾ। ਇਹ ਸੇਵਾ ਅੱਜ ਤੋਂ ਦੂਸਰਾ ਆਦਮੀ ਕਰੇਗਾ ।

—ਸੇਵਕ ਸਿੱਖ ਰੋਣ ਲੱਗ ਪਿਆ । ਡਾਡਾਂ ਮਾਰ ਕੇ ਰੋਇਆ ਚਰਨੀਂ ਡਿੱਗ ਪਿਆ, ਅਥਰੂਆਂ ਨਾਲ ਮਹਾਰਾਜ ਦੇ ਪੈਰ ਧੋ ਸੁਟੇ । ਮਹਾਰਾਜ ਮੈਥੋਂ ਸਭ ਕੁਝ ਖੋਹ ਲਓ ਪਰ ਇਹ ਸੇਵਾ ਨਾ ਖੋਹੋ ਮੈਂ ਜ਼ਿੰਦਗੀ ਵਿਚ ਕੁੜ ਕੁੜ ਕੇ ਮਰ ਜਾਵਾਂਗਾ। ਇਹ ਸੇਵਾ ਮੇਰੇ ਹਿੱਸੇ ਰਹਿਣ ਦਿਉ । ਗੁਰੂ ਮਹਾਰਾਜ ਨੇ ਇਕ ਨਗਾਰਾ, ਰਾਂਗਲਾ ਝੰਡਾ, ਗਿੱਲੀ ਤੇ ਇਕ ਬਲਦ ਦੱਖਣੀ ਬਖਸ਼ਿਆ ਤੇ ਫ਼ਰਮਾਇਆ, ਨਿਗਾਰਾ ਬਲਦ

ਤੇ ਰੱਖ ਤੇ ਪਿੰਡ ਪਿੰਡ ਨਾਮ ਸੰਗਤਾਂ ਵਿਚ ਵੰਡ, ਬਸ ਤੇਰਾ ਇਹੋ ਕੰਮ ਏ । ਇਦੇ ਵਿਚ ਈ ਤੂੰ ਗੁਰਾਂ ਦੀਆਂ ਅਸੀਸਾਂ ਲਵੇਂਗਾ । ਤੂੰ ਮੀਹਾਂ ਸਿੰਘ ਏਂ । ਤੂੰ ਗੁਰੂ ਦਾ ਪਿਆਰਾ ਏਂ ।

—ਬਸ ਚੁਰਾਸੀ ਕਟੀ ਗਈ ਇੰਨੀ ਗੱਲ ਵਿਚ ।

—ਇਥੋਂ ਸਿੱਖ ਬਕਾਲੇ ਆ ਗਏ, ਇਹ ਗੱਲ ਮੈਂ ਵਿਚੋਂ ਭੁਲ ਗਿਆ ਸਾਂ । ਇਸ ਲਈ ਖਿਮਾਂ ਮੰਗਦਾ ਹਾਂ ।

ਸੇਵਾ ਬੜੀ ਬਲਵਾਨ ਏ । ਕਰਨੀ ਤੇ ਸੇਵਾ ਜਿਥੇ ਮਿਲ ਬੈਠੇ ਉਥੇ ਦੁਧ ਦੀਆਂ ਨਹਿਰਾਂ ਵਗਣ ਲੱਗ ਪੈਂਦੀਆਂ ਹਨ ।



## ੧੩

## ਪੋਥੀ ਸਾਹਿਬ

ਗੁਰ ਗੱਦੀ ਦੀ ਪਦਵੀ ਮਿਲਦਿਆਂ ਈ, ਗੁਰੂ ਦਾ ਫ਼ਰਜ਼ ਬਣਦਾ ਏ, ਕਿ ਉਹ ਸਭ ਤੋਂ ਪਹਿਲਾਂ ਗੁਰੂ ਧਾਮਾਂ ਦੇ ਦਰਸ਼ਨਾਂ ਨੂੰ ਜਾਏ । ਨਾਲ ਸੰਗਤਾਂ ਦਰਸ਼ਨ ਕਰ ਲੈਣ, ਗੁਰੂ ਦੀ ਪਦਵੀ ਤੋਂ ਲੋਕ ਜਾਣੂ ਹੋਣ । ਗੁਰੂ ਯਾਤਰਾ ਇਸੇ ਬਹਾਨੇ ਸਫਲ ਹੋ ਸਕਦੀ ਏ ।

—ਹੁਕਮ ਹੋਇਆ, ਸੰਗਤਾਂ ਤਿਆਰੀ ਤੇ ਰੁਝ ਗਈਆਂ, ਰੱਥ, ਪਾਲਕੀਆਂ, ਘੋੜੇ, ਗੱਡੇ, ਗੜਬਾਇਲਾਂ, ਸ਼ਿੰਗਾਰੀਆਂ ਗਈਆਂ । ਸਫਰ ਦਾ ਖਰਚ ਤੰਬੂ, ਛੌਲ ਦਾਰੀਆਂ ਵੀ ਲਪੇਟੀਆਂ ਗਈਆਂ । ਗੁਰੂ ਤੇ ਸੰਗਤਾਂ ਕੀਰਤਪੁਰ ਦੇ ਦਰਸ਼ਨ ਨੂੰ ਜਾ ਰਹੀਆਂ ਸਨ ।

ਮੱਖਣ ਸ਼ਾਹ ਲੁਬਾਣੇ ਨੇ ਵੀ ਆਪਣੇ ਘੋੜ ਸਵਾਰ ਨੂੰ ਹੁਕਮ ਦਿੱਤਾ । ਉਹਦਾ ਡੇਰਾ ਵੀ ਤਿਆਰੀ 'ਚ ਰੁਝ ਗਿਆ । ਜਥੇ ਨੇ ਕਲ੍ਹ ਕੂਚ ਕਰਨਾ ਸੀ ।

ਧੀਰਮਲ ਨੂੰ ਇਧਰ ਪਿਸੂ ਪਏ ਹੋਏ ਸਨ ਕਿ ਮੇਰੇ ਕੋਲ ਹੁਣ ਗੁਰੂ ਬਣਨ ਦੇ ਕੋਈ ਸਾਧਨ ਨਹੀਂ ਰਹੇ । ਮੈਨੂੰ ਹੁਣ ਕਿਸ ਮੱਥਾ ਟੇਕਣਾ ? ਫਸਾਦ ਵੀ ਕੀਤਾ, ਝਗੜੇ ਦਾ ਢੋਲ ਵਜਾਇਆ, ਭੰਡੀ ਵੀ ਪਾਈ, ਪਰ ਮਗਰੋਂ ਹੱਥ ਪੱਲੇ ਕੁਝ ਨਾ ਪਿਆ । ਕੁਕੜ ਖੇਹ ਉਡਾਈ ਤੇ ਪਈ ਆਪਣੇ ਸਿਰ ਵਿਚ ਈ । ਜੇ ਇਹ ਕੁਪੱਤ ਖੜਾ ਨਾ ਕਰਦੇ ਤੇ ਸ਼ਾਇਦ ਸਾਡੀ ਗੁਰਿਆਈ ਬਣੀ ਰਹਿੰਦੀ । ਚਾਚਾ ਜੀ ਨੂੰ ਤਪੱਸਿਆ ਦੀ ਲਗਨ ਸੀ । ਅਸੀਂ ਹੱਥ ਪੈਰ ਜੋੜਦੇ ਤੇ ਸਾਨੂੰ ਉਨ੍ਹਾਂ ਗੁਰਗੱਦੀ

ਬਖਸ਼ ਦੇਣੀ ਸੀ । ਸਾਡੀ ਇਕ ਵਾਰ ਸਰਦਾਰੀ ਬਣ ਜਾਂਦੀ ਤੇ ਫਿਰ ਕੋਈ ਖੋਹ ਨਹੀਂ ਸੀ ਸਕਦਾ । ਅਸਾਂ ਠੰਡੇ ਦੁਧ ਨੂੰ ਫੂਕਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ । ਹੁਣ ਘੁਟਾਂ ਨਾਲ ਪੀਣ ਦਾ ਕੀ ਏ । ਡੀਕ ਲਾ ਕੇ ਪੀ ਜਾਉ । ਹੁਣ ਤੇ ਅਸੀਂ ਆਪਣਾ ਭੁਲੇਖਾ ਵੀ ਗਵਾ ਬੈਠੇ ਹਾਂ ।

ਇਹ ਸੋਚ ਰਿਹਾ ਸੀ ਧੀਰਮਲ ।

ਬਕਾਲੇ ਵਿਚ ਹਰ ਬੰਦਾ ਸਫਰ ਦੀਆਂ ਤਿਆਰੀਆਂ ਵਿਚ ਮਗਨ ਸੀ । ਸੰਗਤਾਂ ਕੀਰਤਪੁਰ ਜਾਣ ਲਈ ਉਤਾਵਲੀਆਂ ਸਨ । ਗੁਰੂ ਧਾਮਾਂ ਦੀ ਯਾਤਰਾ ਨਾਲ ਜੋ ਫਲ ਗੰਗਾ ਜਾਣ ਤੋਂ ਮਿਲਦਾ ਏ, ਇਸ ਤੋਂ ਵਧ ਮਿਲੂ । ਇਹ ਧਾਰਨਾ ਸੀ ਸੰਗਤਾਂ ਦੀ । ਅੱਡੀਆਂ ਨੂੰ ਕੂਚ-ਕੂਚ ਕੇ ਕਈਆਂ ਪੈਰ ਲਿਸ਼ਕਾਏ, ਧੌਲੇ ਧੋ ਕੇ ਕਲਫ ਲਾਇਆ । ਦਸਤਾਰ ਰੰਗਾਈ ਲਲਾਰੀ ਤੋਂ, ਅੰਮ੍ਰਿਤ ਵੇਲੇ ਕਾਫਲੇ ਨੇ ਕੂਚ ਕਰਨਾ ਸੀ ।

—ਬਕਾਲਾ ਖਾਲੀ ਹੋ ਜਾਣਾ ਏ, ਉਥੇ ਡੇਰੇ ਜਾ ਲਾਈਏ, ਇਕ ਮਸੰਦ ਆਖਣ ਲੱਗਾ ਧੀਰਮਲ ਨੂੰ ।

"ਪਿਛਲੀ ਮਾਰ ਭੁਲ ਗਏ" ਧੀਰਮਲ ਨੇ ਆਖਿਆ ।

"ਢੀਠ ਬਣਿਆ ਤੋਂ ਬਗੈਰ, ਦੌਲਤਾਂ ਹੱਥ ਨਹੀਂ ਲੱਗਦੀਆਂ ।"

"ਪੱਗ ਲੁਹਾ ਕੇ ਦੌਲਤ ਇਕੱਠੀ ਕੀਤੀ, ਫਿਟੇ ਮੂੰਹ ਜਿਉਣ ਦਾ ।"

—ਤੁਹਾਡਾ ਖ਼ਿਆਲ ਏ ਗੁਰੂ ਹੁਣ ਤੁਹਾਨੂੰ ਗੁੜ ਦੀ ਰੋੜੀ ਭੇਜੂ ਕਿ ਆ ਜਾਉ ਪੁਤ ਬਕਾਲਾ ਖ਼ਾਲੀ ਜੇ । ਅੱਗੇ ਮੰਜਿਆਂ ਤੇ ਝਗੜਾ ਕਰਦੇ ਸੌ ਹੁਣ ਤਖ਼ਤ ਪੋਸ਼ ਡਹਾ ਕੇ ਬੈਠ ਜਾਉ ।

—ਜਾਉ ਜਾਉ, ਸਿਰ ਨਾ ਖਾਉ ਦੁਨੀਆਂ ਵਿਚ ਫਿਰਨ ਜੋਗਾ ਰਹਿਣ ਦਿਉ ਮੈਨੂੰ । ਮੈਂ ਕਰਤਾਰਪੁਰ ਈ ਚੰਗਾ, ਮੇਰੇ ਕੋਲ ਕਿਸ ਗੱਲ ਦਾ ਘਾਟਾ ਏ । ਘੋੜੇ ਨਹੀਂ, ਰੱਥ ਨਹੀਂ, ਮਹਿਲ ਨਹੀਂ, ਮਾੜੀਆਂ ਨਹੀਂ । ਦੌਲਤ ਢੇਰਾਂ ਦੇ ਢੇਰ ਪਈ ਏ ਹੋਰ ਮੈਂ ਵੰਝ ਲੈਣਾ । ਤੁਸਾਂ ਮੇਰਾ ਮੁਰਦਾ ਰੋਲ ਦਿੱਤਾ । ਜਾਉ ਜਾ ਕੇ ਸਰਦਾਈਆਂ ਛਕੋ ।

ਮਾਤਾ ਗੁਜਰੀ ਨੇ ਪਸ਼ਮੀਨੇ ਦੀ ਚਾਦਰ ਇਕ ਵਾਰ ਸੰਦੂਕ ਵਿਚੋਂ ਕਢੀ, ਚੁੰਮੀ, ਤੇ ਅੱਖਾਂ ਨਾਲ ਲਾਈ, ਇਹ ਚਾਦਰ ਕਲ੍ਹ ਮੈਂ ਗੁਰਾਂ ਨੂੰ ਭੇਟ ਕਰਨੀ ਏ । ਬਕਾਲੇ ਵਿਚ ਮਾਤਾ ਗੁਜਰੀ ਇਸ ਤਰ੍ਹਾਂ ਸੋਚ ਰਹੀ ਸੀ ।

ਦੋ ਪਾਲਕੀਆਂ ਰਾਤ ਦੀਆਂ ਈ ਖੜੀਆਂ ਸਨ । ਇਕ ਮਾਤਾ ਗੁਜਰੀ ਲਈ ਤੇ ਦੂਜੀ ਬੇਬੇ ਨਾਨਕੀ ਲਈ । ਬਾਕੀ ਟਹਿਲਣਾਂ, ਦੂਜੀਆਂ ਸੰਗਤਾਂ ਨੇ ਗੜਬੈਲਾਂ

ਤੇ ਰੱਥਾਂ ਵਿਚ ਜਾਣਾ ਸੀ । ਗੁਰੂ ਮਹਾਰਾਜ ਦੀਵਾਨ ਵਿਚੋਂ ਆਪਣੇ ਘੋੜੇ ਵਲ ਆਏ।

ਮਾਤਾ ਨਾਨਕੀ ਨੇ ਪਸ਼ਮੀਨੇ ਦੀ ਚਾਦਰ ਕਢੀ, ਸਤਿਕਾਰ ਨਾਲ ਇਕ ਵਾਰ ਚਾਦਰ ਨੂੰ ਮੱਥਾ ਟੇਕਿਆ, ਦੇਣ ਲਈ ਅੱਗੇ ਵਧੀ, ਗੁਰੂ ਮਹਾਰਾਜ ਬੂਹਾ ਟੱਪ ਗਏ। ਦਲ੍ਹੀਜ ਟੱਪਣ ਤੋਂ ਬਾਅਦ ਆਵਾਜ਼ ਮਾਰ ਕੇ ਚਾਦਰ ਦੇਣੀ ਮਾਤਾ ਜੀ ਨੇ ਚੰਗੀ ਨਾ ਸਮਝੀ । ਚਾਦਰ ਫਿਰ ਸੰਦੂਕ 'ਚ ਰੱਖ ਦਿੱਤੀ ।

ਕਹਾਰਾਂ ਅਰਜ਼ ਕੀਤੀ, ਕਾਫਲਾ ਤਿਆਰ ਏ, ਸਾਨੂੰ ਹੁਕਮ ਹੋਇਆ ਏ ਕਿ ਅਸੀਂ ਛੇਤੀ ਕਾਫਲੇ ਨਾਲ ਰਲੀਏ ।

ਬੇਬੇ ਨਾਨਕੀ ਪਾਲਕੀ ਵਿਚ ਬੈਠ ਗਈ । ਮਾਤਾ ਗੁਜਰੀ ਬਾਹਰ ਆਈ, ਭੋਰੇ ਵਿਚੋਂ ਤੇ ਪਾਲਕੀ ਵਿਚ ਬਹਿਣ ਲੱਗੀ ਤੇ ਫਿਰ ਚੇਤੇ ਆਇਆ ਸੰਦੂਕ ।

—ਸੰਦੂਕ ਪਾਲਕੀ ਵਿਚ ਰੱਖ ਲਓ । ਫ਼ਰਮਾਇਆ ਮਾਤਾ ਜੀ ਨੇ ।

ਕਾਫਲਾ ਤੁਰ ਪਿਆ ।

ਕਾਫਲਾ ਬਹੁਤ ਲੰਮਾ ਸੀ ।

ਪਤਨ ਤੇ ਡੇਰਾ ਲਾਇਆ ਗੁਰੂ ਮਹਾਰਾਜ ਨੇ । ਪਾਲਕੀਆਂ ਆ ਗਈਆਂ । ਰੱਥ ਵੀ ਗੜਬਾਇਲਾਂ ਵੀ, ਤੇ ਗੱਡੇ ਵੀ । ਊਠ ਇਕ ਪਾਸੇ ਖੜੇ ਸਨ ਤੇ ਘੋੜੇ ਇਕ ਪਾਸੇ, ਦੂਰੋਂ ਇਕ ਨਿੱਕੀ ਜਿਹੀ ਪਾਲਕੀ ਆ ਰਹੀ ਸੀ । ਚਾਰ ਕਹਾਰਾਂ ਨੇ ਚੁਕੀ ਹੋਈ ਸੀ ।

—ਗੁਰੂ ਮਹਾਰਾਜ ਦੀ ਨਜ਼ਰ ਉਠੀ ਤੇ ਉਹ ਬੋਲੇ, 'ਉਹ ਕੀ ਏ ?'

—'ਪਾਲਕੀ ਏ ਹਜ਼ੂਰ ।' ਬੋਲ ਮਾਮਾ ਕਿਰਪਾਲ ਚੰਦ ਦੇ ਸਨ ।

—ਸਾਰੀਆਂ ਪਾਲਕੀਆਂ ਤੇ ਆ ਗਈਆਂ ਨੇ, ਉਹ ਕਹੀ ਪਾਲਕੀ ਏ, ਫ਼ਰਮਾਇਆ ਸਤਿਗੁਰਾਂ ।

ਕਿਰਪਾਲ ਚੰਦ ਆਖਣ ਲੱਗਾ, ਉਹ ਪੋਥੀ ਸਾਹਿਬ ਏ ।

—ਕਿਹੜੀ ਪੋਥੀ ਸਾਹਿਬ, ਕੋਈ ਉਤਾਰਾ ਏ ।

—ਨਹੀਂ ਹਜ਼ੂਰ ਇਸ ਵਿਚ ਪੰਚਮ ਪਾਤਸ਼ਾਹ ਦੀ ਤਿਆਰ ਕਰਵਾਈ ਹੋਈ, ਹਸਤ ਲਿਖਤ ਬੀੜ ਏ ।

—ਉਹ ਤੇ ਧੀਰਮਲ ਕੋਲ ਸੀ ।

—ਧੀਰਮਲ ਨੇ ਬਦੋ ਬਦੀ ਆਪਣੇ ਕੋਲ ਰੱਖੀ ਛਡੀ ਸੀ । ਬੋਲ ਕਿਰਪਾਲ ਚੰਦ ਦੇ ਸਨ ।

—ਪਰ ਇਹ ਸਾਡੇ ਕੋਲ ਕਿਸ ਤਰ੍ਹਾਂ ਆ ਗਈ । ਲੁਟ ਦਾ ਮਾਲ ਅਸਾਂ ਵਾਪਸ ਕਰ ਦਿੱਤਾ ਸੀ । ਤੇ ਪੋਥੀ ਸਾਹਿਬ ਤੁਸਾਂ ਲਕੋ ਲਈ ਸੀ । ਠੀਕ ਏ ਨਾ, ਗੁਰੂ ਮਹਾਰਾਜ ਨੇ ਕਿਰਪਾਲ ਚੰਦ ਵਲ ਮੁਖ ਕਰ ਕੇ ਆਖਿਆ ।

—ਇਹ ਜਾਇਦਾਦ ਗੁਰਾਂ ਦੀ ਏ । ਗੁਰੂ ਘਰ ਈ ਇਹਦਾ ਮਾਲਕ ਏ । ਧੀਰਮਲ ਕੌਣ ਹੁੰਦਾ ਏ, ਉਹਨੂੰ ਰੱਖਣ ਵਾਲਾ ।

—ਠੀਕ ਏ ! ਕਿਰਪਾਲ ਚੰਦ ਜੋ ਤੂੰ ਆਖਦਾ ਏਂ । ਪਰ ਅਸਾਂ ਤੇ ਮੋੜਨ ਨੂੰ ਆਖਿਆ ਸੀ ।

—ਪਰ ਸੰਗਤਾਂ ਨੇ ਮੋੜੀ ਨਾ । ਸੰਗਤਾਂ ਦੇ ਮਜਬੂਰ ਕਰਨ ਤੇ ਬੀੜ ਅਸਾਂ ਕੋਲ ਰੱਖ ਲਈ । ਆਖਣ ਵਾਲਾ ਕਿਰਪਾਲ ਚੰਦ ਸੀ ।

—ਲੁਟ ਦਾ ਮਾਲ ਭਾਵੇਂ ਪੋਥੀ ਸਾਹਿਬ ਈ ਕਿਉਂ ਨਾ ਹੋਵੇ, ਅਸਾਂ ਆਪਣੇ ਕੋਲ ਨਹੀਂ ਰੱਖਣਾ । ਇਹ ਆਪੇ ਸਾਡੇ ਕੋਲ ਆ ਜਾਏਗੀ ।

—ਤੇ ਫਿਰ ਹਜ਼ੂਰ ਇਹਦਾ ਕੀ ਕੀਤਾ ਜਾਏ ।

—ਵਾਪਸ ਕਰ ਦਿਓ ਧੀਰਮਲ ਨੂੰ ।

—ਧੀਰਮਲ ਤੇ ਕਰਤਾਰਪੁਰ ਏ ।

—ਚਾਰ ਸਿੱਖ ਭੇਜੋ, ਪੋਥੀ ਧੀਰਮਲ ਨੂੰ ਮੋੜ ਆਉਣ ਅਤੇ ਨਾਲੇ ਭੁਲ ਬਖਸ਼ਾ ਆਉਣ ।

—ਇਹ ਗੱਲ ਮੁਸ਼ਕਲ ਏ । ਕਿਸੇ ਨੇ ਧੀਰਮਲ ਦਾ ਮੂੰਹ ਨਹੀਂ ਵੇਖਣਾ ।

ਗੁਰੂ ਸਾਹਿਬ ਨੇ ਇਕ ਸਿੱਖ ਨੂੰ ਹੁਕਮ ਦਿੱਤਾ ਹੁਣੇ ਜਾ ਕੇ ਧੀਰਮਲ ਨੂੰ ਸੁਨੇਹਾ ਦੇ ਆ, ਆ ਕੇ ਪੋਥੀ ਸਾਹਿਬ ਲੈ ਜਾਏ ।

—ਹਜ਼ੂਰ ਮੈਂ ਸੁਨੇਹਾ ਲੈ ਕੇ ਚਲਿਆ ਜਾਂਦਾ ਹਾਂ, ਪਰ ਮੈਂ ਧੀਰਮਲ ਦੇ ਮੱਥੇ ਨਹੀਂ ਲੱਗਣਾ ।

—ਬਾਬੇ ਧੀਰਮਲ ਨੂੰ ਕੀ ਹੋਇਆ ਏ ?

—ਉਸ ਚੰਡਾਲ ਦਾ ਮੂੰਹ ਕੌਣ ਵੇਖੇ ।

—ਇਸ ਤਰ੍ਹਾਂ ਨਹੀਂ ਆਖੀਦਾ ਸਿੱਖਾ ! ਸਾਡੀ ਕਿਸੇ ਨਾਲ ਕੀ ਦੁਸ਼ਮਨੀ ਏ ।

—ਕਰਤਾਰਪੁਰ ਜਾ ਕੇ ਕਿਸੇ ਦੂਜੇ ਬੰਦੇ ਨੂੰ ਸੁਨੇਹਾ ਦੇ ਆਓ । ਹੁਕਮ ਕੀਤਾ ਸਤਿਗੁਰਾਂ ।

—ਸਤਿ ਬਚਨ ਮਹਾਰਾਜ ! ਸਿੱਖ ਚਲ ਪਿਆ । ਰਸਤੇ ਵਿਚ ਧੀਰਮਲ ਦਾ ਨੌਕਰ ਮਿਲਿਆ ।

—ਗੁਰ ਸਿੱਖਾ, ਮੈਂ ਬਿਆਸਾ ਦੇ ਪਤਨ ਤੋਂ ਆਇਆ ਹਾਂ, ਮੈਨੂੰ ਗੁਰੂ ਮਹਾਰਾਜ ਨੇ ਭੇਜਿਆ ਏ ।

—ਸਤਿ ਕਰਤਾਰ ! ਜ਼ਰਾ ਠਹਿਰ ਜਾ ! ਗੁਰਮੁਖ ਪਿਆਰੇ ਮੈਨੂੰ ਜ਼ਰਾ ਚਰਨ ਸਾਫ ਕਰ ਲੈਣ ਦੇ । ਮੈਂ ਤੇਰੇ ਚਰਨਾਂ ਦੀ ਮਿੱਟੀ ਮਥੇ ਨਾਲ ਲਾ ਲਵਾਂ । ਮੇਰੇ ਗੁਰੂ ਦੇ ਕੋਲੋਂ ਤੁਸੀਂ ਆਏ ਹੋ ।

—ਕੀ ਤੁਸੀਂ ਵੀ ਗੁਰੂ ਤੇਗ ਬਹਾਦਰ ਦੇ ਉਪਾਸ਼ਕ ਹੋ ?

—ਉਹਨਾਂ ਦਾ ਕੌਣ ਉਪਾਸ਼ਕ ਨਹੀਂ । ਸਾਡੇ ਕਰਮ ਮਾੜੇ, ਜਿਹੜੇ ਬਾਬਾ ਧੀਰਮਲ ਦੇ ਟੁਕੜਿਆਂ ਤੇ ਪਲਦੇ ਹਾਂ । ਅਸੀਂ ਪਾਪੀ ਹਾਂ ।

—ਮਹਾਰਾਜ ਨੇ ਫ਼ਰਮਾਇਆ ਏ, ਬਾਬਾ ਜੀ ਆਪਣੀ ਇਮਾਨਤ ਪੋਥੀ ਸਾਹਿਬ ਸਾਡੇ ਕੋਲੋਂ ਬਿਆਸਾ ਦੇ ਪਤਨ ਤੋਂ ਲੈ ਜਾਣ । ਅਸੀਂ ਉਹਨਾਂ ਦਾ ਇੰਤਜ਼ਾਰ ਪਤਨ ਤੇ ਕਰ ਰਹੇ ਹਾਂ ।

—ਕਾਮੇ ਨੇ ਸੁਨੇਹਾ ਮਹਿਲਾਂ ਵਿਚ ਪੁਚਾ ਦਿੱਤਾ ।

—ਇਕ ਸਿੱਖ ਸੁਨੇਹਾ ਦੇ ਗਿਆ ਏ, ਗੁਰੂ ਮਹਾਰਾਜ ਬਿਆਸ ਦੇ ਪਤਨ ਤੇ ਇੰਤਜ਼ਾਰ ਕਰ ਰਹੇ ਹਨ । ਤੁਸੀਂ ਜਾ ਕੇ ਆਪਣੀ ਇਮਾਨਤ ਪੋਥੀ ਸਾਹਿਬ ਲੈ ਆਓ ।

—ਉਸ ਸਿੱਖ ਦੀਆਂ ਮਹੱਲਾਂ ਵਿਚ ਆਉਂਦਿਆਂ ਪੈਲਾਂ ਠਹਿਕਦੀਆਂ ਸਨ । ਆਵਾਜ਼ ਇਕ ਮਸੰਦ ਦੀ ਸੀ ।

ਕਾਮਾ ਪਿਛਲੀ ਪੈਰੀਂ ਪਰਤ ਆਇਆ ।

—ਇਹਦੇ ਵਿਚ ਕੋਈ ਚਾਲ ਜਾਪਦੀ ਏ । ਦੂਜੇ ਮਸੰਦ ਨੇ ਆਖਿਆ ।

—ਚਾਲ ਕਾਹਦੀ, ਤੁਹਾਡੀ ਇਮਾਨਤ ਏ । ਜਾ ਕੇ ਲੈ ਆਓ । ਤੀਜਾ ਮਸੰਦ ਆਖਣ ਲੱਗਾ ।

—ਪਿਛਲੀ ਮਾਰ ਅਜੇ ਭੁੱਲੀ ਨਹੀਂ । ਪੁੜਪੁੜੀਆਂ ਨੂੰ ਅਜੇ ਵੀ ਸੇਕ ਦੇ ਰਹੇ ਹਾਂ । ਕੀ ਹੋਰ ਖਾਣ ਚਲੇ ਜਾਈਏ । ਅਗੇ ਤੇ ਦੰਦ ਭਨਵਾਏ ਸਨ, ਹੁਣ ਦਾਹੜਾਂ ਕਢਵਾ ਕੇ ਨਾ ਆਏ ਤੇ ਮੇਰਾ ਨਾਂ ਵਟਾ ਦਿਓ । ਪਹਿਲਾ ਮਸੰਦ ਆਖਣ ਲੱਗਾ ।

ਸਤਿਗੁਰਾਂ ਸਾਰਾ ਦਿਨ ਧੀਰਮਲ ਦੀ ਉਡੀਕ ਕੀਤੀ, ਪਰ ਧੀਰਮਲ ਨਾ ਗਿਆ। ਆਖਰਕਾਰ ਸਤਿਗੁਰਾਂ ਪੋਥੀ ਇਕ ਸੰਦੂਕ 'ਚ ਪਾ ਕੇ ਬਿਆਸਾ ਨਦੀ ਦੇ ਕੋਲ ਇਮਾਨਤ ਰੱਖ ਦਿੱਤੀ ਤੇ ਆਪ ਸਾਰੇ ਕਾਫਲੇ ਦੇ ਨਾਲ ਕੀਰਤਪੁਰ ਵਲ ਚੱਲ ਪਏ।

ਦੂਜੇ ਦਿਨ ਧੀਰਮਲ ਮਸੰਦਾਂ ਨੂੰ ਨਾਲ ਲੈ ਕੇ ਗਿਆ । ਸੂਹਾਂ ਕਢੀਆਂ, ਬਿੜਕਾਂ ਲਈਆਂ । ਚੰਗੀ ਤਰ੍ਹਾਂ ਛਾਣ-ਬੀਣ ਕੀਤੀ । ਜਦ ਪਤਾ ਲੱਗਾ ਕਿ ਗੁਰੂ ਸਾਹਿਬ ਚਲੇ ਗਏ ਹਨ । ਤਦ ਜਾ ਕੇ ਧੀਰਮਲ ਨੇ ਦਸੇ ਟਿਕਾਣੇ ਤੋਂ ਬੀੜ ਪੁਟੀ ਤੇ ਸਿਰ ਤੇ ਚੁਕ ਕੇ ਘਰ ਲੈ ਆਇਆ । ਪੋਥੀ ਸਾਹਿਬ ਦਾ ਆਸਾ-ਪਾਸਾ ਪਾਣੀ ਨਾਲ ਭਿਜ ਗਿਆ । ਬਾਕੀ ਬੀੜ ਨੂੰ ਕਿਤੇ ਅਜਾਂ ਨਾ ਲੱਗੀ । ਪਾਣੀ ਚੜ੍ਹ ਰਿਹਾ ਸੀ, ਪਰ ਧੀਰਮਲ ਦੇ ਪੈਰ ਵੀ ਗਿਲੇ ਨਾ ਹੋਏ ।

ਨੇਕ ਬੰਦਿਆਂ ਨੇ ਨੇਕੀ ਕਰਨੀ ਏ, ਤੇ ਬਦਾਂ ਬਦੀ । ਠੂੰਹੇ ਦਾ ਕੰਮ ਏ ਡੰਗ ਮਾਰਨਾ ।



## ੧੪

## ਜੂਹ ਮਾਖੋਵਾਲ ਦੀ

ਕਾਫਲਾ ਦੂਰੋਂ ਹੀ ਨਜ਼ਰ ਆ ਗਿਆ । ਧੂੜ ਉਡੀ ਤੇ ਉਡਦੀ ਪਿਛੇ ਹੀ ਰਹਿ ਗਈ ਤੇ ਗੁਰੂ ਸਾਹਿਬ ਦਾ ਘੋੜਾ ਸਾਰਿਆਂ ਨੇ ਚਿਤ ਭਰ ਕੇ ਵੇਖਿਆ । ਕੀਰਤਨ ਦੀਆਂ ਅਵਾਜ਼ਾਂ ਕੰਨੀਂ ਪਈਆਂ, ਕਾਫਲਾ ਹੌਲੀ-ਹੌਲੀ ਨੇੜੇ ਆਉਂਦਾ ਗਿਆ । ਹੋਰ ਨੇੜੇ ਆਇਆ । ਗੁਰੂ ਸਾਹਿਬ ਦਾ ਘੋੜਾ ਜਦ ਸਾਰੀ ਖਲਕਤ ਨੇ ਜੀਅ ਭਰ ਕੇ ਵੇਖਿਆ ਤਾਂ ਕੀਰਤਪੁਰ ਦੀ ਸੰਗਤ ਨੇ ਸ਼ਬਦ ਪੜ੍ਹਨੇ ਸ਼ੁਰੂ ਕਰ ਦਿੱਤੇ । ਜਿਵੇਂ-ਜਿਵੇਂ ਘੋੜਾ ਅੱਗੇ ਆ ਰਿਹਾ ਸੀ ਦੋਹਾਂ ਪਾਸਿਆਂ ਦੀਆਂ ਸੰਗਤਾਂ ਖੁਸ਼ੀ ਵਿਚੋਂ ਫੁਲ-ਫੁਲ ਪੈ ਰਹੀਆਂ ਸਨ ।

ਬਾਬਾ ਸੂਰਜ ਮਲ ਨੇ ਪਹਿਲਾਂ ਬੁਕ ਭਰਕੇ ਫੁਲਾਂ ਦਾ ਛਿਟਾ ਮਾਰਿਆ । ਗੁਰੂ ਮਹਾਰਾਜ ਘੋੜੇ ਤੋਂ ਉਤਰੇ, ਫੁਲ ਇਸ ਤਰ੍ਹਾਂ ਵਰ੍ਹੇ ਜਿਦਾਂ ਮੀਂਹ ਪੈ ਰਿਹਾ ਹੋਵੇ । ਬਾਬਾ ਜੀ ਨੇ ਅਗੇ ਵੱਧ ਕੇ ਸਿਰੋਪਾ ਭੇਟ ਕੀਤਾ ਤੇ ਦੋਹਾਂ ਸਾਹਿਬਜ਼ਾਦਿਆਂ ਨੇ ਗੁਰ ਚਰਨਾਂ ਦੀ ਧੂੜ ਲਈ ।

ਮਾਤਾ ਸੁਲੱਖਣੀ ਜੀ ਨੇ ਗੁਰੂ ਦਰਬਾਰ ਦੇ ਉਹ ਗਹਿਣੇ ਗਟੇ ਤੇ ਗੁਰੂ ਦਰਬਾਰ ਦੀਆਂ ਕੀਮਤੀ ਵਸਤੂਆਂ ਕਲਗੀ, ਬਾਜ, ਮਾਲਾ ਤੇ ਸੇਲੀ ਟੋਪੀ ਗੁਰੂ ਮਹਾਰਾਜ ਦੀ ਭੇਟਾ ਕੀਤੀ । ਇਹ ਸਭ ਵਸਤਾਂ ਦਿੱਲੀ ਤੋਂ ਆਈਆਂ ਸਨ । ਗੁਰੂ ਘਰ ਦੀ ਅਮਾਨਤ ਗੁਰਾਂ ਨੂੰ ਮਿਲ ਗਈ ।

ਧੀਰਮਲ ਤੇ ਮਸੰਦਾਂ ਤੇ ਹੋਰ ਪਤਵੰਤਿਆਂ ਨੇ ਵਿਚ ਪੈ ਕੇ ਮਾਤਾ ਸੁਲੱਖਣੀ ਦੇ ਹੱਥ ਪੈਰ ਵੀ ਜੋੜੇ ਤੇ ਅਗੇ ਮੋਹਰਾਂ ਵੀ ਢੇਰੀ ਕੀਤੀਆਂ ਤੇ ਕਈ ਹੋਰ ਲਾਲਚ

ਵੀ ਦਿੱਤੇ ਸਨ ਕਿ ਜੋ ਉਹਨਾਂ ਕੋਲ ਇਤਿਹਾਸਿਕ ਸਰਮਾਇਆ ਏ ਉਹ ਸਾਰਾ ਉਹਨਾਂ ਨੂੰ ਦਿੱਤਾ ਜਾਵੇ । ਪਰ ਸਿੱਖਾਂ ਉਕਾ ਹੀ ਨਨ੍ਹਾ ਫੜ ਲਿਆ ।

ਕੀਰਤਪੁਰ ਦੇ ਵਸਨੀਕਾਂ ਨੇ ਸਤਿਗੁਰ ਦੇ ਪੈਰਾਂ ਥਲੇ ਆਪਣੇ ਨੈਣ ਵਿਛਾ ਦਿੱਤੇ । ਗੁਰੂ ਦੇ ਅੱਗੇ ਪਿਛੇ ਭੌਂਦੀਆਂ ਸਨ ਸੰਗਤਾਂ । ਕੀਰਤਪੁਰ ਵਾਲਿਆਂ ਗੁਰੂ ਨੂੰ ਹੱਥਾਂ ਤੇ ਚੁਕ ਲਿਆ । ਬਹੁਤ ਪ੍ਰਸੰਨ ਹੋਏ ਗੁਰੂ ਮਹਾਰਾਜ । ਪਰ ਸੋਢੀ ਆਪਣੀ ਆਦਤ ਤੋਂ ਕਦ ਬਾਜ਼ ਆਉਂਦੇ ਸਨ । ਕੋਈ ਨਾ ਕੋਈ ਛਛੂੰਦਰ ਛੇੜ ਦੇਂਦੇ । ਈਰਖਾ ਦੇ ਅਜੇ ਇਥੇ ਪੜੂਲ ਨਹੀਂ ਸਨ ਬਝੇ । ਪਰ ਅਖਾੜੇ ਗੋਡੇ ਜ਼ਰੂਰ ਜਾ ਰਹੇ ਸਨ । ਹੌਲੀ-ਹੌਲੀ ਇੱਟ ਖੜੱਕਾ ਹੋਣ ਲੱਗ ਪਿਆ । ਕਦੀ-ਕਦੀ ਬੰਦੇ ਆਪਸ ਵਿਚ ਖਹਿਬੜ ਵੀ ਪੈਂਦੇ । ਛੋਟੇ ਮੋਟੇ ਝਗੜੇ ਵੀ ਸਿਰ ਚੁਕਦੇ । ਜਿਥੇ ਚਾਰ ਭਾਂਡੇ ਹੋਣ ਉਹਨਾਂ ਆਪਸ ਵਿਚ ਖਹਿਣਾ ਵੀ ਹੋਇਆ । ਈਰਖਾ, ਹਸਦ, ਜਲਨ, ਸਾੜਾ, ਵੈਰ, ਵਿਰੋਧ ਨੇ ਵੀ ਘੰਗਰੀ ਪਾ ਲਈ । ਇਹ ਸਾਰੀਆਂ ਲਾਹਨਤਾਂ ਦੇ ਬੀਅ ਅੰਮ੍ਰਿਤਸਰ, ਕਰਤਾਰਪੁਰ ਦੇ ਬਕਾਲੇ ਵਿਚੋਂ ਸੋਢੀ ਗੰਢਾਂ ਬੰਨ੍ਹ ਕੇ ਨਾਲ ਲਿਆਏ ਸਨ ।

ਵਿਚਾਰਾਂ ਪੈ ਗਈਆਂ, ਹਲ ਸੋਚੇ ਜਾਣ ਲੱਗ ਪਏ । ਸੂਰਜ ਮਲ ਦਾ ਗੁਰਾਂ ਨਾਲ ਬਹੁਤ ਪਿਆਰ ਸੀ । ਭਤੀਜੇ ਵੀ ਪੈਰਾਂ ਤੇ ਸਿਰ ਰੱਖਦੇ ਸਨ । ਭਾਵੇਂ ਸਤਿਕਾਰ ਵਿਤ ਤੋਂ ਜ਼ਿਆਦਾ ਸੀ ਪਰ ਗੰਢਾਂ ਜਿਹੜੀਆਂ ਬਝ ਚੁਕੀਆਂ ਸਨ ਜਾਂ ਬਝ ਰਹੀਆਂ ਸਨ ਉਹ ਕਿਸ ਤਰ੍ਹਾਂ ਖੁਲ੍ਹਣ ਤੇ ਕਿਸ ਤਰ੍ਹਾਂ ਵਖ ਕੀਤੀਆਂ ਜਾਣ, ਇਹ ਸਮਸਿਆ ਸਾਹਮਣੇ ਸੀ । ਅੰਮ੍ਰਿਤਸਰ ਪ੍ਰਚਾਰ ਕੇਂਦਰ ਗੁਰੂ ਅਰਜਨ ਦੇਵ ਨੇ ਬਣਾਇਆ ਸੀ। ਗੁਰੂ ਹਰਗੋਬਿੰਦ ਤਕ ਮਾਨਤਾ ਬਰਾਬਰ ਰਹੀ । ਮਾਨਤਾ ਤਾਂ ਨਹੀਂ ਸੀ ਘਟੀ ਪਰ ਪ੍ਰਚਾਰ ਦੇ ਸਾਧਨ ਮੁਕ ਗਏ ਸਨ । ਹਰਜੀ ਨੇ ਮੇਹਰਬਾਨ ਦੀ ਬਾਣੀ ਪੜ੍ਹਨੀ ਸ਼ੁਰੂ ਕਰ ਦਿੱਤੀ । ਪੋਥੀ ਸਾਹਿਬ ਨੂੰ ਰੁਮਾਲ ਵਿਚ ਬੰਨ੍ਹ ਕੇ ਆਲੇ ਵਿਚ ਰੱਖ ਦਿੱਤਾ ਸੀ। ਭੋਲੀਆਂ ਸੰਗਤਾਂ ਕੀ ਜਾਣਨ ਕਿ ਸਚੀ ਬਾਣੀ ਸੁਣਾਈ ਜਾ ਰਹੀ ਏ ਕਿ ਕਚੀ । ਸਿਆਣੇ ਤੇ ਸ਼ਰਧਾਲੂ ਬੰਦਿਆਂ ਨੂੰ ਹਰਮਿੰਦਰ ਵਿਚ ਬੈਠਣ ਹੀ ਨਹੀਂ ਸੀ ਦਿੱਤਾ ਜਾਂਦਾ । ਗੁਰੂਆਂ ਦਾ ਹਰਮਿੰਦਰ ਸਾਹਿਬ ਵਿਚ ਜਾ ਕੇ ਬਹਿਣਾ ਤਾਂ ਦਰ ਕਿਨਾਰ ਅੰਮ੍ਰਿਤਸਰ ਦੇ ਉਹਨਾਂ ਨੂੰ ਦਰਸ਼ਨ ਵੀ ਨਾ ਕਰਨ ਦਿਤੇ । ਹਰ ਜੀ ਮਨਮਾਨੀ ਕਰ ਰਿਹਾ ਸੀ ।

ਸਭ ਤੋਂ ਵੱਡਾ ਕੇਂਦਰ ਤੇ ਸਭ ਤੋਂ ਉੱਤਮ ਅਸਥਾਨ ਗੁਰੂ ਮਹਾਰਾਜ ਦੇ ਹੱਥੋਂ ਨਿਕਲ ਗਿਆ । ਪ੍ਰਚਾਰ ਮੱਠਾ ਪੈ ਗਿਆ । ਕਰਤਾਰਪੁਰ ਟਿਕਣਾ ਬਹੁਤ ਮੁਸ਼ਕਲ ਸੀ । ਉਹ ਧੀਰਮਲੀਆਂ ਦਾ ਗੜ੍ਹ ਸੀ । ਬਾਬਾ ਬਕਾਲਾ ਕੋਈ ਇਹੋ ਜਿਹੀ ਥਾਂ

ਨਹੀਂ ਸੀ ਜਿਥੇ ਸੰਗਤਾਂ ਦੇ ਆਰਾਮ ਲਈ ਪੂਰੇ ਸਾਧਨ ਹੋਣ । ਹਕੂਮਤ ਦੀਆਂ ਨਜ਼ਰਾਂ ਵੀ ਗੁਰੂ ਘਰ ਤੇ ਲੱਗ ਰਹੀਆਂ ਸਨ । ਰੌਲਾ ਪਾ ਕੇ ਭੱਜ ਭੁੜਕਾਉਣ ਨਾਲ ਸਾਡੇ ਪੈਰ ਨਹੀਂ ਲਗਣੇ । ਇਸ ਲਈ ਲਾਂਭੇ ਬੈਠ ਕੇ ਸੰਗਤਾਂ ਨੂੰ ਇਸ ਇਮਤਹਾਨ ਲਈ ਤਿਆਰ ਕੀਤਾ ਜਾਏ । ਇਹ ਗੱਲਾਂ ਆਪਸ ਵਿਚ ਹੋ ਰਹੀਆਂ ਸਨ । ਸੰਗਤ ਖਿੜੇ ਮਥੇ ਹਰ ਮੁਸ਼ਕਲ ਦਾ ਮੁਕਾਬਲਾ ਆਪ ਕਰੇ । ਇਹ ਕਿਸ ਤਰ੍ਹਾਂ ਹੋਵੇ ? ਇਹੋ ਜਿਹੀਆਂ ਗੋਸ਼ਟੀਆਂ ਲੰਗਰ ਤੋਂ ਪਹਿਲਾਂ ਹੁੰਦੀਆਂ ਸੀ ਰਾਤੀਂ ਸੌਣ ਵੇਲੇ । ਗੱਲ ਵਿਚੋਂ ਕਿਸੇ ਨੂੰ ਸੁਝਦੀ ਵੀ ਨਾ । ਕਦੀ ਕਦਾਈਂ ਬੋਲ ਬੁਲਾਰਾ ਵੀ ਹੋ ਜਾਂਦਾ । ਤੇਜ਼ੀ ਤੁਰਸ਼ੀ ਜਦ ਹਦ ਟੱਪ ਜਾਂਦੀ । ਉਦੋਂ ਕਦੀ ਸਤਿਗੁਰ ਵੀ ਆ ਜਾਂਦੇ ਮਹਿਫਲ ਤੇ ਮਣਾਂ ਮੂੰਹੀਂ ਘੜਿਆਂ ਦਾ ਪਾਣੀ ਪੈ ਜਾਂਦਾ ਪਰ ਜਾਣੀ ਜਾਣ ਇਹ ਸੁਭ ਕੁਝ ਤਾੜ ਗਏ ਸਨ ।

ਸਿੱਖ ਪੋਲੇ ਜਿਹੇ ਮੁਖਾਰਬਿੰਦ ਵਿਚੋਂ ਬੋਲੇ ਬਸ ਇਹੋ ਮੁਸ਼ਕਲ ਏ । ਦਾਤਾ ਇਹ ਵੀ ਹਲ ਕਰ ਦਿਉ ।

—ਧੀਰਜ ਰਖੋ, ਸਿਦਕਾਂ ਦੇ ਬੇੜੇ ਪਾਰ ਹੁੰਦੇ ਨੇ ।

ਬਿਲਾਸਪੁਰ ਦੀ ਮਹਾਰਾਣੀ ਆਈ ਏ, ਦਰਸ਼ਨ ਕਰਨੇ ਚਾਹੁੰਦੀ ਹੈ । ਇਕ ਸੇਵਕ ਨੇ ਅਰਜ਼ ਕੀਤੀ ।

—ਮਹਿਲੀਂ ਲੈ ਚਲੋ, ਸਤਿਕਾਰ ਨਾਲ ਬਿਠਾਓ, ਅਸੀਂ ਹੁਣੇ ਆਏ ਫ਼ਰਮਾਇਆ ਮਹਾਰਾਜ ਨੇ ।

—ਸਤਿ ਬਚਨ !

—ਸੁਖ ਤਾਂ ਹੈ ਮਹਾਰਾਣੀ ਨਾਲ ਦਾਸੀਆਂ ਵੀ ਹਨ ।

—ਹੈ ਤਾਂ ਸਭੇ ਕੁਝ ਪਰ ਉਹਨਾਂ ਉਤੇ ਚਿਟੇ ਲੀੜੇ ਲਏ ਹਨ । ਚਿਹਰਿਆਂ ਤੇ ਉਦਾਸੀ ਛਾਈ ਹੋਈ ਏ ।

—ਗੁਰੂ ਮੇਹਰ ਕਰੇ ।

ਮਹਿਲੀਂ ਪੁਜੇ ਸਤਿਗੁਰ ! ਮਹਾਰਾਣੀ ਨੇ ਉਠ ਕੇ ਸਤਿਕਾਰ ਕੀਤਾ ।

—ਨਹੀਂ ਮਾਤਾ ਜੀ ਇਹ ਤੁਹਾਡੀ ਜ਼ਿਆਦਤੀ ਹੈ । ਇਹ ਮੇਰਾ ਫ਼ਰਜ਼ ਬਣਦਾ ਹੈ । ਮਾਵਾਂ ਹੀ ਜੇ ਪੁਤਾਂ ਨੂੰ ਮਥੇ ਟੇਕਣ ਲੱਗ ਪੈਣ ਤਾਂ ਫੇਰ ਸਿਰਿਸ਼ਟੀ ਡੋਲ ਨਾ ਜਾਏਗੀ ? ਮਹਾਰਾਜ ਨੇ ਬਚਨ ਕੀਤਾ ।

—ਬੇਟਾ ! ਮੈਂ ਆਪਣੇ ਪੁੱਤ ਨੂੰ ਨਮਸਕਾਰ ਨਹੀਂ ਕੀਤੀ, ਮੈਂ ਗੁਰੂ ਦੇ ਚਰਨੀਂ ਸੀਸ ਨਿਵਾਇਆ ਹੈ ।

—ਨਹੀਂ ਇਹ ਵੀ ਭਾਰ ਏ । ਮਾਵਾਂ ਅਸੀਸਾਂ ਹੀ ਦੇਣ ਤੇ ਪੁੱਤ ਫਲਦੇ-ਫੁਲਦੇ ਰਹਿਣ ।

—ਠੀਕ ਆਖਦਾ ਏ ਮੇਰਾ ਪੁਤ ! ਮਹਾਰਾਣੀ ਆਖਣ ਲੱਗੀ ।

—ਹੁਕਮ ਮਾਤਾ ਜੀ; ਮਹਾਰਾਜ ਨੇ ਹੱਥ ਜੋੜ ਕੇ ਅਰਜ਼ ਕੀਤੀ ।

—ਬੇਟਾ ! ਮਹਾਰਾਜ ਚੜ੍ਹਾਈ ਕਰ ਗਏ ਹਨ ।

—ਮਹਾਰਾਜ ਦੀਪ ਚੰਦ ਸੁਵਰਗਵਾਸ ਹੋ ਗਏ, ਕਦ ? ਬਹੁਤ ਮਾੜਾ ਕੰਮ ਹੋਇਆ ਏ । ਬੋਲ ਮਾਮਾ ਕ੍ਰਿਪਾਲ ਚੰਦ ਦੇ ਸਨ ।

—ਕੁਝ ਦਿਨ ਹੀ ਹੋਏ ਨੇ । ਬੋਲਿਆ ਉਹ ਬੰਦਾ ਜਿਹੜਾ ਮਹਾਰਾਣੀ ਦੇ ਨਾਲ ਆਇਆ ਸੀ ।

—ਹਜ਼ੂਰ ਤੁਸੀਂ ਕ੍ਰਿਆ ਤੇ ਜ਼ਰੂਰ ਦਰਸ਼ਨ ਦੇਣੇ ਹਨ ਤਾਕਿ ਮੇਰੇ ਪਤੀ ਨੂੰ ਸੁਵਰਗ ਮਿਲਣ ਵਿਚ ਤੁਹਾਡੀ ਅਸੀਸ ਮਿਲੇ ! ਆਖਣ ਲੱਗੀ ਮਹਾਰਾਣੀ ।

—ਅਸੀਂ ਜ਼ਰੂਰ ਆਵਾਂਗੇ ਮਾਤਾ ਜੀ !

ਕ੍ਰਿਆ ਵਾਲੇ ਦਿਨ ਕੁਝ ਸਿੱਖ ਤੇ ਮਹਾਰਾਜ ਬਿਲਾਸਪੁਰ ਪੁਜੇ ।

ਕ੍ਰਿਆ ਕਰਮ ਦੀ ਸਮਾਪਤੀ ਮਗਰੋਂ ਜਦੋਂ ਸਾਕ ਸਬੰਧੀ ਤੁਰਨ ਲੱਗੇ ਤਾਂ ਮਹਾਰਾਣੀ ਨੇ ਗੁਰੂ ਮਹਾਰਾਜ ਦੀ ਭੇਟਾ ਇਕ ਥਾਲ ਪਤਾਸੇ ਤੇ ਫੁਲਾਂ ਨਾਲ ਭਰਿਆ ਅਤੇ ਇਕ ਅਰਜ਼ਨਾਮਾ ਲਿਖ ਕੇ ਪੇਸ਼ ਕੀਤਾ । ਮਾਮਾ ਕਿਰਪਾਲ ਚੰਦ ਨੇ ਉਹ ਰੁਕਾ ਪੜ੍ਹਿਆ, ਮਹਾਰਾਣੀ ਕੁਝ ਮਾਖੋਵਾਲ ਦੀ ਜ਼ਮੀਨ ਮਹਾਰਾਜ ਨੂੰ ਦੇਣਾ ਚਾਹੁੰਦੀ ਸੀ ।

ਹਜ਼ੂਰ ਨੇ ਸਿਰ ਫੇਰ ਦਿੱਤਾ ।

ਮਹਾਰਾਣੀ ਬਹੁਤ ਦੁਖੀ ਸੀ ਤੇ ਆਖਣ ਲੱਗੀ ਮੇਰੇ ਦਿਉਰ ਜੇਠ ਤੇ ਸ਼ਰੀਕ ਮੈਨੂੰ ਖਾ ਜਾਣਗੇ । ਮੇਰਾ ਪੁੱਤ ਅਜੇ ਬਾਲ ਗੁਪਾਲ ਏ । ਏਸ ਲਈ ਮੈਂ ਚਾਹੁੰਦੀ ਹਾਂ ਕਿ ਤੁਹਾਡਾ ਹੱਥ ਮੇਰੇ ਸਿਰ ਤੇ ਰਹੇ ।

ਇਹ ਭੇਟਾ ਅਸੀਂ ਇਸ ਤਰ੍ਹਾਂ ਨਹੀਂ ਲੈਣੀ, ਬੋਲ ਹਜ਼ੂਰ ਦੇ ਸਨ ।

—ਤੇ ਫੇਰ ਕਿਦਾਂ, ਹੋਰ ਰਾਹ ਕੀ ਏ ।

—ਤੁਸੀਂ ਸਾਨੂੰ ਮਾਖੋਵਾਲ ਦੇ ਲੱਗਦੇ ਦੋ ਪਿੰਡ ਕੀਮਤਨ ਦੇ ਦਿਓ । ਕ੍ਰਿਪਾਲ ਚੰਦ ਆਖਣ ਲੱਗਾ ।

—ਚਲੋ ਜੇ ਤੁਸੀਂ ਏਸ ਤਰ੍ਹਾਂ ਹੀ ਰਾਜ਼ੀ ਹੋ ਤਾਂ ਸਾਨੂੰ ਇਹ ਵੀ ਮਨਜ਼ੂਰ ਏ ।

ਪੰਜ ਸੌ ਮੋਹਰਾਂ ਕ੍ਰਿਪਾਲ ਚੰਦ ਨੇ ਮਹਾਰਾਣੀ ਅਗੇ ਢੇਰ ਕਰ ਦਿੱਤੀਆਂ ।

ਸ਼ਰੀਕ, ਦਿਉਰ, ਜੇਠ ਸਾਰੇ ਹੱਕੇ-ਬੱਕੇ ਹੋ ਗਏ । ਮੂੰਹ ਵਿਚ ਉਂਗਲਾਂ ਪਾ ਕੇ ਵੇਖਣ ਲੱਗ ਪਏ ।

ਮਹਾਰਾਣੀ ਜਲਾਲ ਦੇਵੀ ਨੇ ਮਾਖੋਵਾਲ ਦਾ ਪਿੰਡ ਆਪਣੀ ਵਲੋਂ ਦਿੱਤਾ ਤੇ ਬਾਕੀ ਕਲੂਰ, ਮਥੋੜ ਤੇ ਲੋਧੀਪੁਰ ਦਾ ਪਟਾ ਨਵੇਂ ਮਹਾਰਾਜ ਤੇ ਮਹਾਰਾਣੀ ਨੇ ਗੁਰੂ ਮਹਾਰਾਜ ਦੇ ਨਾਉਂ ਲਿਖ ਦਿੱਤਾ ।

—ਨਵਾਂ ਮਹਾਰਾਜਾ ਅਜਮੇਰ ਚੰਦ ਗੁਰੂ ਜੀ ਨੂੰ ਬਿਲਾਸਪੁਰ ਦੀ ਹੱਦ ਤੋਂ ਬਾਹਰ ਤਕ ਛੱਡਣ ਆਇਆ । ਮਹਾਰਾਜਾ ਨੰਗੇ ਪੈਰੀਂ ਸੀ ਤੇ ਮਹਾਰਾਣੀ ਨਾਲ-ਨਾਲ ਤੁਰੀ ਆ ਰਹੀ ਸੀ ।

ਗੁਰੂ ਦੀਆਂ ਅਸੀਸਾਂ, ਗੁਰੂ ਦੀਆਂ ਮੇਹਰਾਂ ਮਹਾਰਾਣੀ ਨੇ ਆਪਣੀ ਝੋਲੀ ਵਿਚ ਪਾ ਲਈਆਂ । ਝੋਲੀ ਭਰ ਗਈ ।

ਕੀਰਤਪੁਰ ਆ ਕੇ ਕ੍ਰਿਪਾਲ ਚੰਦ ਨੇ ਸਾਰੀ ਗੱਲ ਸੰਗਤ ਨੂੰ ਆਣ ਦਸੀ ।

ਮੁਸ਼ਕਲਾਂ ਹਲ ਹੋ ਗਈਆਂ । ਰਾਹ ਨਿਕਲ ਆਇਆ ।

ਨਵੀਂ ਨੀਂਹ ਪੁਟੋ । ਨਵੇਂ ਮਹਿਲ ਉਸਾਰੋ । ਨਵਾਂ ਦੀਵਾਨ ਖਾਨ ਬਣਾਇਆ ਜਾਵੇ । ਹਵੇਲੀਆਂ ਦੇ ਦਰਵਾਜੇ ਖੁਲ੍ਹੇ ਰਖੋ ।

ਏਸ ਧਰਤੀ ਵਿਚੋਂ ਨਵਾਂ ਇਨਸਾਨ ਪੈਦਾ ਹੋਵੇਗਾ । ਜਿਹੜਾ ਨਿਆਰਾ ਹੀ ਨਿਆਰਾ ਹੋਵੇਗਾ ਜੱਗ ਵਿਚ ।



## ੧੫

## ਡੋਲਿਆ ਤਖ਼ਤੇ-ਤਾਊਸ

ਜਿੰਨ ਜਿੱਥੇ ਭੰਗੜਾ ਪਾਉਂਦੇ, ਡਰਦਾ ਕੋਈ ਰਾਹ ਨਾ ਲੰਘਦਾ । ਉਥੇ ਨਵਾਂ ਨਗਰ ਉਸਰਨ ਲੱਗਾ । ਉਸ ਨਗਰ ਦਾ ਨਾਂ ਨਾਨਕੀ ਚੱਕ ਰੱਖਿਆ ਗਿਆ । ਬਾਬੇ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੂੰ ਸੱਦਿਆ ਕੀਰਤਪੁਰ ਤੋਂ, ਪਿੰਡ ਦਾ ਨੀਂਹ ਪੱਥਰ ਬਾਬਾ ਜੀ ਹੱਥੋਂ ਰਖਵਾਇਆ ਗਿਆ । ਗੁੜ ਦੀਆਂ ਰੋੜੀਆਂ ਵੰਡੀਆਂ ਗਈਆਂ । ਇਹ ਗੁਰੂਆਂ ਦੇ ਪਰਤਾਪ ਦਾ ਸਦਕਾ ਸੀ । ਕਿਸੇ ਸਿੱਖ ਨੂੰ ਜਿੰਨ ਵਿਖਾਈ ਨਾ ਦਿੱਤਾ । ਭਾਈ ਦਰਗਾਹੀਆ ਦਾਸ ਨੇ ਸਤਿਗੁਰਾਂ ਦਾ ਨਾਂ ਲੈ ਕੇ ਇੱਟਾਂ ਜੋੜਨੀਆਂ ਸ਼ੁਰੂ ਕਰ ਦਿੱਤੀਆਂ । ਬਾਣੀ ਪੜ੍ਹਦਿਆਂ ਇੱਟਾਂ ਜੋੜਦੀਆਂ ਸੰਗਤਾਂ ਨੇ ਨੀਂਹ ਜ਼ਮੀਨ ਬਰਾਬਰ ਕਰ ਦਿੱਤੀ ।

—ਸੰਗਤ ਵਿਚੋਂ ਇਕ ਸਿੱਖ ਬੋਲਿਆ, ਕੀਰਤਨਗੜ੍ਹ ਬਣਨ ਲੱਗਾ ਏ ਇਸ ਨੀਂਹ ਤੇ।

—ਸੱਚ ਆਖਿਆ ਏ ਗੁਰੂ ਦੇ ਸਿੱਖ ਨੇ। ਸਹੀ ਤੇ ਠੀਕ ਆਖ ਕੇ ਅੰਦਾਜ਼ਾ ਲਾਉਣਾ ਹਰ ਬੰਦੇ ਦਾ ਕੰਮ ਨਹੀਂ।

—ਤੁਸਾਂ ਕਿੱਦਾਂ ਜਾਂਚ ਲਿਆ ਏ ? ਭਾਈ ਦਰਗਾਹੀਆ ਦਾਸ ਬੋਲਿਆ।

—ਚੌੜੀ ਨੀਂਹ ਵੇਖੀ ਊ, ਜਿੱਥੇ ਬੰਦਾ ਲੰਮਾ ਪੈ ਸਕਦਾ ਏ ਜਾਂ ਇਹ ਕਿਲ੍ਹਾ ਬਣੇ ਜਾਂ ਮਹਿਲ ਜਾਂ ਕੀਰਤਨਗੜ੍ਹ ਜਾਂ ਦੀਵਾਨਖਾਨਾ।

—ਇੱਟਾਂ ਦੀ ਆਵਾਜ਼ ਵਿਚੋਂ ਕੀਰਤਨਗੜ੍ਹ ਦੀ ਮਧਮ ਭਰੀ ਲੈਅ ਸੰਗਤਾਂ ਦੀਆਂ ਸੁਰਾਂ ਸੁਣੀਆਂ ਤਾਂ ਮੈਂ ਆਖਿਆ ਏ, ਕੀਰਤਨਗੜ੍ਹ। ਬੋਲ ਸਿੱਖ ਦੇ ਸਨ।

—ਭਾਈ ਸਿੱਖਾ ! ਤੂੰ ਕਿਤੇ ਰਾਜਗਿਰੀ ਤੇ ਨਹੀਂ ਕਰਦਾ ਰਿਹਾ ?

—ਹਾਂ ਬਾਬਾ ਜੀ ਮੈਂ ਤੇ ਮੇਰੇ ਬਜ਼ੁਰਗ ਸ਼ਾਹੀ ਮਸਜਦ ਉਸਾਰਦੇ ਰਹੇ ਹਾਂ। ਇਹ ਸਾਡਾ ਜੱਦੀ ਪੇਸ਼ਾ ਏ। ਬੋਲ ਉਸੇ ਸਿੱਖ ਦੇ ਸਨ।

—ਆ ਜਾ ਫਿਰ ਇੱਟਾਂ ਇਕੱਠੇ ਜੋੜੀਏ। ਨਾਨਕੀ ਚੱਕ ਉਸਾਰਨ ਦਾ ਸੇਹਰਾ ਤੇਰੇ ਸਿਰ ਬੱਝੇਗਾ। ਭਾਈ ਦਰਗਾਹੀਆ ਦਾਸ ਨੇ ਫ਼ਰਮਾਇਆ।

—ਅਸੀਂ ਗੁਰੂਆਂ ਦੀ ਚਾਕਰੀ ਕਰਨ ਆਏ ਹਾਂ। ਮੈਂ, ਮੇਰਾ ਭਰਾ, ਮੇਰਾ ਪਿਤਾ ਅਸਾਂ ਰਲ ਕੇ ਇੱਟਾਂ ਲਾਉਣੀਆਂ ਨੇ ਗੁਰੂ ਦੇ ਨਾਂ ਦੀਆਂ।

—ਗੁਰੂ ਦੀਆਂ ਮਿਹਰਾਂ, ਇਥੇ ਸੱਚੇ ਪਾਤਸ਼ਾਹ ਲਈ ਨਿਵਾਸ ਅਸਥਾਨ ਬਣਾ ਦਿਓ। ਅੱਛਾ ਤੁਸੀਂ ਆਪਣਾ ਕੰਮ ਸੰਭਾਲੋ ਤੇ ਪਹਿਲਾਂ ਕੋਠੀ ਲਈ ਰਮਣੀਕ ਜਗ੍ਹਾ ਚੁਣ ਲਵੋ। ਪਹਾੜਾਂ ਵਿਚ ਘਿਰੀ ਕੁਦਰਤ ਦੇ ਨਜ਼ਾਰਿਆਂ ਦੀ ਦੱਖ ਜਿੱਥੇ ਡਲ੍ਹਕਾਂ ਮਾਰਦੀ ਹੋਵੇ ਰਣਨੀਤੀ ਅਨੁਸਾਰ, ਅਗੰਮ ਅਤੇ ਅਜਿੱਤ ਵੀ ਹੋਵੇ, ਅੱਛਾ ਸਤਿਗੁਰ ਰਾਖਾ !

—ਇਹ ਜਗ੍ਹਾ ਮੈਨੂੰ ਪੱਕੀ ਨਜ਼ਰ ਆਉਂਦੀ ਏ, ਉਹ ਸਿੱਖ ਆਖਣ ਲੱਗਾ।

—ਉਹ ਕਿੱਦਾਂ ? ਭਾਈ ਨੇ ਪੁੱਛਿਆ।

—ਮੈਂ ਮੁਸਲਮਾਨਾਂ ਦਾ ਕੰਮ ਕੀਤਾ ਏ। ਮੇਰੀ ਉਹਨਾਂ ਨਾਲ ਬਹੁਤ ਸਾਂਝ ਏ। ਇਹ ਜਗ੍ਹਾ ਮੈਨੂੰ ਜਿੰਨਾਂ ਤੇ ਭੂਤਾਂ ਦੀ ਜਾਪਦੀ ਏ। ਉਹਨਾਂ ਦੇ ਕਈ ਚਿੰਨ੍ਹ ਮੈਂ ਵੇਖੇ ਹਨ।

—ਭੋਲਿਆ ਵੀਰਾ ! ਜਿੱਥੇ ਗੁਰੂਆਂ ਦੀ ਬਾਣੀ ਪੜ੍ਹੀ ਗਈ ਉਥੇ ਨਾ ਜਿੰਨ ਨਾ ਪਰੇਤ। ਕਿਸੇ ਨੇ ਕੋਈ ਇਕ ਉਡਾਈ ਦੂਜੇ ਨੇ ਦੋ ਕਰ ਲਈਆਂ। ਤੀਜੇ ਨੇ ਉਹਨੂੰ

ਤਿੰਨਾਂ ਨੂੰ ਬਦਲ ਦਿੱਤਾ । ਇਥੇ ਗੁਰੂ ਦੀ ਮਹਿਮਾ ਏ । ਇਹ ਜਗ੍ਹਾ ਰਾਜਾ ਤਾਰਾ ਚੰਦ ਦੀ ਏ ਤੇ ਉਹਦੇ ਪੁੱਤ ਦੀਪ ਚੰਦ ਤੇ ਮਹਾਰਾਣੀ ਨੇ ਗੁਰਾਂ ਤੋਂ ਕੀਮਤ ਲੈ ਕੇ ਦਿੱਤੀ ਏ । ਸ਼ਰਧਾਲੂ ਦੀ ਭੇਟਾ ਵਿਚ ਜਿੰਨ ਵਾਸ ਨਹੀਂ ਕਰ ਸਕਦੇ । ਬੋਲ ਭਾਈ ਗੜ੍ਹੀਆ ਜੀ ਦੇ ਸਨ ।

—ਕੌਣ ਰਾਜਾ ਤਾਰਾ ਚੰਦ ?

—ਤਾਰਾ ਚੰਦ ਨੂੰ ਤੂੰ ਨਹੀਂ ਜਾਣਦਾ, ਇਹ ਉਹੋ ਤਾਰਾ ਚੰਦ ਏ ਜਿਨੂੰ ਜਹਾਂਗੀਰ ਨੇ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ ਸੀ । ਗਵਾਲੀਅਰ ਦੇ ਕਿਲ੍ਹੇ ਵਿਚੋਂ ਗੁਰੂ ਹਰਿਗੋਬਿੰਦ ਜੀ ਦੇ ਚੋਲੇ ਦੀ ਇਕ ਕਨ੍ਹੀ ਫੜ ਕੇ ਉਸ ਜੇਲ੍ਹ ਵਿਚੋਂ ਛੁਟਕਾਰਾ ਪਾਇਆ ਸੀ ।

—ਧੰਨ ਗੁਰੂ, ਧੰਨ ਗ਼ਰੀਬ ਨਿਵਾਜ ਸਤਿਗੁਰ ਨਾਨਕ । ਆਵਾਜ਼ ਆਈ ਇਕ ਬੰਦੇ ਦੀ ।

—ਕਿੱਥੋਂ ਆਏ ਹਨ ਗੁਰੂ ਦੇ ਸਿੱਖ ! ਲਾਗੇ ਖੜਾ ਕਿਰਪਾਲ ਚੰਦ ਆਖਣ ਲੱਗਾ ।

—ਮੈਂ ਦੇਹਲੀ ਤੋਂ ਆਇਆ ਹਾਂ, ਹਜ਼ੂਰ ਦੇ ਦਰਸ਼ਨ ਕਰਨ ਦੀ ਬਹੁਤ ਖਾਹਸ਼ ਸੀ; ਬੋਲ ਉਦੇ ਸਿੰਘ ਰਾਠੌਰ ਦੇ ਸਨ ।

—ਹਜ਼ੂਰ ਇਹ ਸਿੱਖ ਦਿੱਲੀ ਤੋਂ ਆਇਆ ਏ ।

—ਧੰਨ ਭਾਗ ਹਨ ਇਸ ਨਗਰੀ ਦੇ । ਜਿੱਥੇ ਗੁਰ ਸਿੱਖ ਦੇ ਚਰਨ ਪੈਣ । ਬਚਨ ਨੌਵੇਂ ਪਾਤਸ਼ਾਹ ਦੇ ਸਨ ।

—ਹਜ਼ੂਰ ਮੈਂ ਦੇਹਲੀ ਸੇ ਮਿਰਜ਼ਾ ਰਾਜਾ ਜੈ ਸਿੰਘ ਦੇ ਸਾਹਿਬਜ਼ਾਦੇ ਰਾਜਾ ਰਾਮ ਸਿੰਘ ਦੇ ਹੁਕਮ ਸੇ ਹਾਜ਼ਰ ਹੋਵਾ ਹੂੰ । ਮੁਝੇ ਕੁਛ ਅਰਜ਼ ਕਰਨੀ ਏ । ਉਦੇ ਸਿੰਘ ਆਖਣ ਲੱਗਾ ।

—ਕਹੋ ! ਕਹੋ ਬੇ ਖਟਕੇ ਕਹੋ । ਮਾਮਾ ਕਿਰਪਾਲ ਚੰਦ ਦੀ ਆਵਾਜ਼ ਸੀ ।

—ਮੈਂ ਕੁਝ ਤੋਹਫ਼ੇ ਲੈ ਕਰ ਆਇਆ ਹੂੰ, ਪਰਵਾਨ ਕਰੋ, ਕੁਝ ਆਪਨੀ ਤਰਫ ਸੇ ਤੋਹਫ਼ੇ ਦੀਏ ਹੈਂ ਔਰ ਰਾਜਾ ਜੀ ਨੇ ਕੁਝ ਆਪਣੀ ਤਰਫ਼ ਸੇ ਨਜ਼ਰਾਨਾ ਭੇਜਾ ਹੈ। ਉਦੇ ਸਿੰਘ ਦੀ ਆਵਾਜ਼ ਉੱਭਰੀ ।

—ਯੇ ਤੁਛ ਨਾਚੀਜ, ਨਜ਼ਰਾਨਾ ਸਰਕਾਰ ਨੇ ਭੇਜਾ ਹੈ । ਉਹਨਾਂ ਆਦਮੀਆਂ ਵਿਚੋਂ ਇਕ ਆਖਣ ਲੱਗਾ ।

—ਕਹੀਂ ਤੀਸ ਹਜ਼ਾਰੀ ਕੀ ਖਿਲਅਤ ਤੋ ਨਹੀਂ ਮਿਲੀ । ਮਾਮਾ ਕਿਰਪਾਲ ਚੰਦ ਦੀ ਆਵਾਜ਼ ਉੱਭਰੀ ।

—ਖਿਅਲਤ ਵੀ ਮਿਲੀ ਹੈ ਔਰ ਖ਼ਾਨਦਾਨ ਕਾ ਵਲੀ ਅਹਿਦ ਨੂਰੇਚਸ਼ਮ ਵੀ ਪੈਦਾ ਹੂਆ ਹੈ ।

—ਇਸ ਖੁਸ਼ੀ ਮੇਂ ਸਰਕਾਰ ਨੇ ਮਹਾਰਾਜ ਦੀ ਕਦਮ ਬੋਸੀ ਕੇ ਲੀਏ ਮੁਝੇ ਭੇਜਾ ਹੈ । ਉਦੇ ਸਿੰਘ ਦੀ ਆਵਾਜ਼ ਵਿਚ ਮਿਸ਼ਰੀ ਘੁਲੀ ਹੋਈ ਸੀ ।

—ਗੁਰੂ ਮਿਹਰਬਾਨ, ਬਰਕਤ ਗੁਰੂ ਕੀ । ਰਹਿਮਤ ਗੁਰੂ ਕੀ ਸਭ ਪਰ ਕਿਰਪਾਲ ਚੰਦ ਆਖਣ ਲੱਗਾ ।

ਗੁਰੂ ਤੇਗ ਬਹਾਦਰ ਨੇ ਉਹਨਾਂ ਤੋਹਫ਼ਿਆਂ ਤੇ ਹੱਥ ਰੱਖਿਆ ਤੇ ਕਬੂਲ ਕਰ ਲਇਆ ਸਭ ਕੁਝ ਅਤੇ ਅਸੀਸਾਂ ਦਿੱਤੀਆਂ ।

—ਕਹੋ ਦਿੱਲੀ ਕਾ ਕਿਆ ਹਾਲ ਹੈ । ਫ਼ਰਮਾਇਆ ਸੱਚੇ ਪਾਤਸ਼ਾਹ ਨੇ ।

—ਦੇਹਲੀ ਅਬ ਆਪਣਾ ਰੰਗ ਦਿਖਾਨਾ ਚਾਹਤੀ ਹੈ । ਦੇਹਲੀ ਅਬ ਕੋਈ ਗੁਲ ਖਿਲਾ ਕਰ ਰਹੇਗੀ । ਦੇਹਲੀ ਅਬ ਦੂਰ ਅੰਦੇਸ਼ ਨਹੀਂ ਰਹੀ । ਦੇਹਲੀ ਖ਼ੁਦਗਰਜ਼ ਹੋਤੀ ਜਾ ਰਹੀ ਹੈ । ਦੇਹਲੀ ਕੇ ਸਿਰ ਪਰ ਖ਼ੂਨ ਸਵਾਰ ਹੈ । ਉਦੇ ਸਿੰਘ ਆਖੀ ਜਾ ਰਿਹਾ ਸੀ ।

—ਕਿਹੜੀਆਂ ਬੁਝਾਰਤਾਂ ਪਾ ਰਿਹਾ ਏਂ ਉਦੇ ਸਿੰਘ ? ਗੱਲ ਖੋਲ੍ਹ ਕੇ ਆਖ । ਮਾਮਾ ਕਿਰਪਾਲ ਚੰਦ ਆਖਣ ਲੱਗਾ ।

—ਸ਼ਹਿਨਸ਼ਾਹ ਹਿੰਦੁਸਤਾਨ, ਗਾਜ਼ੀ ਔਰੰਗਜ਼ੇਬ ਆਲਮਗੀਰ ਨੇ ਬਹੁਤ ਸੇ ਨਵੇਂ ਕਾਨੂੰਨ ਨਿਕਾਲੇ ਹੈਂ । ਜੋ ਦੇਹਲੀ ਔਰ ਉਸ ਕੇ ਗਿਰਦ ਮੇਂ ਲਾਗੂ ਹੋ ਚੁੱਕੇ ਹੈਂ । ਕੁਝ ਦਿਨੋਂ ਤਕ ਵੁਹ ਕਾਨੂੰਨ ਪੰਜਾਬ ਪਰ ਵੀ ਆਵੇਂਗੇ ।

ਔਰੰਗਜ਼ੇਬ ਕੀ ਨੀਤ ਪਰ ਮੁਝੇ ਸ਼ੱਕ ਹੈ । ਜਬ ਆਦਮੀ ਬੇਈਮਾਨ ਹੋ ਜਾਤਾ ਹੈ ਤੋ ਉਸ ਦਾ ਕੋਈ ਦੀਨ ਮਜ਼੍ਹਬ ਨਹੀਂ ਹੋਤਾ । ਸ਼ਹਿਨਸ਼ਾਹ ਪੂਰੇ ਹਿੰਦੁਸਤਾਨ ਮੇਂ ਸਿਰਫ਼ ਇਕ ਹੀ ਮਜ਼੍ਹਬ ਦੇਖਣਾ ਚਾਹਤਾ ਹੈ । ਕਿਆ ਐਸਾ ਹੋ ਸਕਤਾ ਹੈ ਮਥਰਾ ਕੇ ਮੰਦਰ ਗਿਰਾ ਦੀਏ ਗਏ । ਤੋੜ ਦੀਆ ਸ਼ਿਵਾਲਾ ਬਨਾਰਸ ਕਾ । ਅਯੁੱਧਿਆ ਕੇ ਮੰਦਰੋਂ ਕੇ ਕਲਸ ਗਿਰਾ ਕਰ ਜ਼ਮੀਨ ਦੀ ਛਾਤੀ ਪਰ ਰੱਖ ਦੀਏ ਗਏ । ਅਬ ਦੇਹਲੀ ਮੇਂ ਮੁਸਲਮਾਨ ਵਜ਼ੀਰ ਰੱਖਾ ਜਾਏਗਾ । ਕੋਈ ਹਿੰਦੂ ਆਲਾ ਰੁਤਬੇ ਪਰ ਨਹੀਂ ਰਹਿ ਸਕਤਾ । ਸੈਨਾਪਤੀ ਤੀਸ ਹਜ਼ਾਰੀ ਰਾਜਾ ਰਾਮ ਸਿੰਘ ਸਿਪਾਹ-ਸਿਲਾਰੇ ਆਜ਼ਮ ਕਿਆ ਹਿੰਦੂਆਂ ਕੀ ਆਂਖ ਮੇਂ ਧੂਲ ਝੋਕੀ ਜਾ ਰਹੀ ਏ । ਅਬ ਕਿਆ ਹੋਗਾ ਹਿੰਦੂਆਂ ਕਾ ? ਉਦੇ ਸਿੰਘ ਜਜ਼ਬਾਤ ਵਿਚ ਸੀ ।

—ਉਹ ਦਾਤਾ ਸਭ ਜਾਣਦਾ ਏ ਉਦੇ ਸਿੰਘ ਸ਼ਾਂਤ ਰਹੋ । ਬੜੀ ਕਠਨ ਮੰਜ਼ਲ ਏ । ਧੀਰਜ ਰੱਖ 'ਤੇਲ ਵੇਖ ਤੇ ਤੇਲ ਦੀ ਧਾਰ ਵੇਖ' ਹਿੰਦੂ ਖ਼ਤਮ ਨਹੀਂ ਹੋ ਸਕਦੇ। ਇਕ ਔਰੰਗਜ਼ੇਬ ਨੇ ਕੀ ਮੇਟਣਾ ਏ ਜੇ ਚਾਰ ਹੋਰ ਇਹੋ ਜਿਹੇ ਜੰਮ ਪੈਣ, ਉਹ ਵੀ ਖ਼ਤਮ ਨਹੀਂ ਕਰ ਸਕਣਗੇ ।

ਉਦੇ ਸਿੰਘ ਕਿਰਪਾਲ ਚੰਦ ਤੇ ਬਾਕੀ ਖ਼ਿਦਮਤਗਾਰ ਲੰਗਰ ਵਲ ਚਲੇ ਗਏ।



## ੧੬

## ਮੂੰਹ ਭੱਜਾ ਤਕੱਬਰ ਦਾ

ਨਾਨਕੀ ਚੱਕ ਬਣ ਰਿਹਾ ਸੀ । ਕਿਲ੍ਹੇ ਦੀਆਂ ਨੀਂਹਾਂ ਦੋ-ਦੋ ਬੰਦੇ ਚੌੜੀਆਂ ਭਰੀਆਂ । ਪੱਥਰ ਜੋੜ-ਜੋੜ ਨੀਂਹਾਂ ਉਸਾਰੀਆਂ ਗਈਆਂ । ਬਾਜ਼ਾਰ ਹੋਂਦ ਵਿਚ ਆਇਆ । ਗੁਰਦੁਆਰਾ ਬਣ ਰਿਹਾ ਸੀ ਤੇ ਗੁਰਦੁਆਰੇ ਨੇ ਸਿਰ ਕੱਢਿਆ ਪਹਾੜਾਂ ਦੀ ਗੋਦ ਵਿਚੋਂ । ਬਾਣੀ ਪੜ੍ਹ-ਪੜ੍ਹ, ਇੱਟਾਂ ਧੋ-ਧੋ ਕੇ ਲਾਈਆਂ ਕਾਰੀਗਰਾਂ । ਰੀਝਾਂ ਨਾਲ ਚੂਨਾ ਤਿਆਰ ਹੋਇਆ ।

ਇਕ ਸਿੱਖ ਨੂੰ ਕੁਝ ਸ਼ੱਕ ਪੈ ਗਿਆ ਤੇ ਆਖਣ ਲੱਗਾ ਮੈਨੂੰ ਕੁਝ ਚੂਨਾ ਕੱਚਾ ਜਾਪਦਾ ਏ । ਬਣਨ ਵਿਚ ਅਜੇ ਕੁਝ ਕਸਰ ਏ । ਕਾਰੀਗਰ ਨੇ ਧਿਆਨ ਨਹੀਂ ਦਿੱਤਾ, ਅਣਗਹਿਲੀ ਕੀਤੀ ਏ । ਇਹ ਗੁਰੂ ਘਰ ਦਾ ਕੰਮ ਏ, ਇਸ ਦੇ ਵਿਚ ਅਣਗਹਿਲੀ ਨਹੀਂ ਚਲ ਸਕਦੀ ।

—ਸੰਗਤਾਂ ਦਾ ਬਣਿਆ ਚੂਨਾ ਕੱਚਾ ਰਹਿ ਜਾਏ, ਇਹ ਨਹੀਂ ਹੋ ਸਕਦਾ । ਇਹਦੇ ਵਿਚ ਸਿਦਕ ਪਿਆਰ, ਸ਼ਰਧਾ, ਨਿਮਰਤਾ ਅਤੇ ਮੁਹੱਬਤ ਦੀ ਚਿਕਨਾਹਟ ਰਲੀ ਹੋਈ ਏ । ਦੂਜੇ ਸਿੱਖ ਨੇ ਉੱਤਰ ਦਿੱਤਾ ।

—ਮੈਨੂੰ ਸ਼ੱਕ ਏ ।

—ਸ਼ੱਕ ਨਵਿਰਤ ਕਰ ਲੈ ।

—ਰੋਜ਼-ਰੋਜ਼ ਨਾ ਤੇ ਉਸਾਰੀਆਂ ਲੱਗਦੀਆਂ ਨੇ ਤੇ ਨਾ ਈ ਧਰਮ ਅਸਥਾਨ ਬਣਦੇ ਨੇ । ਏਸ ਲਈ ਅਸਾਂ ਚੂਨਾ ਮਾੜਾ ਨਹੀਂ ਲੱਗਣ ਦੇਣਾ । ਮੇਰੇ ਮਨ ਦੀ ਤਸੱਲੀ ਹੋਣੀ ਚਾਹੀਦੀ ਏ ।

ਸਤਿਗੁਰ ਦੂਰ ਬੈਠੇ ਨਵੇਂ ਉੱਸਰ ਰਹੇ ਨਾਨਕੀ ਚੱਕ ਦੀ ਨੁਹਾਰ ਵੇਖ ਰਹੇ ਸਨ ਤੇ ਕੁਦਰਤ ਦੇ ਬਲਿਹਾਰੇ ਜਾ ਰਹੇ ਸਨ । ਮਗਨ ਸਨ ਬਿਰਤੀ ਲੱਗੀ ਹੋਈ ਸੀ । ਠੰਡੀ-ਠੰਡੀ ਪੌਣ ਮਸਤੀਆਂ ਵੰਡ ਰਹੀ ਸੀ, ਨਸ਼ਿਆ ਰਹੀ ਸੀ ਹਿਰਦੇ ।

ਇਕ ਘੋੜ-ਸਵਾਰ ਜਾ ਰਿਹਾ ਸੀ, ਪੂਰੇ ਜੋਸ਼ੋ-ਖਰੋਸ਼ ਵਿਚ । ਉਹਨੂੰ ਆਵਾਜ਼ ਮਾਰੀ ।

—ਹੁਕਮ ਭਾਈ ਜੀ !

—ਮੇਰੇ ਸਿੱਖ ਭਰਾ ਸ਼ੱਕ ਦੂਰ ਕਰਨਾ ਏ ਤੇ ਤੁਹਾਡੇ ਤੋਂ ਬਗੈਰ ਇਹ ਦੂਰ ਹੋ ਨਹੀਂ ਸਕਦਾ । ਬੋਲ ਦੂਜੇ ਸਿੱਖ ਦੇ ਸਨ ।

—ਮੈਨੂੰ ਕੀ ਹੁਕਮ ਏ ।

—ਘੋੜਾ ਸਰਪਟ ਦੁੜਾਉਂਦਾ ਏਸ ਚੂਨੇ ਦੇ ਵਿਚੋਂ ਦੀ ਲੰਘਾ ਕੇ ਲੈ ਜਾ । ਹੁਕਮ ਦਿੱਤਾ ਗੁਰਸਿੱਖ ਨੇ ।

ਜਦ ਘੋੜਾ ਚੂਨੇ ਦੇ ਵਿਚੋਂ ਦੀ ਲੰਘਣ ਲੱਗਾ ਦੋ ਚਾਰ ਪੈਰ ਤੇ ਪੁੱਟ ਲਏ ਪਰ ਅੱਧ ਵਿਚ ਆ ਕੇ ਫਸ ਗਿਆ । ਬਥੇਰਾ ਹੰਭਲਾ ਮਾਰਿਆ ਘੋੜੇ ਨੇ ਜ਼ੋਰ ਵੀ ਲਾਇਆ ਸਵਾਰ ਨੇ ਪਰ ਕੁਝ ਨਾ ਬਣਿਆ । ਘੋੜੇ ਦੇ ਪੈਰ ਵਿਚੇ ਜੰਮ ਗਏ । ਘੋੜਾ ਪੈਰ ਪੁੱਟ ਨਾ ਸਕਿਆ । ਘੋੜੇ ਦਾ ਸਾਹ ਉੱਖੜਨ ਲੱਗ ਪਿਆ । ਬਥੇਰੇ ਹੱਥ ਪੈਰ ਮਾਰੇ, ਆਪਣੀ ਵਲੋਂ ਸਾਰੇ ਘੋੜੇ ਦੁੜਾ ਕੇ ਵੇਖ ਲਏ ਪਰ ਘੋੜਾ ਜੀਊਂਦਾ ਬਾਹਰ ਨਾ ਨਿਕਲਿਆ । ਵਿਚਾਰੇ ਨੇ ਉਥੇ ਹੀ ਪ੍ਰਾਣ ਤਿਆਗ ਦਿੱਤੇ ।

—ਹੋ ਗਈ ਤੱਸਲੀ ਵੀਰ ਜੀ ?

—ਮੂਰਖਤਾ ਹੋ ਗਈ ਸੀ, ਭੁੱਲ ਬਖਸ਼ੋ । ਗੁਰੂ ਸਿੰਘ ਪਿਆਰੇ ।

ਜਦ ਘੋੜਾ ਦਮ ਤੋੜ ਗਿਆ ਤਾਂ ਸਾਹਿਬ ਮੁਸਕਰਾ ਪਏ ।

ਉਦੇ ਸਿੰਘ ਰਾਠੌਰ ਤੇ ਉਹਦੇ ਸਾਥੀ ਗੁਰੂ ਦੀ ਚਰਨੀਂ ਆਣ ਲੱਗੇ । ਸਤਿਗੁਰੂ ਅਸਾਂ ਵਾਪਸ ਦਿੱਲੀ ਜਾਣਾ ਏਂ, ਆਗਿਆ ਬਖ਼ਸ਼ੋ ।

ਮਾਮਾ ਕਿਰਪਾਲ ਚੰਦ ਸਿਰੋਪਾ ਲੈ ਆਇਆ ਤੇ ਸਤਿਗੁਰਾਂ ਦਿੱਲੀ ਵੀ ਸਿਰੋਪੇ ਭੇਜੇ ਤੇ ਬਹੁਤ ਅਸੀਸਾਂ ਦਿੱਤੀਆਂ ।

—ਅਬ ਆਪ ਜਾ ਸਕਤੇ ਹੈਂ । ਮੈਂ ਕੁਛ ਦਿਨ ਕੇ ਬਾਅਦ ਆਊਂਗਾ । ਰਾਜਾ ਜੀ ਸੇ ਨਿਵੇਦਨ ਕਰਨਾ, ਯੇ ਨਈ ਨਗਰੀ ਮੁਝੇ ਬਹੁਤ ਪਸੰਦ ਹੈ ਮੈਂ ਕੁਝ ਦਿਨ ਯਹਾਂ ਔਰ ਰਹਿਨਾ ਚਾਹਤਾ ਹੂੰ । ਅੱਛਾ ਸਤਿਗੁਰ ਰਾਖਾ । ਉਦੇ ਸਿੰਘ ਆਖ ਕੇ ਚੁੱਪ ਹੋ ਗਿਆ ।

ਘੋੜ ਸਵਾਰ ਮੁੜ-ਮੁੜ ਕੇ ਨਾਨਕੀ ਚੱਕ ਨੂੰ ਵੇਖ ਰਹੇ ਸਨ । ਕਿਸੀ ਦਿਨ ਯੇ ਨਗਰੀ ਬਹੁਤ ਖ਼ੂਬਸੂਰਤ ਬਣੇਗੀ । ਔਰ ਯਹਾਂ ਪਰ ਕੇਸਰੀ ਨਿਸ਼ਾਨ ਝੂਲੇਂਗੇ ।

ਮੱਖਣ ਸ਼ਾਹ ਲੁਬਾਣਾ ਤੇ ਉਹਦੇ ਨਾਮੀ ਗਰਾਮੀ ਸਵਾਰ ਗੁਰੂ ਦੀ ਹਜ਼ੂਰੀ ਵਿਚ ਆਏ, ਸੀਸ ਨਿਵਾਇਆ ਤੇ ਗੁਰੂ ਦੀ ਸ਼ਰਨ ਵਿਚ ਬਹਿ ਗਏ ।

ਮੱਖਣ ਸ਼ਾਹ ਲੁਬਾਣਾ ਆਪ ਉੱਠਿਆ ਹੱਥ ਜੋੜੇ ਤੇ ਅਰਜ਼ ਕਰਨ ਲੱਗਾ ।

—ਸ਼ਹਿਨਸ਼ਾਹ ਮੈਂ ਇਜਾਜ਼ਤ ਮਾਂਗਨੇ ਆਇਆ ਹੂੰ । ਮੇਰੇ ਬੇਟੇ ਕੇ ਬਹੁਤ ਪੈਗਾਮ ਆਏ ਹੈਂ । ਇਜਾਜ਼ਤ ਦੇਂ ਮੈਂ ਅਬ ਗੁਜਰਾਤ ਜਾਨਾ ਚਾਹਤਾ ਹੂੰ । ਧੰਦੇ ਮੇਂ ਕਹੀਂ ਘਾਟਾ ਨਾ ਹੋ ਜਾਏ ।

—ਅੱਜ ਕਿਹਾ ਦਿਨ ਚੜ੍ਹ ਆਇਆ ਏ, ਜਿਹੜਾ ਆਉਂਦਾ ਏ ਮੈਂ ਜਾਣਾ ਏ। ਭਲਿਓ ਲੋਕੋ, ਜਾਣਾ ਤੇ ਸਾਰਿਆਂ ਨੇ ਈ ਏ ਪਰ ਵੇਲੇ ਸਿਰ । ਕੰਮ ਦਾ ਹਰਜ ਨਾ ਹੋਵੇ, ਜਾਓ ਭਾਈ ਗੁਰੂ ਦੀਆਂ ਮਿਹਰਾਂ । ਬਚਨ ਸਤਿਗੁਰਾਂ ਦੇ ਸਨ । ਕਿਰਪਾਲ ਚੰਦ, ਮੱਖਣ ਸ਼ਾਹ ਜਾਣਾ ਚਾਹੁੰਦਾ ਏ ।

—ਮੈਂ ਹੁਣੇ ਆਇਆ । ਫੇਰ ਮੈਂ ਆਪ ਤੋਰ ਕੇ ਆਵਾਂਗਾ । ਸੰਗਤਾਂ ਨਾਲ ਜਾਣਗੀਆਂ ਤੋਰਨ । ਮਾਮਾ ਕਿਰਪਾਲ ਚੰਦ ਆਖ ਰਿਹਾ ਸੀ ।

—ਏਨੀ ਖੇਚਲ ਕਰਨੇ ਕੀ ਕਿਆ ਜ਼ਰੂਰਤ ਹੈ । ਹਮ ਰਾਸਤਾ ਜਾਨਤੇ ਹੈਂ । ਕਿਸੀ ਸੇ ਪੂਛਨੇ ਕੀ ਹਮੇਂ ਜ਼ਰੂਰਤ ਨਹੀਂ ਪੜੇਗੀ । ਭੂਲੇਂਗੇ ਨਹੀਂ ਮਹਾਰਾਜ । ਕੁਰਾਹੇ ਨਹੀਂ ਪੈਣ ਲੱਗੇ । ਮੱਖਣ ਸ਼ਾਹ ਦਾ ਘੋੜ-ਸਵਾਰ ਆਖ ਰਿਹਾ ਸੀ ।

ਵਿਦਾਇਗੀ ਮੰਗਣ ਵਾਲਾ ਲੁਬਾਣਾ ਮੱਖਣ ਸ਼ਾਹ ਚਰਨਾਂ ਵਿਚ ਬੈਠਾ ਰੋ ਰਿਹਾ ਸੀ, ਵਿਛੋੜਾ ਗੁਰੂ ਕਾ, ਜਾਨ ਜਿਸਮ ਸੇ ਅਲਹਿਦਾ ਹੋ ਰਹੀ ਹੈ ।

ਸਤਿਗੁਰਾਂ ਫ਼ਰਮਾਇਆ । ਉਦਾਸ ਨਹੀਂ ਹੋਈਦਾ । ਤੈਨੂੰ ਉਥੇ ਵੀ ਦਰਸ਼ਨ ਹੋਣਗੇ ਜਿੱਥੇ ਤੂੰ ਯਾਦ ਕਰੇਂਗਾ । ਗੁਰਬਾਣੀ ਦਾ ਪਾਠ ਕਰਨ ਨਾਲ ਚਿੱਤ ਨੂੰ ਸ਼ਾਂਤੀ ਮਿਲੇਗੀ । ਜਿਹੜੇ ਮਨ ਕਰ ਕੇ ਮਿਲੇ ਹਨ ਉਹਨਾਂ ਨੂੰ ਈ ਮਿਲਿਆ ਰਹਿਣਾ ਚਾਹੀਦਾ ਏ । ਵੇਖਣ ਵਾਲੀ ਵਸਤੂ ਨਾਲ ਪਿਆਰ ਕਾਹਦਾ ? ਜਿਸ ਨਾਸਵੰਦ ਨੇ ਉਡਾਰੀ ਮਾਰ ਜਾਣੀ ਏ, ਉਸ ਨਾਲ ਸਨੇਹ ਕਾਹਦਾ ?

—ਸਿਰੋਪਾ ਦਿੱਤਾ ਸਤਿਗੁਰਾਂ ਮੱਖਣ ਸ਼ਾਹ ਨੂੰ ਤੇ ਉਹਦੇ ਸਾਥੀਆਂ ਵਿਚ ਵੀ ਸਿਰੋਪੇ ਵੰਡੇ ਗਏ । ਅਸੀਸਾਂ ਦੀਆਂ ਝੋਲੀਆਂ ਭਰ ਕੇ ਉੱਠਿਆ ਮੱਖਣ ਸ਼ਾਹ ।

ਸੰਗਤਾਂ ਤੇ ਕਿਰਪਾਲ ਚੰਦ ਮੱਖਣ ਸ਼ਾਹ ਲੁਬਾਣੇ ਨੂੰ ਤੋਰਨ ਗਈਆਂ । ਦੁਖੀ ਤੇ ਭਰਵੇਂ ਦਿਲ ਸੀ ਪਰ ਜਾਣ ਵਾਲੇ ਨੇ ਜਾਣਾ ਸੀ । ਕੌਣ ਰੋਕ ਸਕਦਾ ਏ ਜਾਣ ਵਾਲੇ ਨੂੰ ?

ਅਜੇ ਸੱਚੇ ਪਾਤਸ਼ਾਹ ਉਥੇ ਬੈਠੇ ਹੋਏ ਸਨ, ਸੰਗਤਾਂ ਵੀ ਜੁੜੀਆਂ ਹੋਈਆਂ ਸਨ।

ਭਾਈ ਦਰਗਾਹੀਆ ਮੱਲ ਅਰਜ਼ ਕਰਨ ਲੱਗਾ, ਹਜ਼ੂਰ ਮੈਂ ਬਿਰਧ ਹੋ ਗਿਆ ਹਾਂ । ਸਤਿਆ ਜੁਆਬ ਦੇਂਦੀ ਜਾ ਰਹੀ ਏ । ਏਸ ਲਈ ਬੇਨਤੀ ਏ ਕਿ ਦੀਵਾਨਗੀ ਦੀ ਪਦਵੀ ਮੇਰੇ ਵਸੋਂ ਬਾਹਰ ਏ । ਨਵਾਂ ਨਗਰ ਉੱਸਰ ਰਿਹਾ ਏ । ਇਹਦੇ ਨਾਲ਼ ਕੰਮ ਏਨਾ ਵਧ ਜਾਣਾ ਏ ਕਿ ਇਹ ਜ਼ਿੰਮੇਦਾਰੀ ਕਿਸੇ ਤਾਜ਼ਾ ਲਹੂ ਨੂੰ ਸੌਂਪੀ ਜਾਏ।

—ਭਾਈ ਤੇਰਾ ਵੀ ਅੱਜ ਈ ਦਾਅ ਲੱਗੈ ? ਸਤਿਗੁਰਾਂ ਬਚਨ ਕੀਤਾ ।

—ਮੇਰੇ ਮੋਢੇ ਹੰਭ ਗਏ ਹਨ ਏਸ ਲਈ ਤਗੜੇ ਮੋਢਿਆਂ ਵਾਲਾ ਈ ਇਹਨੂੰ ਸੰਭਾਲ ਸਕਦਾ ਏ । ਮੈਂ ਉਤਲੀ ਦੇਖ ਭਾਲ ਕਰਾਂਗਾ । ਦਰਗਾਹੀਆ ਮੱਲ ਹੱਥ ਜੋੜ ਖੜਾ ਸੀ ।

—ਤੇਰੇ ਖ਼ਿਆਲ ਦੇ ਮੁਤਾਬਕ ਇਹ ਪਦਵੀ ਕਿਹਨੂੰ ਦਿੱਤੀ ਜਾਏ, ਭਾਈ ?

—ਮੇਰੇ ਭਤੀਜੇ ਮੇਰੇ ਬਰੋਬਰ ਹੋ ਗਏ ਹਨ । ਮੈਂ ਉਹਨਾਂ ਨੂੰ ਖ਼ੂਬ ਚੰਡ ਕੇ ਤਿਆਰ ਕੀਤਾ ਏ । ਏਸ ਲਈ ਮੈਂ ਸਤੀ ਦਾਸ ਤੇ ਮਤੀ ਦਾਸ ਨੂੰ ਏਸ ਸੇਵਾ ਲਈ ਚੁਣਿਆ ਏ । ਬਾਕੀ ਤੁਸੀਂ ਆਪ ਵਿਚਾਰ ਲਓ ।

—ਕਸਵੱਟੀ ਤੇ ਪਰਖਿਆ ਸੋਨਾ ਸਰਾਫ਼ ਕੱਸ ਵੇਖ ਕੇ ਦੱਸ ਦੇਂਦਾ ਏ । ਬੋਲ ਮਾਮਾ ਕਿਰਪਾਲ ਚੰਦ ਦੇ ਸਨ ।

—ਚੋਣ ਤੇ ਖ਼ੂਬਸੂਰਤ ਏ ਭਾਈ । ਸੰਗਤਾਂ ਦਾ ਵੀ ਵਿਚਾਰ ਪੁੱਛ ਲਓ । ਫ਼ਰਮਾਇਆ ਸਤਿਗੁਰਾਂ ।

ਬਾਬਾ ਜੀ ਦੇ ਫ਼ੈਸਲੇ ਅੱਗੇ ਕੋਈ ਸਿਰ ਨਹੀਂ ਚੁੱਕ ਸਕਦਾ । ਜ਼ਬਾਨ ਖੋਲ੍ਹਣਾ ਕਿਦ੍ਹੀ ਤਾਕਤ ਏ । ਜੋ ਕੁਝ ਹਜ਼ੂਰ ਨੇ ਫ਼ਰਮਾਇਆ ਸਾਨੂੰ ਪਰਵਾਨ ਏ । ਸਾਰੀ ਸੰਗਤ ਦੀ ਆਵਾਜ਼ ਸੀ । ਜੈਕਾਰੇ ਗੂੰਜ ਰਹੇ ਸਨ ।

ਭਾਈ ਮਤੀ ਦਾਸ ਨੂੰ ਦੀਵਾਨ ਬਣਾਇਆ ਗਿਆ । ਭਾਈ ਦਿਆਲ ਦਾਸ ਨੂੰ ਘਰ ਬਾਹਰ ਦਾ ਮੰਤਰੀ ਥਾਪਿਆ ਗਿਆ । ਭਾਈ ਸਤੀ ਦਾਸ ਨੂੰ ਦਰਬਾਰ ਦਾ ਲਿਖਾਰੀ ਮੰਨ ਲਿਆ ਗਿਆ ।



## ੧੭

# ਮੂਸਾ ਰੋਪੜੀ

ਸਯਦ ਮੂਸਾ ਰੋਪੜੀ ਇਕ ਦਿਨ ਲਹਿਰ ਵਿਚ ਆਇਆ ਮੌਜ ਮੇਲਾ ਕਰ ਰਿਹਾ ਸੀ । ਢੋਲ ਵਜ ਰਹੇ ਸਨ । ਧਮਾਲ ਪੈ ਰਿਹਾ ਸੀ । ਇਕ ਬੰਦਾ ਦਰਖਤ ਦੇ ਟਾਹਣ ਨਾਲ ਪੁੱਠਾ ਲਮਕਿਆ ਹਾਲ ਖੇਡ ਰਿਹਾ ਸੀ । ਮਸਤ ਮਲੰਗ, ਮਸਤ

ਮੌਲਾ, ਮੂਸਾ ਆਪਣੀ ਧੁਨ ਵਿਚ ਮਗਨ ਸੀ । ਅਵਾਜ਼ ਆ ਰਹੀ ਸੀ ਅੱਲਾ ਹੂ, ਅੱਲਾ ਹੂ । ਲੋਕ ਆਖਦੇ ਸਨ ਕਿ ਇਹਦੇ ਤੇ ਵਜਦ ਸਵਾਰ ਹੈ : ਅੱਲਾ ਹੀ ਅੱਲਾ।

ਚੌਧਰੀ ਇਕੱਠੇ ਬੈਠੇ ਹੋਏ ਸਨ । ਕੁਝ ਅੱਲਾ-ਅੱਲਾ ਕਹਿ ਰਹੇ ਸਨ ਤੇ ਕੁਝ ਗਪੋੜੇ ਮਾਰ ਰਹੇ ਸਨ । ਇਕ ਪਾਸੇ ਕਵਾਲੀ ਹੋ ਰਹੀ ਸੀ, ਦੂਸਰੇ ਪਾਸੇ ਮੁਜਰਾ ਆਪਣਾ ਰੰਗ ਜਮਾ ਰਿਹਾ ਸੀ ।

'ਕਿਉਂ ਚੌਧਰੀ ਸੁਣਿਆ ਈ ? ਤੇਰੇ ਲਾਗੇ ਇਕ ਨਗਰੀ ਵਸ ਰਹੀ ਏ ।' ਇਕ ਬੰਦਾ ਆਖਣ ਲੱਗਾ ।

ਇਹਦੇ ਵਿਚ ਕੋਈ ਝੂਠ ਥੋਹੜਾ ਏ ? ਨਗਰੀ ਤੇ ਹੁਣ ਪਹਾੜਾਂ ਦਾ ਕੱਦ ਮਾਪਣ ਲੱਗ ਪਈ ਏ । ਮੁਨਾਰੇ ਏਥੋਂ ਨਜ਼ਰ ਆ ਰਹੇ ਹਨ । ਸਿੱਖਾਂ ਦੀ ਦਿਨ ਰਾਤ ਦੀ ਮਿਹਨਤ ਦਾ ਇਹ ਸਿਟਾ ਏ । ਦੂਜੇ ਬੰਦੇ ਦੇ ਬੋਲ ਸਨ ।

—ਤੀਜਾ ਬੰਦਾ ਬੋਲਿਆ, ਗੜ੍ਹ ਉਸਾਰੀ ਜਾ ਰਹੇ ਹਨ, ਪਿੰਡ ਵਸਾ ਕੇ । ਇਕ ਥੋਹੜਾ ਸੀ । ਬਹੁਤਿਆਂ ਦੀ ਮੋਹੜ ਪਾਉਣੀ ਸੀ । ਜਦੋਂ ਮੁਗ਼ਲਾਂ ਏਧਰ ਰੁਖ਼ ਕਰ ਲਿਆ ਤੇ ਥੇਹ ਹੁੰਦੇ ਦਾ ਪਤਾ ਨਹੀਂ ਲਗਣਾ । ਲੋਕ ਮੰਦਰ ਬਨਵਾਉਣੋਂ ਨਹੀਂ ਮੁੜਦੇ । ਮੁਗਲਾਂ ਦੇ ਮੂੰਹ ਵਿਚ ਲਗਾਮ ਕੌਣ ਦੇਵੇ, ਇਹ ਕਦ ਢਾਹ ਦੇਂਦੇ ਹਨ? ਕਿਸੇ ਨੂੰ ਖ਼ਬਰ ਨਹੀਂ ਹੁੰਦੀ, ਜੂੰ ਤਕ ਨਹੀਂ ਰੀਂਗਦੀ ।

—ਏਧਰ ਮੁਗ਼ਲਾਂ ਦਾ ਸਾਇਆ ਵੀ ਨਹੀਂ ਪੈ ਸਕਦਾ । ਪਹਾੜੀ ਰਾਜੇ ਬੜੇ ਜ਼ੋਰ ਵਿਚ ਹਨ । ਚੜ੍ਹਦੀਆਂ ਕਲਾਂ ਵਿਚ ਤਲਵਾਰਾਂ ਹਨ । ਪਹਿਲਾ ਬੋਲਿਆ ।

—ਇਹ ਬਿੱਲੀਆਂ ਹਨ, ਰਾਜੇ ਕਾਹਦੇ ਹਨ । ਸਰਹੰਦ ਦੇ ਨਵਾਬ ਨੇ ਇਕ ਘੂਰਕੀ ਮਾਰੀ ਤੇ ਇਹਨਾਂ ਖੁੰਦਰਾਂ ਵਿਚ ਜਾ ਲੁਕਣਾ ਏ ।

ਮੂਸਾ ਰੋਪੜੀ ਨੇ ਜਦੋਂ ਉਹਨਾਂ ਦੀਆਂ ਗੱਲਾਂ ਸੁਣ ਲਈਆਂ ਤੇ ਆਖਣ ਲੱਗਾ, ਲੋਕ ਤੋ ਕਹਿਤੇ ਹੈਂ ਵੋ ਵੈਰਾਗੀ ਹੈ, ਵੈਰਾਗ ਸੀ ਸ਼ਖ਼ਸੀਅਤ ਕੇ ਮਾਲਿਕ ਹੈ; ਉਨ ਕਾ ਦੁਨੀਆਂ ਸੇ ਕੋਈ ਲਗਾਓ ਨਹੀਂ, ਹਮੇਸ਼ਾਂ ਗੁਰੂ ਕੇ ਸੰਗ ਬਿਰਤੀ ਲਗਾਏ ਰਖਤੇ ਹੈਂ, ਕਿਆ ਯੇ ਬਾਤ ਸੱਚ ਹੈ । ਤੋ ਯੇ ਮੰਦਰ ਮਾੜੀਆਂ, ਨਗਰ, ਗਿਰਾਂ, ਨਗਰੀਆਂ ਬਨਾਨੀ ਵੈਰਾਗੀਉਂ ਕਾ ਅਹਿਮਾਲ ਨਹੀਂ ਯੇ ਕਸਬ ਗ੍ਰਿਸਤੀਉਂ ਕਾ ਹੈ ਜਿਨ ਕੀ ਘੁਟੀ ਮੇ ਮਕਾਨ ਕੀ ਲਾਲਸਾ ਪੜੀ ਹੋਈ ਹੈ । ਜਿਨ ਕੀ ਈਂਟੋ ਸੇ ਮੁਹਬਤ ਹੈ । ਡੇਢ ਈਂਟ ਕੀ ਮਸਜਿਦ ਅਲਹਿਦਾ ਬਨਾ ਲੀ ਔਰ ਅੱਲਾ ਅੱਲਾ ਕਰ ਲੀਆ ।

ਹਜ਼ੂਰ ਇਨ੍ਹਾਂ ਲੋਕਾਂ ਦੀ ਕਮਾਈ ਐਵੇਂ ਭੰਗ ਦੇ ਭਾੜੇ ਨਹੀਂ ਜਾਣ ਲੱਗੀ । ਪਹਾੜਾਂ ਦੀ ਖੁੰਦਰ ਨੂੰ ਜੰਗਲ ਵਿਚ ਮੰਗਲ ਬਣਾ ਦਿੱਤਾ । ਦਸਾਂ ਦਮੜੀਆਂ ਦਾ ਸੌਦਾ ਖਰੀਦਣਾ ਹੁੰਦਾ ਸੀ ਤੇ ਚਲੋ ਸਰਹੰਦ ।

—ਤੁਮ੍ਹਾਰੇ ਸੋਚਨੇ ਕਾ ਢੰਗ ਔਰ ਹੈ ਔਰ ਮੈਂ ਇਸ ਕੋ ਦੂਸਰੀ ਨਜ਼ਰ ਸੇ ਦੇਖਤਾ ਹੂੰ । ਅਗਰ ਵੈਰਾਗ ਇਸੀ ਕਾ ਨਾਮ ਹੈ ਤੋ ਯੇ ਝੂਠ ਹੈ, ਫਰੇਬ ਹੈ, ਧੋਖਾ ਹੈ, ਕੁਫ਼ਰ ਹੈ । ਮੇਰੀ ਆਂਖੋਂ ਮੇਂ ਕੋਈ ਧੂਲ ਨਹੀਂ ਝੋਕ ਸਕਤਾ । ਵੈਰਾਗ ਕਾ ਏਕ ਅਜੀਬ ਮੁਕਾਮ ਹੈ । ਉਸ ਕੀ ਦੁਨੀਆਂ ਕੁਛ ਨਿਰਾਲੀ ਹੈ, ਅਲਗ ਹੈ । ਗ੍ਰਿਸਤ ਔਰ ਵੈਰਾਗ ਕੇ ਅਲਹਿਦਾ ਰਸਤੇ ਹੈ । ਮੇਰਾ ਮਜ਼ਹਬ ਕੁਛ ਔਰ ਕਹਿਤਾ ਹੈ । ਮੂਸਾ ਰੋਪੜੀ ਦੀ ਅਵਾਜ਼ ਉਭਰੀ ।

ਹਜ਼ੂਰ ਕਹੋ ਤਾਂ ਮੈਂ ਸਤਿਗੁਰਾਂ ਤੋਂ ਪੁਛਾਂ, ਵੈਰਾਗ ਤੇ ਗ੍ਰਿਸਤ ਵਿਚ ਕੀ ਫਰਕ ਏ ? ਵੈਰਾਗ ਦਾ ਰੁਤਬਾ ਉਚਾ ਏ ਕਿ ਗ੍ਰਿਸਤੀ ਦਾ । ਅਸਲੀਅਤ ਤੇ ਓਥੋਂ ਈ ਲਭਣੀ ਏ । ਬੋਲ ਓਸ ਬੰਦੇ ਦੇ ਸਨ ਜਿਹੜਾ ਨਵਾਂ-ਨਵਾਂ ਮੁਛਾਂ ਤੇ ਸਿਰ ਮੁਨਵਾ ਕੇ ਬੈਠਾ ਹੋਇਆ ਸੀ । ਨਵਾਂ ਮੁੰਨਿਆ ਚੇਲਾ ।

—ਪੂਛਨੇ ਮੇਂ ਕੋਈ ਹਰਜ ਨਹੀਂ ਲੇਕਿਨ ਵਹਾਂ ਸੇ ਕੋਈ ਜਵਾਬ ਨਹੀਂ ਮਿਲੇਗਾ। ਜੋ ਮਿਲਾ ਵੋ ਤੁਮ੍ਹਾਰੇ ਕੁਛ ਪੱਲੇ ਨਹੀਂ ਪੜੇਗਾ । ਤੁਮਹਾਰੀ ਬੁਧੀ ਉਸ ਕੋ ਸਮਝਨੇ ਸੇ ਕਾਸਰ ਹੈ । ਆਖਿਆ ਮੂਸਾ ਰੋਪੜੀ ਨੇ ।

—ਮੈਂ ਸਵਾਲ ਕਰਾਂਗਾ ਹਜ਼ੂਰ ਤਾਂ ਕੀ ਉਹ ਮੂੰਹ ਵਿਚ ਘੁੰਗਣੀਆਂ ਪਾ ਲੈਣਗੇ। ਕੁਝ ਤੇ ਆਖਣਗੇ ਨਾ ।

—ਯੇ ਮਾਰਫਤ ਕੀ ਬਾਤੇ ਹੈਂ ਤੁਮ੍ਹਾਰੇ ਬਸ ਕਾ ਰੋਗ ਨਹੀਂ ।

—ਜਿਹੜੀ ਗੱਲ ਸੁਣ ਕੇ ਆਵਾਂਗਾ, ਹਜ਼ੂਰ ਦੀ ਨਜ਼ਰ ਆਣ ਕਰਾਂਗਾ । ਜੇ ਆਪਣੇ ਪਿੜ ਪਲੇ ਕੁਝ ਨਾ ਪਿਆ ਤਾਂ ਤੁਸਾਂ ਸਮਝਾ ਦੇਣੀ । ਓਸ ਬੰਦੇ ਦੀ ਅਵਾਜ਼ ਸੀ ।

—ਬਾਤ ਉਲਝ ਨਾ ਜਾਏ । ਮੁਝੇ ਇਸ ਬਾਤ ਕਾ ਡਰ ਹੈ । ਹਾਥ ਸੇ ਦੀ ਗਾਂਠ ਕਿਸੀ ਵਕਤ ਦਾਂਤੋ ਸੇ ਭੀ ਨਹੀਂ ਖੁਲਤੀ ।

—ਹੁਕਮ ਹੋਵੇ ਤੇ ਮੈਂ ਜਾਵਾਂ ਨਵੀਂ ਨਗਰੀ ਨਾਨਕੀ ਚੱਕ ।

—ਤਵੀਤ ਘੜਾ ਕੇ ਲੈ ਜਾਵੀਂ ਤੇ ਤਵੀਤ ਕਰਵਾ ਕੇ ਲੈ ਆਵੀਂ ।

—ਸੁਣਿਐ ਉਹ ਧਾਗੇ ਨਹੀਂ ਕਰਦੇ, ਰੱਖ ਦੇਂਦੇ ਹਨ ।

—ਵੋ ਕਿਆ ਦੇਤੇ ਹੈਂ, ਵਹੀ ਜਾਨਤੇ ਹੈਂ ।

—ਅੱਛਾ ਮੈਂ ਜਾ ਕੇ ਵੇਖਦਾ ਹਾਂ ਕਿ ਉਹ ਕੀ ਚੁਟਕੀ ਧੂੜਦੇ ਹਨ ।

—ਜਾਓ, ਅੱਲਾਹ ਨਿਗਹੇਬਾਨ । ਫ਼ਰਮਾਇਆ ਮੂਸਾ ਰੋਪੜੀ ਨੇ ।

—ਰੱਬ ਦਾ ਬੰਦਾ ਰੋਪੜ ਤੋਂ ਚਲਿਆ, ਪਿੰਡੋਂ ਬਾਹਰ ਨਿਕਲਿਆ ਜੁਤੀ ਕਛੇ ਮਾਰ ਲਈ । ਅੱਡੀਆਂ ਨੂੰ ਅਜਿਹਾ ਥੁਕ ਲਾਇਆ, ਨਾਨਕੀ ਚੱਕ ਆਣ ਕੇ ਦਮ

ਮਾਰਿਆ । ਚਾਅ ਚਾਅ ਵਿਚ ਨਾਨਕੀ ਚੱਕ ਆਣ ਗੋਡਾ ਨਿਵਾਇਆ । ਜੁਤੀ ਬੋਝੇ ਵਿਚ ਲੁਕੋ ਦਿੱਤੀ ਤੇ ਨੰਗੀ ਪੈਰੀਂ ਨਾਨਕੀ ਚੱਕ ਵਿਚ ਜਾ ਵੜਿਆ । ਗੁਰਾਂ ਦੂਰੋਂ ਵੇਖਿਆ, ਆਉਂਦੇ ਬੰਦੇ ਨੂੰ ਆਖਣ ਲਗੇ, ਮੂਸਾ ਰੋਪੜੀ ਦਾ ਪਰਛਾਵਾਂ ਆ ਰਿਹਾ ਏ ।

—ਅਗੋਂ ਇਕ ਸਿੱਖ ਪੈ ਗਿਆ । ਓਸ ਰੋਕ ਲਿਆ ਆਉਂਦੇ ਬੰਦੇ ਨੂੰ । ਸਿੱਖ ਨੇ ਆਖਿਆ, ਭਲਿਆ ਲੋਕਾ ਕਿਥੇ ਜਾਣਾ ਈ ? ਰਾਹ ਤੇ ਨਹੀਂ ਕਿਤੇ ਭੁਲ ਗਿਆ?

—ਮੈਂ ਹਜ਼ੂਰ ਦੇ ਦਰਸ਼ੰਨ ਕਰਨ ਆਇਆ ਹਾਂ ।

—ਕਿਥੋਂ ਆਈਆਂ ਨੇ ਸੰਗਤਾਂ ?

—ਰੋਪੜ ਤੋਂ ।

—ਲੰਗਰ ਛਕ ਆਇਐਂ ?

—ਨਹੀਂ, ਮੈਂ ਰੋਟੀ ਪੱਲੇ ਬੰਨ੍ਹ ਕੇ ਘਰੋਂ ਈ ਲਿਆਇਆ ਸਾਂ । ਔਸ ਖੂਹ ਦੀ ਮਣ ਤੇ ਬਹਿ ਕੇ ਖਾਣਾ ਖਾਧੈ । ਬੋਲ ਉਸ ਆਉਣ ਵਾਲੇ ਬੰਦੇ ਦੇ ਸਨ ।

—ਤਾਂ ਫਿਰ ਅੱਜ ਦਰਸ਼ਨ ਨਹੀਂ ਹੋ ਸਕਦੇ ।

—ਕਿਉਂ ? ਹੈਰਾਨੀ ਵਿਚ ਆਖਿਆ ਓਸ ਬੰਦੇ ਨੇ ।

—ਕਲ੍ਹ ਸਵੇਰੇ ਸਿੱਖਾ, ਪਹਿਲਾਂ ਇਸ਼ਨਾਨ ਕਰੀਂ, ਫੇਰ ਲੰਗਰ ਛਕੀਂ ਗੁਰੂ ਘਰ ਵਿਚ ਤਾਂ ਹਜ਼ੂਰ ਦੇ ਦਰਸ਼ਨ ਹੋਣਗੇ । ਤੂਰ ਦੀ ਲਨਤਰਾਨੀ ਦਾ ਸਰੂਰ ਵੀ ਆ ਜਾਊ । ਸਿੱਖ ਆਖ ਕੇ ਚੁਪ ਹੋ ਗਿਆ ।

ਦੂਜੇ ਦਿਨ ਚੰਗਾ ਗੋਡੇ-ਗੋਡੇ ਦਿਨ ਚੜ੍ਹ ਗਿਆ । ਪਹਾੜਾਂ ਦੀਆਂ ਚੋਟੀਆਂ ਤੇ ਬਰਫ਼ ਅਜੇ ਵੀ ਚਮਕ ਰਹੀ ਸੀ । ਹਵਾ ਵਿਚ ਅਜੇ ਖ਼ਨਕੀ ਸੀ । ਜਦ ਦੀਵਾਨ ਦੀ ਸਮਾਪਤੀ ਹੋ ਗਈ ਤਾਂ ਹਜ਼ੂਰ ਫਿਰ ਕਲ੍ਹ ਵਾਲੀ ਜਗ੍ਹਾ ਤੇ ਆਣ ਬਿਰਾਜੇ ।

—ਪਾਕ ਤੇ ਸਾਫ ਹੋ ਕੇ ਲੰਗਰ ਵਿਚੋਂ ਪਰਸ਼ਾਦੇ ਛਕ ਕੇ ਮੂਸਾ ਰੋਪੜੀ ਦਾ ਮੁਰੀਦ ਹਜ਼ੂਰ ਦੀ ਹਜ਼ੂਰੀ ਵਿਚ ਆਣ ਹਾਜ਼ਰ ਹੋਇਆ । ਸਲਾਮ ਗੁਜ਼ਾਰੀਂ, ਕਦਮ ਬੋਸੀ ਕੀਤੀ, ਸਜਦੇ ਵਿਚ ਗਿਆ ।

—ਰੋਪੜ ਤੋਂ ਆਏ ਓ ਭਾਈ ? ਸਤਿਗੁਰਾਂ ਪੁਛਿਆ ।

—ਜੀ ਸਰਕਾਰ । ਬੰਦਾ ਰੋਪੜ ਤੋਂ ਈ ਆਇਆ ਏ ।

—ਕਲ੍ਹਾ ਈ ਆਇਐਂ ? ਮੁਰਸ਼ਦ ਨੂੰ ਵੀ ਨਾਲ ਲੈ ਆਉਣਾ ਸੀ । ਜਿਹੜੀ ਗੱਲ ਤੂੰ ਪੁਛਣ ਆਇਐਂ ਉਹ ਗੱਲ ਅਸੀਂ ਤੇਰੇ ਮੁਰਸ਼ਦ ਨੂੰ ਹੀ ਦਸਾਂਗੇ । ਜਾ ਉਹਨੂੰ ਨਾਲ ਲੈ ਕੇ ਆ, ਫੇਰ ਤੁਹਾਡੀ ਤਸੱਲੀ ਹੋਵੇਗੀ । ਸਾਡੇ ਵਲੋਂ ਸਯਦ ਸ਼ਾਹਿਬ

ਨੂੰ ਆਖਣਾ ਗੱਲ ਮੂੰਹ ਰੂਬਰੂ ਈ ਚੰਗੀ ਹੁੰਦੀ ਏ, । ਜਦੋਂ ਦੋਵਾਂ ਦੇ ਰਾਹ ਇਕ ਹਨ, ਮੰਜ਼ਲ ਇਕ ਏ, ਪੜਾਅ ਮਿਥੇ ਹੋਏ ਹਨ, ਫੇਰ ਪਰਦਾ ਕਾਹਦਾ । ਸਾਡੀ ਨਗਰੀ ਵਿਚ ਚਰਨ ਪਾਓ, ਨਗਰੀ ਦਾ ਮੁਲ ਵਧ ਜਾਊ । ਨਗਰੀ ਪੀਰਾਂ, ਫਕੀਰਾਂ ਤੇ ਮੌਲਾ ਲੋਕਾਂ ਦੀ ਹੋ ਜਾਵੇਗੀ । ਨਗਰੀ ਕਾਂਸ਼ੀ ਬਣ ਸਕਦੀ ਏ, ਏਸ ਨਗਰ ਨੂੰ ਮੱਕੇ ਦਾ ਰੁਤਬਾ ਮਿਲ ਸਕਦਾ ਏ, ਜੇ ਏਥੇ ਫਕੀਰ ਚਿੱਲੇ ਕੱਟਣ । ਤਪਸਿਆ ਕਰਨ ਮਹਾਤਮਾ ਲੋਕ, ਯੱਗ ਹੋਣ, ਪੁੰਨ ਹੋਣ, ਮਸਜਿਦਾਂ ਉਸਰਨ, ਗੁਰਦੁਆਰੇ ਬਣਨ, ਮੰਦਰ ਉਸਾਰੇ ਜਾਣ । ਇਹ ਨਗਰੀ ਮਥਰਾ ਤੇ ਪਰਯਾਗ ਵੀ ਬਣ ਸਕਦੀ ਏ । ਇਹਨੂੰ ਅਜਮੇਰ ਦਾ ਰੁਤਬਾ ਵੀ ਮਿਲ ਸਕਦਾ ਏ । ਸਭ ਕੁਝ ਹੋ ਸਕਦਾ ਏ । ਜਾਓ ਮਿਹਰਬਾਨ, ਅਸੀਂ ਇੰਤਜ਼ਾਰ ਕਰਾਂਗੇ । ਏਸ ਰਾਹ ਦੀ ਮੰਜ਼ਲ ਕਿਥੇ ਹੈ ? ਉਹ ਵਲੀ ਅੱਲਾ ਜਾਣਦਾ ਏ । ਫ਼ਰਮਾਇਆ ਸਤਿਗੁਰਾਂ ।

—ਅੱਛਾ ਹਜ਼ੂਰ ! ਮੈਂ ਮੁਰਸ਼ਦ ਨੂੰ ਨਾਲ ਲੈ ਕੇ ਈ ਆਉਂਦਾ ਹਾਂ । ਖ਼ੁਦਾ ਹਾਫ਼ਿਜ਼ । ਬੋਲ ਓਸ ਬੰਦੇ ਦੇ ਸਨ ਜਿਹੜਾ ਰੋਪੜ ਤੋਂ ਆਇਆ ਸੀ ।

—ਮਿਹਰਾਂ ਗੁਰੂ ਦੀਆਂ । ਅਸੀਸ ਦਿੱਤੀ ਗੁਰੂ ਮਹਾਰਾਜ ਨੇ ।

ਬੰਦਾ ਮੁੜ ਆਇਆ ਕਛੇ ਜੁਤੀ ਮਾਰ ਕੇ । ਆਣ ਗੋਡੇ ਫੜ ਲਏ ਆਪਣੇ ਪੀਰ ਦੇ ।

—ਆ ਗਿਐਂ ਖੁੱਚੀਂ ਘੱਟਾ ਪਵਾ ਕੇ, ਤੁਮੇਂ ਕਹਾ ਭੀ ਥਾ ਕਿ ਯੇ ਗੱਠਰੀਆਂ ਤੁਮ ਸੇ ਉਠਾਈ ਨਹੀਂ ਜਾਏਗੀ । ਜਬ ਰਸਤੇ ਮੇਂ ਕਬਰਿਸਤਾਨ ਆ ਜਾਏ, ਭਲਾ ਅੱਛਾ ਆਦਮੀ ਭੀ ਡਰ ਜਾਤਾ ਹੈ । ਜੋ ਤਵੀਜ਼ ਔਰ ਦਮ ਕਰਨਾ ਜਾਨਤਾ ਹੈ ਵੋਹ ਕਬਰਸਤਾਨ ਸੇ ਖੇਲਤਾ ਕੂਦਤਾ ਨਿਕਲ ਸਕਤਾ ਹੈ । ਦਿਲ ਏਕ ਸ਼ੀਸ਼ਾ ਹੈ । ਬਾਹਰ ਕਾ ਅਕਸ ਉਸ ਪਰ ਪੜਤਾ ਹੈ । ਉਸ ਅਕਸ ਸੇ ਆਦਮੀ ਘਬਰਾ ਜਾਤਾ ਹੈ । ਕੋਈ ਇਬਾਦਤ ਸੇ ਉਸ ਪਰ ਅਬੂਰ ਹਾਸਲ ਕਰਤਾ ਹੈ ਔਰ ਕੋਈ ਸ਼ਕਤੀ ਸੇ । ਇਨ ਦੋਨੋਂ ਹਾਲਤੋਂ ਕੋ ਕਰਾਮਾਤ ਹੀ ਕਹਾ ਜਾਏ ਤੋ ਬਿਹਤਰ ਹੋਗਾ । ਅਗਰ ਤੁਮ ਇਕਰਾਰ ਕਰ ਆਏ ਹੋ ਤੋ ਹਮ ਜ਼ਰੂਰ ਚਲੇਂਗੇ । ਸਰ ਕੇ ਬਲ ਭੀ ਜਾਨਾ ਪੜਾ ਤਬ ਭੀ ਜਾਏਂਗੇ । ਯੇ ਮੈਂ ਜਾਨਤਾ ਹੂੰ ਕਿ ਇਸਲਾਮ ਮੇਂ ਆਦਮੀ ਕੋ ਸਜਦਾ ਕਰਨਾ ਗੁਨਾਹ ਹੈ ਮਗਰ ਵਲੀ ਅੱਲਾ ਕੋ ਸਜਦਾ ਕਰਨਾ ਗੁਨਾਹ ਨਹੀਂ ਸਵਾਬ ਹੈ । ਨਾਨਕੀ ਚੱਕ ਕੇ ਰਾਖੇ ਨਬੀ ਨਹੀਂ ਤੋ ਨਾ ਸਹੀ, ਖ਼ੁਦਾ ਕੇ ਪਿਆਰੇ ਤੋ ਜ਼ਰੂਰ ਹੈਂ । ਯੇ ਅਲੱਗ ਬਾਤ ਹੈ ਕਿ ਉਨ ਕਾ ਅਕੀਦਾ ਔਰ ਹੈ ਹਮ ਉਸ ਅਕੀਦੇ ਪਰ ਈਮਾਨ ਨਹੀਂ ਲਾਤੇ । ਮੰਜ਼ਲ ਤੋ ਏਕ ਹੈ । ਏਕ ਤਸਬੀ ਕੀ ਸੀੜ੍ਹੀਓਂ ਸੇ ਚੜ੍ਹਨਾ ਚਾਹਤਾ ਹੈ ਔਰ ਦੂਸਰਾ ਮਾਲਾ ਕੇ ਮਨਕੋਂ ਕੇ ਜ਼ੋਰ ਸੇ । ਗ੍ਰਿਸਤੀ ਕਾ ਕਿਆ ਮਕਾਮ ਹੈ । ਇਸ

ਗਾਂਠ ਕੋ ਨਹੀਂ ਖੋਲ੍ਹਾ ਜਾਏਗਾ । ਇਸ ਤਾਲੇ ਕੋ ਖੋਲ੍ਹਨੇ ਵਾਲੇ ਨਾਨਕੀ ਚੱਕ ਮੇਂ ਰਹਿਤੇ ਹੈਂ । ਚਾਬੀ ਮੇਰੇ ਪਾਸ ਭੀ ਹੈ ਮਗਰ ਚਾਬੀਓਂ ਕਾ ਗੁੱਛਾ ਉਨ ਕੇ ਕਬਜ਼ੇ ਮੇਂ ਹੈ । ਇਸਲਾਮ ਹਿੰਦੁਸਤਾਨ ਮੇਂ ਆਇਆ ਮਗਰ ਉਸ ਪਰ ਕਬਜ਼ਾ ਗਲਤ ਆਦਮੀਓਂ ਕਾ ਹੋ ਗਇਆ । ਇਸਲਾਮ ਮੇਂ ਫ਼ੁਰਮਾਨ ਹੈ ਕਿ ਤੁਮ ਖ਼ੁਦਾ ਕੇ ਬੰਦੇ ਕੀ ਬਾਤ ਸੁਨੋ । ਯਹੀ ਏਕ ਸੀੜ੍ਹੀ ਹੈ ਖ਼ੁਦਾ ਕੋ ਮਿਲਨੇ ਕੀ । ਚਲੋ ਆਜ ਉਨ ਕੀ ਸੁਨੇਂਗੇ ਔਰ ਅਪਨੀ ਕਹੇਂਗੇ । ਫ਼ੈਸਲਾ ਬਾਅਦ ਮੇਂ ਕਰੇਂਗੇ । ਕੌਨ ਸੀ ਬਾਤ ਸੱਚੀ ਹੈ । ਹਮ ਨੇ ਹਿੰਦੁਸਤਾਨ ਮੇਂ ਰਹਿਨਾ ਹੈ ਤੋ ਹਿੰਦੂ ਹਮਾਰੇ ਸਾਥ ਰਹੇਂਗੇ । ਕਹੀਂ ਦੀਵਾਰੋਂ, ਦਰਵਾਜ਼ੋਂ ਔਰ ਖਿੜਕੀਓਂ ਕੇ ਰਿਸ਼ਤੇ ਟੂਟੇ ਹੈਂ । ਬਾਦਸ਼ਾਹ ਕਾ ਕਾਮ ਹੈ ਹਕੂਮਤ ਕਰਨਾ । ਮਜ਼ਹਬ ਸੇ ਉਸ ਕਾ ਕਿਆ ਸਰੋਕਾਰ ? ਰਿਆਇਆ ਚਾਹੇ ਹਿੰਦੂ ਹੈ ਚਾਹੇ ਮੁਸਲਮਾਨ ਦੋਨੋਂ ਉਸ ਕੀ ਆਂਖੇਂ ਹੈਂ ।

—ਪੀਰ ਮੁਰਸ਼ਦ ਤੁਸੀਂ ਤੇ ਨਾਨਕੀ ਚੱਕ ਵਾਲਿਆਂ ਦੇ ਬੜੇ ਉਪਾਸ਼ਕ ਓ, ਇਹ ਤੇ ਮੈਨੂੰ ਅੱਜ ਈ ਪਤਾ ਲੱਗੈ । ਉਸ ਬੰਦੇ ਦੀ ਆਵਾਜ਼ ਸੀ ਜਿਹੜਾ ਨਾਨਕੀ ਚੱਕ ਤੋਂ ਹੋ ਕੇ ਆਇਆ ਸੀ ।

—ਕੋਈ ਗੇਰਵੇ ਡਾਲਤਾ ਹੈ ਔਰ ਕਿਸੀ ਨੇ ਚੋਗਾ ਡਾਲ ਲੀਆ । ਕਿਸੀ ਕੇ ਗਲੇ ਮੇਂ ਤਸਬੀ ਹੈ ਔਰ ਕਿਸੀ ਕੇ ਹਾਥ ਮੇਂ ਮਾਲਾ । ਨਜ਼ਰ ਚਾਹੀਏ ਪਹਿਚਾਨਨੇ ਕੀ । ਆਵਾਜ਼ ਮੂਸਾ ਰੋਪੜੀ ਦੀ ਸੀ ।

—ਘੋੜਿਆਂ ਤੇ ਕਾਠੀ ਪਾਵਾਂ ? ਘੋੜਿਆਂ ਤੇ ਚੱਲਣੈ ਜਾਂ ਪੈਦਲ ?

—ਖ਼ੁਦਾ ਕੇ ਘਰ ਜਾਨੇ ਕੇ ਲੀਯੇ ਨੰਗੇ ਪਾਂਵ ਹੀ ਬਿਹਤਰ ਹੈ ।

ਮੰਜਲਾਂ ਮਾਰਦੇ ਗੁਰੂ ਨਗਰੀ ਪੁੱਜੇ ਦੋਵੇਂ ਜਣੇ । ਗੁਰੂ ਅਜੇ ਬਿਰਾਜੇ ਹੀ ਸਨ। ਸੰਗਤਾਂ ਦਰਸ਼ਨ ਲਈ ਆ ਰਹੀਆਂ ਸਨ ।

—ਕਿਰਪਾਲ ਚੰਦ ਆਖਣ ਲੱਗਾ, ਮੂਸ਼ਾ ਰੋਪੜੀ ਆ ਰਿਹਾ ਏ ।

—ਹਲਵਾਣ ਵਿਛਾਓ ਰਾਹ ਵਿਚ । ਪਾਣੀ ਦਾ ਛਿੜਕਾਓ ਕੀਤਾ ਜਾਏ । ਫੁੱਲ ਵਿਛਾ ਦਿਓ ਉਹਦੇ ਰਾਹ ਵਿਚ ਉਸ ਬੰਦੇ ਦਾ ਕੋਈ ਜਵਾਬ ਨਹੀਂ ਜਿਹਨੇ ਤਕੱਬਰ ਮਾਰ ਲਿਆ । ਉਹਦੇ ਰਾਹ ਵਿਚ ਦੁਸ਼ਾਲੇ ਵਿਛਾਓ, ਪੈਰ ਨਾ ਛਿੱਲੇ ਜਾਣ । ਫ਼ਰਮਾਇਆ ਗੁਰੂ ਮਹਾਰਾਜ ਨੇ ।

—ਸਲਾਮ ਸਾਹਬ ਨੂੰ । ਆਵਾਜ਼ ਮੁਸਾ ਰੋਪੜੀ ਦੀ ਸੀ ।

—ਮਿਹਰ ਗੁਰੂ ਦੀ ।

ਬਿਲਕੁਲ ਆਸਣ ਦੇ ਨਾਲ ਦੂਜਾ ਆਸਣ ਲੱਗਾ ਹੋਇਆ ਸੀ ।

—ਆਓ ਤਸ਼ਰੀਫ਼ ਰੱਖੋ । ਹਜ਼ੂਰ ਬੋਲੇ ।

—ਨਹੀਂ ਇਸ ਜਗ੍ਹਾ ਪਰ ਹਮ ਨਾ ਬੈਠ ਸਕੇਂਗੇ । ਹਮ ਸੰਗਤ ਕੇ ਸਾਥ ਬੈਠੇਂਗੇ। ਆਖਿਆ ਮੂਸਾ ਰੋਪੜੀ ਨੇ ।

—ਗੁਰੂ ਕਾ ਕਹਾ ਮਾਨੋ ਪੀਰ ਸਾਹਿਬ ! ਯੇਹ ਆਸਨ ਆਪ ਕੇ ਲੀਏ ਹੀ ਬਿਛਾਯਾ ਗਯਾ ਹੈ । ਹਾਂ ਹਾਂ, ਪੀਰ ਮੁਰਸ਼ਦ ਯੇਹ ਮੁਕਾਮ ਆਪ ਕੇ ਲੀਏ ਹੀ ਹੈ।

ਮੂਸਾ ਰੋਪੜੀ ਗੁਰੂ ਦੇ ਸਾਹਵੇਂ ਬੈਠ ਗਏ । ਦਿਲ ਦੀਆਂ ਤਾਰਾਂ ਹਿੱਲੀਆਂ, ਇਕ ਸੁਰ ਨਿਕਲੀ ਸਾਂਝੀ ।

—ਹਮ ਆਪ ਕੇ ਪੜੋਸ ਆ ਗਏ ਹੈਂ । ਪੜੋਸੀ ਔਰ ਮਾਂ ਬਾਪ ਜਾਏ ਮੇਂ ਕਿਆ ਫ਼ਰਕ ਹੈ ?

—ਸੁਭਾਨ ਅੱਲਾਹ !

—ਅਸੀਂ ਇਕ ਨਗਰੀ ਬਸਾ ਰਹੇ ਹਾਂ ।

—ਜ਼ਹੇ ਕਿਸਮਤ । ਫ਼ਕੀਰੋਂ ਨੇ ਨਗਰੀਆਂ ਬਸਾਨੇ ਕਾ ਕਾਮ ਕਬ ਸੇ ਸ਼ੁਰੂ ਕਰ ਦੀਆ । ਯੇ ਕਾਮ ਤੋ ਗ੍ਰਿਹਸਤੀਓਂ ਕਾ ਹੈ । ਅਗਰ ਯੇ ਕਾਮ ਫ਼ਕੀਰੋਂ ਨੇ ਸੰਭਾਲ ਲੀਯਾ ਤੋ ਗ੍ਰਿਹਸਤੀ ਕਹਾਂ ਜਾਏਂਗੇ । ਇਸ ਸੇ ਮਮਤਾ ਬੜ੍ਹਤੀ ਹੈ ।

—ਗ੍ਰਿਹਸਤੀ ਆਸ਼ਰਮ ਸਭ ਤੋਂ ਉੱਚਾ ਏ । ਜੋ ਗ੍ਰਿਸਤ ਵਿਚ ਪੂਰਾ ਉਤਰੇਗਾ, ਉਸ ਨੂੰ ਅੰਤ ਵਿਚ ਸੁੰਦਰ ਪਦ ਪ੍ਰਾਪਤ ਹੋਵੇਗਾ ।

—ਮੈਂ ਨੇ ਤੋ ਇਸ ਬਾਤ ਪਰ ਕਭੀ ਸੋਚਾ ਭੀ ਨਾ ਥਾ । ਆਵਾਜ਼ ਮੂਸਾ ਰੋਪੜੀ ਦੀ ਸੀ ।

—ਹਜ਼ਰਤ ਮੁਹੰਮਦ ਸਾਹਿਬ ਕਿਆ ਗ੍ਰਿਹਸਤੀ ਨਹੀਂ ਥੇ ?

—ਥੇ ।

—ਤਬੀ ਤੋ ਹਜ਼ਰਤ ਹੂਏ ਥੇ । ਇਸ ਸੇ ਕਠਿਨ ਤਪੱਸਿਆ ਔਰ ਕਹੀਂ ਨਹੀਂ।

—ਆਰਾਮ ਕਰੋਂ ਆਜ ਕੀ ਰਾਤ ਇਸ ਨਗਰੀ ਮੇਂ । ਗ੍ਰਿਹਸਤ ਕੀ ਏ ? ਯੇ ਉਲਝੀ ਹੂਈ ਗੁਥਲੀ ਸੁਲਝ ਜਾਏਗੀ । ਅੱਖਾਂ ਖੁਲ੍ਹ ਜਾਣਗੀਆਂ । ਗੁਰ ਬਚਨ ਸਨ ।

—ਮਿਹਰ ਗੁਰੂ ਦੀ । ਗੁਰੂ ਬਖਸ਼ਣਹਾਰ ਏ । ਦਾਤਾ ਮਿਹਰ ਕਰੇ । ਸਾਈਂ ਬਾਬਾ ਤੇਰੇ ਤੇ ਖ਼ੁਦਾ ਦੀ ਰਹਿਮਤ । ਖ਼ੁਦਾ ਨਿਗਾਹਬਾਨ ! ਗੁਰੂ ਦਾ ਆਸਰਾ । ਬੋਲ ਮਾਮਾ ਕਿਰਪਾਲ ਚੰਦ ਦੇ ਸਨ ।

—ਮੂਸਾ ਰੋਪੜੀ ਬਿਸਰਾਮ ਕਰਨ ਚਲਾ ਗਿਆ ਤੇ ਸੰਗਤਾਂ ਗੁਰੂ ਦੇ ਦੀਦਾਰ ਵਿਚ ਮਸਤ ਸਨ ।



## ੧੮

## ਸ਼ੇਰ–ਸ਼ੇਰ–ਸ਼ੇਰ

ਥੱਕਾ ਟੁੱਟਾ ਮੂਸਾ ਰੋਪੜੀ ਪੈਂਦਿਆਂ-ਪੈਂਦਿਆਂ ਈ ਸੌਂ ਗਿਆ । ਅੱਖ ਲੱਗ ਗਈ। ਠੰਡ ਦਾ ਕੜ ਟੁੱਟਾ ਹੋਇਆ ਪਰ ਗੁਰੂ ਦੀਆਂ ਨਿੱਘੀਆਂ ਰਜਾਈਆਂ ਵਿਚ ਨੀਂਦ ਹੁੱਲੇ ਮਾਰਦੀ ਆ ਗਈ । ਦੂਜਾ ਪਹਿਰ ਹੋਇਆ ਕੜਾਕੇ ਦੀ ਠੰਡ ਪੈਣ ਲੱਗ ਪਈ। ਮੂਸਾ ਰੋਪੜੀ ਘੂਕ ਸੁੱਤਾ ਪਿਆ ਸੀ ।

—ਸੌਣ ਲਗਿਆਂ ਬਿਰਤੀ ਲੱਗ ਗਈ । ਵਿਚਾਰ ਬਣੀ, ਵੈਰਾਗ ਤੇ ਗ੍ਰਿਸਤ ਦੋਹਾਂ ਆਸ਼ਰਮਾਂ ਵਿਚੋਂ ਕਿਹੜਾ ਉਤਮ ਏ ? ਕਿਹੜੀ ਕਰੜੀ ਮੰਜ਼ਲ ਏ ? ਖ਼ੁਦਾ ਦੇ ਕਿਹੜਾ ਨਜ਼ਦੀਕ ਏ । ਮੂਸਾ ਰੋਪੜੀ ਸੋਚਦਾ-ਸੋਚਦਾ ਨੀਂਦ ਦੇ ਪੰਘੂੜੇ ਵਿਚ ਹੂਟੇ ਲੈਣ ਲੱਗ ਪਿਆ । ਲੋਰੀਆਂ ਦਿੱਤੀਆਂ ਨੀਂਦ ਨੇ ।

ਯੱਕ ਦਮ ਅੱਬੜਵਾਹੇ ਉੱਠਿਆ ।

—ਸ਼ੇਰ, ਸ਼ੇਰ, ਸ਼ੇਰ । ਆਵਾਜ਼ ਸੁੱਤੇ ਪਏ ਮੂਸਾ ਰੋਪੜੀ ਦੀ ਸੀ ।

—ਕਿੱਥੇ ਸ਼ੇਰ ਆਇਐ ? ਪੀਰ ਮੁਰਸ਼ਦ । ਲਾਗੇ ਸੁੱਤਾ ਬੰਦਾ ਜਾਗ ਉੱਠਿਆ ਤੇ ਆਖਣ ਲੱਗਾ ।

—ਔਹ ਸ਼ੇਰ, ਇਧਰ ਕੋ ਹੀ ਆ ਰਹਾ ਹੈ । ਖ਼ਬਰਦਾਰ, ਕਹੀਂ ਹਮ ਪਰ ਹਮਲਾ ਨਾ ਕਰ ਦੇ ।

—ਮੈਨੂੰ ਤੇ ਨਜ਼ਰ ਨਹੀਂ ਆਉਂਦਾ ।

—ਤੇਰੀ ਆਂਖੋਂ ਪਰ ਪੱਟੀ ਬੰਧੀ ਹੂਈ ਹੈ । ਜਬ ਤੁਮਹੇਂ ਨਿਗਲ ਹੀ ਜਾਏਗਾ, ਤਮ ਤੁਮਹੇਂ ਖ਼ਬਰ ਹੋਗੀ ।

—ਉਹ ਸ਼ੇਰ ਨਹੀਂ ਪਹਾੜ ਤੋਂ ਡਿੱਗਾ ਪੱਥਰ ਏ । ਤੁਹਾਨੂੰ ਸ਼ੇਰ ਦੀ ਗਰਜ਼ ਜਾਪਦੀ ਏ ।

—ਬਿਲਕੁਲ ਅਸਲੀ ਖ਼ੂੰ-ਖ਼ਾਰ ਲਿਬੜਿਆ ਮੂੰਹ ਜੰਗਲ ਦਾ ਬਾਦਸ਼ਾਹ ਹਮਾਰੀ ਤਰਫ਼ ਹੀ ਆ ਰਿਹਾ ਹੈ । ਇਸ ਸੇ ਬਚਨਾ ਬਹੁਤ ਮੁਸ਼ਕਲ ਹੈ । ਯੇ ਹਮ ਕੋ ਖਾ ਕਰ ਹੀ ਦਮ ਲੇਗਾ ।

—ਏਨੀ ਗੱਲ ਆਖ ਕੇ ਮੂਸਾ ਰੋਪੜੀ ਫੇਰ ਸੌਂ ਗਿਆ । ਘੂਕ ਸੁੱਤਾ ਘੁਰਾੜੇ ਮਾਰਨ ਲੱਗ ਪਿਆ ।

—ਡਰ ਗਿਐਂ ਸ਼ੇਰ ਦੀ ਸ਼ਕਲ ਵੇਖ ਕੇ ਈ । ਬੜਾ ਡਰਾਕਲ ਏਂ ? ਇਹ ਸ਼ੇਰ ਤੇਰੇ ਅੰਦਰ ਦਾ ਸ਼ੇਰ ਏ । ਮੂਸਾ ਰੋਪੜੀ ਨੂੰ ਇਉਂ ਜਾਪਿਆ ਜਿਵੇਂ ਕੋਈ ਸਿੱਖ ਆਖ ਰਿਹਾ ਹੋਵੇ ।

—ਸ਼ੇਰ ।

—ਸ਼ੇਰ ਨਹੀਂ ਪੀਰ ਮੁਰਸ਼ਦ ਇਹ ਤੇ ਪਹਾੜੀ ਬਿੱਲਾ ਏ । ਅੰਦਰ ਆਣ ਵੜਿਆ ਏ, ਕੱਢ ਦੇਂਦਾ ਹਾਂ । ਨਾਲ ਦੇ ਬੰਦੇ ਦੇ ਬੋਲ ਸਨ ।

—ਗਰਜਤਾ, ਖ਼ੂੰ-ਖ਼ਾਰ ਦਾਂਤ, ਅੰਗਾਰੇਂ ਕੀ ਤਰ੍ਹਾਂ ਚਮਕਤੀ ਆਂਖੇਂ, ਲੋ ਖਾਨੇ ਕੋ ਆ ਰਹਾ ਹੈ । ਇਸ ਕਾ ਏਕ ਹੀ ਲੁਕਮਾ ਹੋਗਾ ਹਮ ਦੋਨੋਂ । ਅਬ ਹਮ ਬਚ ਨਹੀਂ ਸਕਤੇ । ਮੂਸਾ ਰੋਪੜੀ ਬੜਬੜਾ ਰਿਹਾ ਸੀ ।

—ਸ਼ੇਰ ।

—ਕੁਝ ਨਹੀਂ ਪੀਰ ਮੁਰਸ਼ਦ । ਇਹ ਸਭ ਖ਼ਾਮ ਖ਼ਿਆਲੀ ਏ । ਬੋਲ ਓਸ ਬੰਦੇ ਦੇ ਸਨ ।

—ਚੁੱਪ । ਸੱਚ ਕਾ ਸ਼ੇਰ ਇਧਰ ਕੋ ਹੀ ਆ ਰਿਹਾ ਹੈ ।

—ਕਿਉਂ ਦੇਖਾ ਸ਼ੇਰ ।

—ਮੈਨੂੰ ਤੇ ਅਜੇ ਵੀ ਕੁਝ ਨਜ਼ਰ ਨਹੀਂ ਆਉਂਦਾ ।

—ਸੋ ਜਾਓ ਯੇ ਸ਼ੇਰ ਤੁਮਹਾਰੇ ਲੀਏ ਨਹੀਂ ਇਸ ਸੇ ਮੈਂ ਖ਼ੁਦ ਨਿਪਟੂੰਗਾ ।

—ਸ਼ੇਰ ਨੇ ਆਪਣਾ ਰੁਖ਼ ਬਦਲ ਲਿਆ । ਸ਼ੇਰ ਨੇ ਮੂੰਹ ਭਵਾ ਲਿਆ ਆਪਣੀ ਗਾਰ ਵਲ । ਮੂਸਾ ਰੋਪੜੀ ਦਾ ਸਾਹ ਵਿਚ ਸਾਹ ਰਲਿਆ ।

—ਸ਼ੇਰ ਆਪਣੀ ਗਾਰ ਵਿਚ ਜਾ ਪੁੱਜਾ । ਗਾਰ ਵਿਚ ਪੰਛੀਆਂ ਨੇ ਆਪਣਾ ਡੇਰਾ ਜਮਾਇਆ ਹੋਇਆ ਸੀ । ਲੂੰਬੜੀ ਨੇ ਬਥੇਰਾ ਪਿੱਛਾ ਕੀਤਾ ਪਰ ਉਹਨਾਂ ਡਾਹ ਨਾ ਦਿੱਤੀ । ਆਂਡੇ ਪੀ ਲਏ । ਪੰਛੀ ਉੱਡ ਗਏ । ਬੱਚੇ ਕੁਝ ਓਥੇ ਛੱਡ ਦਿੱਤੇ ਤੇ ਕੁਝ ਨਾਲ ਲੈ ਉੱਡੇ । ਠਹਿਰਨ ਕਿੱਥੇ ਤੇ ਕਿਥੇ ਰਾਤ ਕੱਟਣ ? ਇਕ ਪੰਛੀ ਆਖਣ

ਲੱਗਾ, ਅੱਜ ਇਥੇ ਰਾਤ ਕੱਟੀ ਜਾਏ । ਗੁਰੂਆਂ ਦਾ ਘਰ ਏ । ਇਹ ਤੇ ਨਿਥਾਵਿਆਂ ਨੂੰ ਥਾਂ ਦੇਂਦੇ ਹਨ ਤੇ ਸਾਨੂੰ ਇਕ ਰਾਤ ਕੱਟਣ ਲਈ ਜਗ੍ਹਾ ਨਾ ਮਿਲੂ । ਦੂਜੇ ਪੰਛੀ ਨੇ ਖਿਝ ਕੇ ਆਖਿਆ । ਇਥੇ ਕੋਈ ਥਾਂ ਨਹੀਂ, ਖਿਤਾ ਨਹੀਂ । ਕੀ ਰੜੇ ਮੈਦਾਨ ਵਿਚ ਰਾਤ ਕੱਟੀ ਜਾਊ ? ਚਲੋ, ਵੇਖਦੇ ਹਾਂ ਸ਼ਾਇਦ ਕੋਈ ਟਿਕਾਣਾ ਮਿਲ ਜਾਏ। ਗੁਰੂਆਂ ਦੀ ਨਗਰੀ ਏ, ਕੀ ਇਕ ਰਾਤ ਕੱਟਣੀ ਨਾ ਮਿਲੂ । ਸਾਰੇ ਜਾਣੇ ਉਤਰ ਪਏ । ਜਿਨ੍ਹਾਂ ਦਰਖਤਾਂ ਤੇ ਪੰਛੀ ਉਤਰੇ ਸਨ, ਉਹਦੇ ਲਾਗੇ ਸ਼ੇਰ ਦੀ ਗੁਫ਼ਾ ਸੀ । ਗੁਫ਼ਾ ਵਿਚ ਅਨੰਦ ਨਾਲ ਰਾਤ ਕੱਟੋ । ਸ਼ੇਰ ਦਾ ਕੀ ਪਤਾ ਏ ਰਾਤੀਂ ਆਏ ਨਾ ਆਏ ? ਅੱਛਾ ਜੇ ਆ ਵੀ ਜਾਊ ਤਾਂ ਕਾਂ ਰੌਲੀ ਪਾਵਾਂਗੇ । ਆਪੇ ਸ਼ਰਮ ਆਊਗੀ। ਸ਼ੇਰ ਨੇ ਸਾਨੂੰ ਕੁਝ ਨਹੀਂ ਆਖਣਾ । ਤੁਸੀਂ ਡਰਦੇ ਕਿਉਂ ਹੋ ? ਡਰਨ ਦੀ ਲੋੜ ਨਹੀਂ । ਸ਼ੇਰ ਬੁਜ਼ਦਿਲ ਨਹੀਂ । ਸਗੋਂ ਜਿਸਦੀ ਖੱਲੜੀ ਵਿਚ ਡਰ ਨਹੀਂ ਉਹਨੂੰ ਕੋਈ ਨਹੀਂ ਮਾਰ ਸਕਦਾ । ਇਹ ਗੱਲ ਸਾਰਿਆਂ ਨੂੰ ਪਸੰਦ ਆ ਗਈ । ਸਾਡੇ ਲਹੂ ਨਾਲ ਉਹਦੀਆਂ ਮੁੱਛਾਂ ਵੀ ਗਿੱਲੀਆਂ ਨਹੀਂ ਹੋਣੀਆਂ । ਉਹਨੂੰ ਤੇ ਕੋਈ ਮੋਟਾ ਸ਼ਿਕਾਰ ਚਾਹੀਦਾ ਏ ਜਿਹਦੇ ਵਿਚੋਂ ਘੜਾ ਲਹੂ ਦਾ ਨਿਕਲੇ । ਸਾਰੇ ਪੰਛੀ ਸ਼ੇਰ ਦੀ ਗੁਫ਼ਾ ਵਿਚ ਆਣ ਬਿਰਾਜੇ । ਰਾਤੀਂ ਸ਼ੇਰ ਆ ਗਿਆ ।

—ਸ਼ੇਰ ਨੇ ਵੇਖਿਆ ਉਹਦੇ ਘਰ ਵਿਚ ਚਿੜੀਆਂ ਦਾ ਬਸੇਰਾ ਏ । ਸ਼ੇਰ ਬਾਹਰ ਰੁਕ ਗਿਆ । ਮੇਰੇ ਘਰ ਅੱਜ ਮਹਿਮਾਨ ਠਹਿਰੇ ਹੋਏ ਹਨ । ਗ੍ਰਿਹਸਤੀ ਹਨ, ਬਾਲ ਬੱਚੇਦਾਰ ਹਨ । ਰਾਤ ਨੂੰ ਇਹਨਾਂ ਨੂੰ ਘਰੋਂ ਕੱਢਣਾ ਸ਼ਰਮ ਦੀ ਗੱਲ ਏ । ਇਹ ਬਾਲ ਬੱਚੇ ਲੈ ਕੇ ਕਿਧਰ ਜਾਣਗੇ ? ਮਰ ਜਾਣਗੇ ਇਹਨਾਂ ਦੇ ਬੱਚੇ ਪਾਲੇ ਵਿਚ । ਮੌਜ ਲੈਣ ਦਿਉ । ਸ਼ੇਰ ਨੇ ਏਦਾਂ ਸੋਚਿਆ ।

—ਸੌਂ ਜਾਓ ਮੇਰੇ ਬੱਚਿਓ । ਸੌਂ ਜਾਓ ।

ਸ਼ੇਰ ਬਾਹਰ ਈ ਸੌਂ ਗਿਆ ।

ਮੂਸਾ ਰੋਪੜੀ ਸੁਪਨਾ ਵੇਖ ਰਿਹਾ ਸੀ । ਸ਼ੇਰ ਤੇ ਸ਼ੇਰ ਦੀ ਕਹਾਣੀ ।

ਸਵੇਰ ਹੋਈ । ਦਿਨ ਚੜ੍ਹਿਆ । ਗੋਡੇ-ਗੋਡੇ ਧੁੱਪਾਂ ਚੜ੍ਹ ਆਈਆਂ । ਖਲਕਤ ਉੱਠੀ । ਸਿੱਖ ਤੇ ਅੱਧੀ ਰਾਤ ਦੇ ਜਾਗੇ ਹੋਏ ਸਨ । ਸਯਦ ਸਾਹਿਬ ਵੀ ਪਾਸੇ ਮਾਰਦਾ ਉੱਠਿਆ । ਆਪਣੇ ਮੁਰੀਦ ਨੂੰ ਨਾਲ ਲੈ ਕੇ ਰਾਤ ਦੇ ਸੁਪਨੇ ਵਾਲੀ ਜਗ੍ਹਾ ਤੇ ਗਿਆ ।

—ਅਸਲੀ ਸ਼ੇਰ, ਅਸਲੀ ਗੁਫ਼ਾ, ਸ਼ੇਰ ਬਾਹਰ ਸੁੱਤਾ ਪਿਆ ਸੀ। ਮੂਸਾ ਉਹਦੇ ਕੋਲ ਚਲਾ ਗਿਆ। ਕੀ ਵੇਖਿਆ, ਸ਼ੇਰ ਮਰ ਚੁੱਕਾ ਸੀ। ਓਸ ਪ੍ਰਾਣ ਦੇ ਦਿੱਤੇ ਸਨ। ਪਾਲੇ ਵਿਚ ਈ ਆਕੜ ਗਿਆ ਪਰ ਗ੍ਰਿਹਸਤੀ ਨੂੰ ਦੁੱਖ ਨਹੀਂ ਹੋਣ ਦਿੱਤਾ।

—ਚਲੋ ਅਬ ਹਮ ਵਾਪਸ ਰੋਪੜ ਚਲੇਂ। ਹਮਾਰੇ ਸਵਾਲ ਕਾ ਜਵਾਬ ਹਮੇਂ ਮਿਲ ਗਇਆ।



## ੧੯

## ਟਿੰਡ ਵਿਚ ਕਾਨਾ

—ਨਾਨਕੀ ਚੱਕ ਤੋਂ ਮੂਸਾ ਪਰਤਿਆ, ਰੋਪੜ ਵਿਚ ਪੈਰ ਧਰਿਆ ਤੇ ਜੁੱਗ ਪਲਟ ਗਿਆ।

—ਇਕ ਦਿਨ ਸਮਾਧੀ ਵਿਚ ਬੈਠਾ ਮੂਸਾ ਰੋਪੜੀ ਵੇਖਣ ਲੱਗਾ ਚੌਧਵੇਂ ਤਬਕ ਅਸਮਾਨ ਤੇ ਪੁੱਜ ਗਿਆ। ਸੁਰਤੀ ਲੱਗੀ ਹੋਈ ਸੀ। ਉਸ ਆਪਣੇ ਆਪ ਨੂੰ ਖ਼ੁਦਾ ਦੀ ਬਾਰਗਾਹ ਵਿਚ ਪਾਇਆ। ਅੱਗੇ ਉਹੋ ਸ਼ੇਰ ਖੜਾ ਸੀ। ਖ਼ੁਦਾ ਨੇ ਉਹਨੂੰ ਜਨਤ ਬਖ਼ਸ਼ ਦਿੱਤੀ।

—ਸੂਫ਼ੀ ਫ਼ਕੀਰ ਦੀ ਜ਼ਰਾ ਕੁ ਅੱਖ ਲੜੀ ਉਪਾਸ਼ਕ ਬਣ ਗਿਆ, ਇਕ ਚੰਗਾ ਗੁਆਂਢੀ। ਨਾਨਕੀ ਚੱਕ ਵਾਲੇ ਇਹੋ ਜਿਹੇ ਗੁਆਂਢੀਆਂ ਦੇ ਬੜੇ ਸ਼ਰਧਾਲੂ ਸਨ। ਸੂਫ਼ੀ ਫ਼ਕੀਰ ਓਦਾਂ ਵੀ ਸਿੱਖਾਂ ਦੇ ਬੜੇ ਨੇੜੇ ਸਨ। ਯਰਾਨਾ ਵੀ ਸੀ ਤੇ ਦੋਸਤਾਨਾ ਵੀ। ਰਾਹ ਖੇੜੇ ਜਾਂਦਿਆਂ, ਆਉਂਦਿਆਂ ਟਾਕਰਾ ਹੋ ਜਾਂਦਾ। ਬਿਰਤੀ ਦਾ ਮੇਲ ਹੋ ਜਾਂਦਾ।

—ਨਾਨਕੀ ਚੱਕ ਵਿਚ ਦੀਵਾਲੀ ਮਨਾਉਣ ਦਾ ਫ਼ੈਸਲਾ ਹੋ ਗਿਆ। ਮਤੀ ਦਾਸ ਨੇ ਸੰਗਤਾਂ ਨੂੰ ਸੱਦੇ ਭੇਜ ਦਿੱਤੇ। ਸ਼ਰਧਾਲੂ ਆ ਗਏ ਤੇ ਸ਼ਰਧਾਵਾਨ ਵੀ। ਕਾਰੀਗਰ ਤੇ ਅੱਗੇ ਈ ਜੰਮੇ ਬੈਠੇ ਸਨ। ਸਾਧੂ, ਜਗਿਆਸੂ, ਅਭਿਆਸੀਆਂ ਦੀਆਂ ਮੰਡਲੀਆਂ ਆਉਣ ਲੱਗ ਪਈਆਂ। ਸੰਗਤਾਂ ਨੇ ਹੰਭਲਾ ਮਾਰਿਆ, ਮੜਾਸਾ ਬੰਨ੍ਹਿਆ ਤੇ ਵਕਤ ਤੋਂ ਪਹਿਲਾਂ ਛੱਤਾਂ ਪਾ ਦਿੱਤੀਆਂ। ਕੁਝ ਬੰਦਿਆਂ ਦਾ ਮਨ ਲਲਚਾਇਆ ਉਥੇ ਵੱਸਣ ਨੂੰ। ਨਵੇਂ ਮਕਾਨ ਗੁਰਾਂ ਸੰਗਤਾਂ ਨੂੰ ਬਖ਼ਸ਼ ਦਿੱਤੇ। ਭੇਟਾ ਵੀ ਬੜੀ ਆਉਣ ਲੱਗ ਪਈ। ਮਹਾਰਾਜ ਨੇ ਗੰਢ ਪੱਲੇ ਨਾ ਬੰਨ੍ਹੀ। ਉਸਾਰੀ ਤੇ ਖ਼ਰਚ ਕਰ ਦਿੱਤਾ। ਜੋ ਬਚਿਆ ਲੰਗਰ ਵਿਚ ਪਾ ਦਿੱਤਾ। ਸੰਗਤਾਂ ਦੀ ਭੇਟਾ ਸੰਗਤ ਤੇ ਖ਼ਰਚ ਕਰ

ਦਿੱਤੀ । ਆਪੇ ਮੰਡੀ ਬਣ ਗਈ. ਆਪੇ ਬਾਜ਼ਾਰ ਬਣ ਗਏ । ਪਹਾੜ ਦੀ ਹਿੱਕ ਵਿਚੋਂ ਸੋਨੇ ਦੀ ਖਾਣ ਨਿਕਲ ਆਈ ।

—ਇਕ ਦਿਨ ਮਤੀ ਦਾਸ ਸੋਚਾਂ ਵਿਚ ਪਿਆ ਤਾੜੀ ਲਾ ਕੇ ਬੈਠਾ ਹੋਇਆ ਸੀ । ਪਹਾੜ ਜਿੱਡਾ ਕੰਮ ਛੋਹ ਲਿਆ ਏ । ਗੋਲਕ ਮਸਤਾਨੀ ਹੁੰਦੀ ਜਾ ਰਹੀ ਜਾਪਦੀ ਏ । ਅਜੇ ਇਹ ਵਿਚਾਰਾਂ ਈ ਕਰ ਰਿਹਾ ਸੀ ਕਿ ਕਿਸੇ ਨੇ ਇਹ ਗੱਲ ਗੁਰਾਂ ਦੇ ਕੰਨੀਂ ਚਾੜ੍ਹ ਦਿੱਤੀ । ਮਤੀ ਦਾਸ ਨੂੰ ਸੱਦਿਆ, ਗੋਡੇ ਮੁੱਢ ਬਿਠਾਇਆ ਸਿਰ ਤੇ ਹੱਥ ਧਰਿਆ ਤੇ ਫਰਮਾਇਆ, ਗੁਰੂ ਦੀ ਗੋਲਕ ਕਦੇ ਮਸਤਾਨੀ ਨਹੀਂ ਹੋ ਸਕਦੀ । ਜਿੰਨਾ ਮਰਜ਼ੀ ਖ਼ਰਚ ਕਰੋ ਇਹ ਊਣੀ ਨਹੀਂ ਹੋਣ ਲੱਗੀ । ਖੂਹ ਵਿਚੋਂ ਪਾਣੀ ਕੱਢੀ ਜਾਓ, ਕਦੇ ਖੂਹ ਵੀ ਖਾਲੀ ਹੋਏ ਨੇ । ਗੁਰੂ ਦੀਆਂ ਮਿਹਰਾਂ ਹਨ, ਮਨ ਆਇਆ ਖ਼ਰਚ ਕਰੋ ।

ਕੂਪ ਲਗਾਵਹੁ ਸਦਨ ਬਨਾਵਹੁ ॥
ਖਰਚਹੁ ਪੁਰ ਕੇ ਹੈ ਤੇ ਬਸਾਵਹੁ ॥

—ਗੁਲਾਬ ਰਾਏ, ਭਾਈ ਰਾਜਾ, ਭਾਈ ਬਹਿਲ, ਭਾਈ ਮਧਸੂਦਨ ਤੇ ਭਾਈ ਹਰਬੰਸ ਇਹ ਗੁਰੂ ਘਰ ਦੇ ਸ਼ਰੋਮਣੀ ਕੀਰਤਨੀਏ ਬਣ ਗਏ । ਜਿੱਥੇ ਸਾਹਿਬ ਗਏ, ਕੀਰਤਨੀਏ ਨਾਲ ਹੀ ਰਹੇ । ਕੀਰਤਨ ਦੇ ਪ੍ਰਤਾਪ ਨਾਲ ਇਕ ਲਹਿਰ ਜਨਮ ਲੈ ਰਹੀ ਸੀ । ਪਹੁ ਫੁੱਟ ਰਹੀ ਸੀ ਨਾਨਕੀ ਚੱਕ ਵਿਚ । ਨਵੀਂ ਜ਼ਿੰਦਗੀ ਦਾ ਸੂਰਜ ਇਥੋਂ ਈ ਉਦੈ ਹੋਵੇਗਾ ਤੇ ਦਿਨ ਇਥੇ ਈ ਚਮਕੇਗਾ ।

—ਦੀਵਾਲੀ ਦਾ ਤਿਓਹਾਰ ਮਨਾ ਕੇ ਸੰਗਤਾਂ ਨਸ਼ਿਆ ਗਈਆਂ । ਭੋਗ ਪ੍ਰਿਆ ਤੇ ਘਰਾਂ ਨੂੰ ਮੁੜਨ ਵਾਲਿਆਂ ਘਰਾਂ ਨੂੰ ਮੂੰਹ ਕੀਤੇ । ਕਿਸੇ ਬਿਸਤਰੇ ਬੰਨ੍ਹੇ, ਕਿਸੇ ਬੁਚਕੀ ਬੰਨ੍ਹ ਲਈ, ਕਿਸੇ ਨੇ ਘਰ ਦੀਆਂ ਚੀਜ਼ਾਂ ਵਸਤੂਆਂ ਖ਼ਰੀਦੀਆਂ । ਸ਼ੌਕੀਨ ਮੁੰਡੇ ਸੁਰਮੇਦਾਨੀਆਂ ਮੁੱਲ ਲੈ ਰਹੇ ਸਨ । ਕਿਸੇ ਆਰਸੀ ਖ਼ਰੀਦੀ ਤੇ ਕਿਸੇ ਸ਼ੀਸ਼ਾ। ਦੀਵਾਲੀ ਵਾਲੇ ਦਿਨ ਭਾਂਡੇ ਖਰੀਦਣਾ ਵੀ ਇਕ ਸ਼ਗਣ ਮੰਨਿਆ ਜਾਂਦਾ ਏ । ਕਈਆਂ ਇਹ ਵੀ ਕਾਰਜ ਕੀਤਾ । ਸੁਗਾਤਾਂ ਲੈ ਕੇ ਆਉਣ ਲੱਗੇ ਡਰਦੇ ਸੀ । ਮੱਥਾ ਟੇਕਣ ਗਏ ਤੇ ਗੁਰੂ ਮਹਾਰਾਜ ਨੇ ਉਪਦੇਸ਼ ਵਿਚ ਇਉਂ ਫ਼ਰਮਾਇਆ—ਕਿਰਤ ਕਰੋ, ਬਾਣੀ ਪੜ੍ਹੋ, ਜਨਮ ਸਫਲ ਬਣੂੰ । ਲੋਕ ਜੀਵਨ ਜਾਚ ਸਿੱਖ ਕੇ ਰੂਹਾਂ ਖਿੜਾਂਦੇ, ਜੀਵਨ ਸਫ਼ਲ ਬਣਾਉਂਦੇ ਨਗਰਾਂ ਨੂੰ ਪਰਤੇ ।

—ਨਾਨਕੀ ਚੱਕ ਕੀ ਵੱਸਿਆ, ਧੀਰਮਲ ਦੀ ਹਿੱਕ ਤੇ ਸੱਪ ਲੇਟਣ ਲੱਗ ਪਿਆ। ਰਾਮ ਰਾਇ ਦੇ ਚੜ੍ਹਾਵਿਆਂ ਵਿਚ ਫ਼ਰਕ ਪੈ ਗਿਆ । ਹਰਜੀ ਨੂੰ ਕੋਈ ਮੱਥਾ ਟੇਕਣ ਨਹੀਂ ਸੀ ਜਾਂਦਾ । ਉਹਨੂੰ ਤੇ ਆਪਣੀ ਗੱਦੀ ਦੇ ਲਾਲੇ ਪੈ ਗਏ ਸਨ । ਸਾਰਾ

ਅੰਮ੍ਰਿਤਸਰ ਨਾਨਕੀ ਚੱਕ ਢੁੱਕਿਆ ਸੀ । ਹਰਜੀ ਕੋਲ ਕੌਣ ਜਾਏ ਖੁੱਚਾਂ ਭੰਨਾਉਣ। ਧਾਗਾ ਕਰਾਉਣਾ ਹੁੰਦਾ ਤੇ ਲੋਕ ਅੰਮ੍ਰਿਤਸਰ ਵਲ ਮੂੰਹ ਚੁੱਕ ਲੈਂਦੇ । ਜਿਹਨੇ ਰੱਖ ਲੈਣੀ ਹੁੰਦੀ ਉਹ ਨਾਨਕੀ ਚੱਕ ਆਣ ਕੇ ਦਮ ਮਾਰਦਾ । ਜਿਹਨੇ ਝੰਡਾ ਪੂਜਣਾ ਹੁੰਦਾ ਉਹ ਡੇਹਰਾਦੂਨ ਵਲ ਮੂੰਹ ਚੁੱਕ ਲੈਂਦਾ । ਇਹੋ ਜਿਹੇ ਟਾਵੇਂ-ਟਾਵੇਂ ਲੋਕ ਅਜੇ ਵੀ ਪੰਜਾਬ ਵਿਚ ਸਨ ।

—ਕਰਤਾਰਪੁਰ ਵਿਚ ਜਦ ਉਹਨਾਂ ਲੋਕਾਂ ਗੱਲਾਂ ਛੇੜੀਆਂ ਜਿਹੜੇ ਧੀਰਮਲ ਦੇ ਟੁਕੜਿਆਂ ਤੇ ਪਲਦੇ ਸਨ ਤਦ ਧੀਰਮਲ ਦੇ ਢਿੱਡ ਵਿਚ ਸੂਲ ਉੱਠਿਆ । ਸੱਟ ਖਾਧੀ ਸੱਪਣੀ ਵਾਂਗੂੰ ਮਰੋੜਾ ਖਾਧਾ । ਅੱਖਾਂ ਲਾਲ ਸੂਹੀਆਂ ਹੋ ਗਈਆਂ, ਪਿਆ ਕਚੀਚੀਆਂ ਵੱਟੇ ਪਰ ਕੌਣ ਉਹਦੀ ਤੇਹ ਬੁਝਾ ਸਕਦਾ ਸੀ । ਉਸ ਲਾਹੌਰ ਵਲ ਮੂੰਹ ਕੀਤਾ, ਮੂੰਹ ਦੀ ਖਾਧੀ । ਸਰਹੰਦ ਵੱਲ ਮੂੰਹ ਫੇਰਿਆ ਕੋਈ ਦਾਦ ਫ਼ਰਿਆਦ ਨਾ ਸੁਣੀ ਗਈ ।

—ਚੰਗੀ ਰਿਸ਼ਵਤ, ਮੋਟਾ ਗੱਫਾ, ਗੰਢ ਮੋਹਰਾਂ ਦੀ ਵੱਢੀ ਦੇ ਕੇ ਓਸ ਸਈਅਦ ਮੁਹੰਮਦ ਨੂੰ ਆਪਣੇ ਹੱਥਾਂ ਤੇ ਪਾ ਲਿਆ । ਚੰਗੀਆਂ ਖ਼ਾਤਰਾਂ ਕੀਤੀਆਂ । ਮਨਭਾਉਂਦੇ ਦਸ੍ਤਰਖ਼ਾਨ ਸਜਾਏ, ਰੰਗੀਨ ਰਾਤਾਂ ਦੇ ਸਭ ਸਾਧਨ ਜੋੜੇ ਗਏ, ਸਈਅਦ ਮੁਹੰਮਦ ਲੋਹੇ ਦੀ ਲੱਠ ਵਾਂਗ ਖੜਾ ਹੋ ਗਿਆ । ਉਹ ਆਖੇ ਮੈਂ ਤਾਂ ਤੇਰੇ ਨਾਲ ਹਾਂ । ਇਕ ਅਰਜ਼ੀ ਦਿੱਤੀ ਸਰਹੰਦ ਦੇ ਸੂਬੇ ਦੇ ਨਾਂ, ਲਿਖਿਆ ਸੀ ਸਾਡਾ ਸਾਰਾ ਹੱਕ ਮਾਰ ਕੇ ਤੇਗ਼ ਬਹਾਦਰ ਗੱਦੀ ਸਾਂਭ ਬੈਠਾ ਏ । ਅਸੀਂ ਏਸ ਗੱਦੀ ਦੇ ਜੱਦੀ ਵਾਰਸ ਹਾਂ । ਇਹ ਪੜਾਊ ਪਿੱਦਾ ਪਤਾ ਨਹੀਂ ਕਿਹੜੀ ਖੁੰਦਰ ਵਿਚੋਂ ਆਣ ਨਿਕਲਿਆ ਏ । ਮੈਨੂੰ ਧੱਕੇ ਵੀ ਮਾਰ ਕੇ ਕੱਢਿਆ ਸੂ । ਮੈਂ ਪੱਤ ਪਾਣ ਲਹਾ ਕੇ ਆ ਗਿਆ । ਮੈਂ ਮੂੰਹੋਂ ਮੰਦਾ ਚੰਗਾ ਕੁਝ ਨਹੀਂ ਬੋਲਿਆ । ਅਸੀਂ ਸਰਕਾਰ ਅੱਗੇ ਅਰਜ਼ ਕਰਦੇ ਹਾਂ ਸਾਡਾ ਹੱਕ ਏ । ਅਸੀਂ ਆਪਣਾ ਹੱਕ ਮੰਗਦੇ ਹਾਂ । ਸਰਕਾਰ ਇਨਸਾਫ਼ ਕਰੇ । ਸਰਕਾਰ ਹੱਕ ਵਾਲਿਆਂ ਨੂੰ ਹੱਕ ਦਿਵਾਏ ।

—ਸੋਨੇ ਤੇ ਸੁਹਾਗੇ ਦਾ ਕੰਮ ਕੀਤਾ ਹਰਜੀ ਦੀ ਸਿਫ਼ਾਰਸ਼ ਨੇ । ਮੁਗ਼ਲਾਂ ਵਿਚ ਉਹਦੀ ਚੰਗੀ ਚੌਧਰ ਬਣੀ ਹੋਈ ਸੀ । ਧੀਰਮਲ ਦਾ ਡੱਟ ਕੇ ਪੱਖ ਪੂਰਿਆ । ਰਾਮ ਰਾਇ ਦੇ ਡੇਰੇ ਵਲੋਂ ਚੰਗਾ ਭਰਵਾਂ ਜ਼ੋਰ ਪਿਆ ।

ਸੂਬੇ ਦੀ ਨੀਂਦ ਹਰਾਮ ਹੋ ਗਈ । ਉਹਨੂੰ ਤੇ ਆਪਣੀ ਸੂਬੇਦਾਰੀ ਦਾ ਖ਼ਤਰਾ ਜਾਪਣ ਲੱਗ ਪਿਆ । ਗੁਰੂਆਂ ਏਨੀ ਜਲਦੀ ਏਡੀ ਵੱਡੀ ਤੇਗ਼ ਮਾਰ ਲਈ ਏ । ਜੇ ਇਹਨਾਂ ਦੀ ਸਿੱਧੀ ਸ਼ਹਿਨਸ਼ਾਹ ਨਾਲ ਸੁਰ ਮਿਲ ਗਈ ਤੇ ਇਹਨਾਂ ਸਾਨੂੰ ਸਾਰਿਆਂ ਨੂੰ ਕੱਚਿਆਂ ਈ ਨਿਗਲ ਜਾਣਾ ਏ । ਸ਼ੀਆ ਤੋਂ ਸੁੰਨੀ ਬਾਦਸ਼ਾਹ ਅਜੇ ਨਵਾਂ ਈ ਬਣਿਆ ਏ । ਨਵੀਆਂ ਮੁੱਛਾਂ ਮੁਨਾ ਕੇ ਸਾਧ ਹੋਇਆ ਏ । ਏਸ ਲਈ ਉਹਦੇ ਤੋਂ

ਹਰ ਗੱਲ ਮੁਮਕਿਨ ਹੋ ਸਕਦੀ ਏ । ਏਸ ਲਈ ਇਹਨਾਂ ਦਾ ਪਹਿਲਾਂ ਈ ਮੱਕੂ ਠੱਪ ਦੇਣਾ ਚਾਹੀਦਾ ਏ । ਨਾਨਕੀ ਚੱਕ ਜਦ ਗੁਰਾਂ ਨੂੰ ਖ਼ਬਰ ਹੋਈ ਤਾਂ ਬੜਾ ਮਨ ਦੁਖੀ ਹੋਇਆ । ਹਰਕਾਰਿਆਂ ਨੂੰ ਤਸੱਲੀ ਦਿੱਤੀ ਗਈ । ਦਸਤੇ ਵਾਲਿਆਂ ਆਪਣਾ ਕਾਫ਼ੀ ਰੋਅਬ ਜਮਾਉਣ ਦੀ ਕੋਸ਼ਿਸ਼ ਕੀਤੀ ਪਰ ਗੁਰਾਂ ਨੇ ਉਹਨਾਂ ਦੇ ਕਲੇਜੇ ਠੰਡ ਪਾ ਕੇ ਭੇਜਿਆ ਤੇ ਦੱਸਿਆ ਕਿ ਅਸੀਂ ਫ਼ਕੀਰ ਲੋਕ ਆਂ, ਸਾਡਾ ਹਕੂਮਤ ਦਾ ਕੀ ਮੁਕਾਬਲਾ। ਇਹ ਸਭ ਝੂਠੀਆਂ ਅਰਜ਼ੀਆਂ ਹਨ, ਇਹਨਾਂ ਦਾ ਜਿਹੜਾ ਹੱਕ ਬਣਦਾ ਏ ਉਹ ਲੈ ਲੈਣ । ਆਉਣ ਤੇ ਸਾਂਭ ਲੈਣ ਆਪਣੀ ਗੱਦੀ । ਅਸੀਂ ਗੱਦੀ ਦੇਣ ਨੂੰ ਤਿਆਰ ਹਾਂ ਪਰ ਕੋਈ ਆਏ ਤਾਂ ਸਹੀ । ਹਰਕਾਰੇ ਮਨ ਤੇ ਰੰਗਣ ਚੜ੍ਹਾ ਕੇ ਮੁੜੇ । ਜਦ ਸਾਰੀ ਵਾਰਦਾਤ ਦੱਸੀ ਤੇ ਨਵਾਬ ਨੇ ਸਈਅਦ ਮੁਹੰਮਦ ਤੇ ਧੀਰਮਲ ਨੂੰ ਚੰਗਾ ਝਾੜਿਆ ਤਾਂ ਫਿਟਕਾਰਾਂ ਵੀ ਪਾਈਆਂ ਪਰ ਢੀਠਾਂ ਨੂੰ ਕਿੱਥੋਂ ਲੱਗਦੀ ਸੀ । ਨਿੱਕੀ ਜਿਹੀ ਬੂਥੀ ਬਣਾ ਕੇ ਘਰ ਮੁੜ ਆਇਆ । ਗੁਰੂ ਮਹਾਰਾਜ ਨੇ ਫ਼ਰਮਾਇਆ ਕਿ ਅਸਾਂ ਇਸ ਵਾਦ-ਵਿਵਾਦ ਵਿਚ ਪੈ ਕੇ ਕੀ ਲੈਣਾ ਏ ? ਇਹਨਾਂ ਨੇ ਜਿਹੜਾ ਰਾਂਝਾ ਰਾਜ਼ੀ ਕਰਨਾ ਏ ਕਰਨ ਦਿਓ । ਯਾਤਰਾ ਕਰਨ ਦੀ ਵਿਉਂਤ ਬਣਨ ਲੱਗ ਪਈ।

—ਧੀਰਮਲ ਕਰਤਾਰਪੁਰ ਦੀਆਂ ਬਾਰੀਆਂ ਵਿਚ ਬੈਠਾ ਬਾਬੇ ਬਕਾਲੇ ਵਲ ਤੱਕ ਰਿਹਾ ਸੀ । ਇਸ ਪਿੰਡ ਨੇ ਮੇਰੀਆਂ ਲੀਕਾਂ ਕਢਾ ਦਿੱਤੀਆਂ ਨੇ । ਸਾਡੀ ਕਿਸੇ ਨੇ ਗੱਲ ਨਹੀਂ ਗੌਲੀ । ਸਾਡੀ ਕੋਈ ਗੱਲ ਈ ਨਹੀਂ ਕਰਦਾ । ਇਨ੍ਹਾਂ ਸੰਗਤਾਂ ਨੇ ਸਾਡਾ ਅਜਿਹਾ ਗੁੱਡਾ ਬੰਨ੍ਹਿਆ ਏ, ਸਾਰੇ ਪੰਜਾਬ ਵਿਚ ਛੱਜ ਵਿਚ ਪਾ ਕੇ ਛੱਟ ਸੁੱਟਿਆ ਏ । ਗੁਰੂ ਮੰਨਣਾ ਤੇ ਦਰ ਕਿਨਾਰ, ਕੋਈ ਮੱਥਾ ਟੇਕਣ ਵੀ ਨਹੀਂ ਆਉਂਦਾ। ਜਦ ਤਕ ਚੜ੍ਹਾਵਾ ਈ ਨਾ ਚੜ੍ਹੇ ਤੇ ਐਡਾ ਵੱਡਾ ਅਡੰਬਰ ਕਿਸ ਤਰ੍ਹਾਂ ਚਲੂ । ਸਾਥੋਂ ਤੇ ਇਹ ਚੂਨਾ ਵੀ ਨਹੀਂ ਹੋ ਸਕਦੀਆਂ, ਬਾਰੀਆਂ । ਨਵੀਂ ਉਸਾਰਨਾ ਤੇ ਬਹੁਤ ਵੱਡਾ ਮਾਅਰਕਾ ਏ । ਨਾਨਕੀ ਚੱਕ ਵਿਚ ਖੇੜਾ ਨੱਚ ਰਿਹਾ ਏ, ਤੇ ਸਾਡੇ ਮਹਿਲਾਂ ਵਿਚ ਉੱਲੂ ਬੋਲਣ ਲੱਗ ਪਏ ਨੇ ।

ਧੀਰਮਲ ਨੇ ਭਾਵੇਂ ਕਈ ਵਾਰ ਖੁੰਬ ਠਪਾਈ । ਬਾਰੀਆਂ ਵੀ ਕਈ ਵਾਰ ਭੰਨਾ ਬੈਠਾ ਸੀ, ਇੱਟਾਂ ਦੇ ਸੇਕ ਕਰ ਕੇ ਉਹਦੀ ਜ਼ਨਾਨੀ ਦੇ ਹੱਥ ਥੱਕ ਗਏ ਸਨ ਪਰ ਕੁੱਤੇ ਦੀ ਹੱਡੀ ਵਾਲਾ ਸੁਆਦ ਪੈ ਗਿਆ ਸੀ, ਜਾਂਦਾ ਨਹੀਂ ਸੀ ।

ਜਦ ਕੋਈ ਕੰਮ ਨਾ ਹੁੰਦਾ ਤੇ ਆਪਣੇ ਕੰਨ ਮਲ-ਮਲ ਕੇ ਲਾਲ ਕਰ ਲੈਂਦਾ। ਉਸਨੇ ਆਪਣੇ ਕੰਨ ਪੁੱਟ-ਪੁੱਟ ਕੇ ਛਿਤਰ ਜਿੱਡੇ ਕਰ ਲਏ ਸਨ ।

ਪਰ ਨਰਦਾਂ ਪੁੱਠੀਆਂ ਪੈ ਗਈਆਂ । ਜ਼ਿੰਦਗੀ ਅਜ਼ਾਬ ਬਣ ਗਈ । ਧੀਰਮਲ ਇਕ ਇੱਟ ਚੁੱਕਦਾ, ਉਹਦੇ ਤੇ ਦੂਜੀ ਧਰਦਾ, ਤੀਜੀ ਰੱਖ ਕੇ ਚੌਥੀ ਦੀ ਤਿਆਰੀ

ਕਰਦਾ, ਪੰਜਵੀਂ ਰੱਖਦਾ, ਖ਼ਿਆਲੀ ਸ਼ੀਸ਼ ਮਹਿਲ ਬਣਾ ਰਿਹਾ ਸੀ। ਰੇਤ ਦੀਆਂ ਕੰਧਾਂ ਕਦ ਤਕ ਉਸਰੀਆਂ ਰਹਿ ਸਕਦੀਆਂ ਹਨ। ਉਸ ਤਲੀਆਂ ਮਲੀਆਂ ਤੇ ਸਿਰ ਸੁੱਟ ਕੇ ਬਹਿ ਗਿਆ।



## ੨੦

## ਸੱਜਰੀ ਪੈੜ ਦਾ ਰੇਤਾ

ਗੁਰੂ ਨੂੰ ਜਦ ਇਕਾਂਤ ਜਗ੍ਹਾ ਵੀ ਮਿਲ ਗਈ, ਨਗਰ ਵੀ ਆਪਣੀ ਮਰਜ਼ੀ ਦਾ ਵਸਾ ਲਿਆ ਤੇ ਫੇਰ ਬੁੱਕਲ ਮਾਰ ਕੇ, ਪੱਲਾ ਛੁਡਾ ਕੇ, ਯਾਤਰਾ ਕਰਨ ਤੁਰ ਪਏ। ਪੰਜਾਬ ਨੂੰ ਇਸ ਵੇਲੇ ਲੋੜ ਸੀ ਕਿਸੇ ਆਗੂ ਦੀ ਜਿਹੜਾ ਮਾਰਗ ਦੱਸੇ। ਹਕੂਮਤ ਆਪਣਾ ਸ਼ੀਸ਼ਾ ਵਿਖਾਉਣਾ ਚਾਹੁੰਦੀ ਸੀ। ਪੰਜਾਬ ਵਾਲੇ ਉਸ ਸ਼ੀਸ਼ੇ ਵਿਚੋਂ ਮੂੰਹ ਤੱਕਣਾ ਗੁਨਾਹ ਹੀ ਨਹੀਂ ਸਨ ਸਮਝਦੇ ਸਗੋਂ ਨਫ਼ਰਤ ਕਰਦੇ ਸਨ। ਏਸ ਲਈ ਨਵੇਂ ਮਾਰਗ ਦੀ ਲੋੜ ਸੀ ਕਿਉਂਕਿ ਜ਼ਮਾਨਾ ਕਰਵਟ ਬਦਲ ਰਿਹਾ ਸੀ। ਸਖੀ ਸਰਵਰ ਆਪਣੀ ਢੋਲਕੀ ਵਜਾ ਚੁਕੇ ਸਨ। ਉਨ੍ਹਾਂ ਦੇ ਚਿਮਟਿਆਂ ਦੀ ਕਿਸੇ ਆਵਾਜ਼ ਨਾ ਸੁਣੀ। ਕੁਝ ਇਲਾਕੇ ਸਖੀ ਸਰਵਰ ਦੇ ਕੋਲ ਢੁੱਕ ਕੇ ਬੈਠੇ ਤੇ ਸਹੀ ਪਰ ਉਹਨਾਂ ਵੀ ਮਨੋਂ ਗੱਲ ਕਬੂਲੀ ਨਾ। ਸਖੀ ਸਰਵਰ ਸਮਝਦੇ ਸਨ ਕਿ ਅਸਾਂ ਕਿਲ੍ਹਾ ਫ਼ਤਿਹ ਕਰ ਲਿਐ, ਪਰ ਉਹ ਹਵਾਈ ਕਿਲ੍ਹੇ ਉਸਾਰ ਰਹੇ ਸਨ। ਪੰਜਾਬ ਤੇ ਸਿੱਖੀ ਨੂੰ ਹਿੱਕ ਨਾਲ ਲਾ ਬੈਠਾ ਸੀ। ਯਾਤਰਾ ਕਰਨ ਦਾ ਮਤਲਬ ਸੀ ਕਿ ਗੁਰੂ ਸਾਰੇ ਪੰਜਾਬ ਨੂੰ ਰੱਬ ਦੇ ਆਸਰੇ ਛੱਡ ਕੇ ਡਗਰ ਤੇ ਚਲ ਪਏ ਹਨ। ਗਠੜੀ ਭਾਰੀ ਸੀ ਤੇ ਰਾਹ ਲੰਮਾ ਸੀ।

ਬੁੱਕਲ ਮਾਰ ਕੇ ਗੁਰੂ ਪੰਜਾਬ ਵਿਚੋਂ ਅਜਿਹੇ ਗਏ, ਤਿਲਾਂਜਲੀ ਦੇ ਦਿੱਤੀ, ਚੂਲੀ ਪਾ ਦਿੱਤੀ, ਭਾਵੇਂ ਗੁਰੂਆਂ ਕਿਨਾਰਾਕਸ਼ੀ ਕਰ ਲਈ ਸੀ ਪਰ ਪੰਜਾਬ ਵਾਲੇ ਗੁਰੂਆਂ ਨੂੰ ਛੱਡਣ ਨੂੰ ਤਿਆਰ ਨਹੀਂ ਸਨ। ਏਸ ਲਈ ਕਿ ਪੰਜਾਬ ਵਾਲਿਆਂ ਕੋਲ ਹੋਰ ਕੋਈ ਆਗੂ ਨਹੀਂ ਸੀ। ਸਮੇਂ ਦੀ ਮੰਗ ਸੀ ਕਿ ਗੁਰੂ ਮਹਾਰਾਜ ਯਾਤਰਾ ਲਈ ਜਾਣ। ਜਾਣਾ ਵੀ ਜ਼ਰੂਰੀ ਬਣਦਾ ਸੀ। ਪੰਜਾਬ ਵਿਚ ਇਕ ਸਾਜਿਸ਼ ਕੰਮ ਕਰ ਰਹੀ ਸੀ। ਆਮ ਬੰਦੇ ਇਸ ਤੋਂ ਜਾਣੂੰ ਨਹੀਂ ਸਨ।

ਪਰ ਹਕੂਮਤ ਦੇ ਆਖੇ ਖ਼ਲਕਤ ਨੇ ਗੁਰੂ ਥੋੜ੍ਹਾ ਈ ਮੰਨ ਲੈਣਾ ਸੀ। ਇਹ ਜ਼ਬਰਦਸਤੀ ਦਾ ਸੌਦਾ ਨਹੀਂ ਸੀ। ਦਿਲ ਦੀ ਆਵਾਜ਼ ਸੀ। ਦਿਲ ਖਰਾ ਖੋਟਾ

ਪਰਖ ਕੇ ਫ਼ੈਸਲਾ ਕਰਦਾ ਏ । ਜਿਹੜਾ ਗੁਰੂ ਸੰਗਤਾਂ ਚੁਣਿਆ ਸੀ, ਉਨ੍ਹਾਂ ਉਹੋ ਈ ਮੰਨਿਆ । ਗੁਰੂ ਮਨਾਇਆ ਨਹੀਂ ਜਾਂਦਾ । ਗੁਰੂ ਮੰਨਿਐ ਜਾਂਦੈ । ਇਹ ਸੰਬੰਧ ਦਿਲ ਦੀ ਤਾਰ ਨਾਲ ਏ । ਸਰਕਾਰੇ ਦਰਬਾਰੇ ਕਾਗਜ਼ਾਂ ਵਿਚ ਜਿਹਦਾ ਮਰਜ਼ੀ ਨਾ ਲਿਖ ਦਿੱਤਾ ਜਾਏ, ਉਹ ਗੁਰੂ ਥੋੜ੍ਹਾ ਏ ?

ਸਾਰੇ ਜੱਗ ਦਾ ਦੁੱਖ ਲੈ ਕੇ ਨਾਨਕ ਉੱਠਿਆ ਤੇ ਉਸ ਢੰਡੋਰਾ ਦਿੱਤਾ ਉਹਨਾਂ ਦੁਖੀਆਂ ਨੂੰ ਜਿਹੜੇ ਮਰ ਰਹੇ ਸਨ । ਰੋਂਦਿਆਂ ਉਹਨਾਂ ਦੇ ਹੱਥ ਧੁਲਦੇ । ਕੁਝ ਧਰਮ ਦੇ ਠੇਕੇਦਾਰਾਂ ਤੋਂ ਤੇ ਕੁਝ ਹਕੂਮਤ ਦੇ ਅਹਿਲਕਾਰਾਂ, ਹਾਕਮਾਂ ਅਤੇ ਸੂਬੇਦਾਰਾਂ ਤੋਂ ਉਨ੍ਹਾਂ ਦੇ ਖ਼ਿਲਾਫ਼ ਇਕ ਜਹਾਦ ਖੜਾ ਕੀਤਾ । ਧਾੜਵੀਆਂ ਨੂੰ ਵੀ ਲਲਕਾਰਿਆ । ਬਾਬੇ ਆਖਿਆ :

ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ । ਬਾਬਾ ਡਰਿਆ ਨਾ ਫੇਰ ਬੋਲ ਉੱਠਿਆ :

ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨ ਵੇ ਲਾਲੋ ।

ਉਹ ਅਸਥਾਨ ਜਿਹੜੇ ਗੁਰੂ ਨਾਨਕ ਨੇ ਥਾਪੇ ਸਨ ਉਹ ਪੰਜਾਬ ਤੋਂ ਬਹੁਤ ਦੂਰ ਸਨ । ਹਮ ਖ਼ਿਆਲ ਲੋਕ ਤੇ ਬਣ ਗਏ ਸਨ ਪਰ ਉਹਨਾਂ ਨੂੰ ਬੋਲੀ ਨਾ ਆਉਣ ਕਰ ਕੇ ਬਾਣੀ ਦੀ ਘੱਟ ਸਮਝ ਆਉਂਦੀ ਸੀ । ਵਿਦਵਾਨ ਉਥੇ ਬਹੁਤ ਘੱਟ ਸਨ ਜਿਹੜੇ ਬਾਣੀ ਦਾ ਮੂਲ ਤੇ ਉਹਦੇ ਅੰਦਰ ਝਾਤੀ ਪਵਾ ਸਕਣ । ਏਸ ਲਈ ਵੀ ਉਥੇ ਜਾਣਾ ਬਹੁਤ ਜ਼ਰੂਰੀ ਸੀ । ਬਾਣੀ ਨੂੰ ਸਮਝਣ ਵਾਸਤੇ ਸੰਗਤ ਦੀ ਬਹੁਤ ਲੋੜ ਸੀ । ਸੰਗਤ ਨਾ ਮਿਲੀ ਏਸ ਲਈ ਪ੍ਰਫੁਲਤ ਨਾ ਹੋਈ । ਫਲ ਲੱਗਾ, ਜ਼ਰਾ ਕੁ ਖਿੜਿਆ ਫੇਰ ਕੁਮਲਾ ਗਿਆ । ਉਹਨਾਂ ਦੀ ਜ਼ਬਾਨ ਵੱਖਰੀ, ਸੁਭਾਅ ਵੱਖਰਾ, ਖਾਣ ਪੀਣ ਨਿਰਾਲਾ, ਰਹਿਣੀ ਬਹਿਣੀ ਵਿਚ ਸੌ ਕੋਹਾਂ ਦਾ ਫ਼ਰਕ । ਸੰਗਤਾਂ ਤੇ ਬਣ ਗਈਆਂ ਪਰ ਮਗਰੋਂ ਕਿਸੇ ਨੇ ਸੁਖ ਸਾਂਦ ਨਾ ਪੁੱਛੀ । ਮਸੰਦ ਭਾਵੇਂ ਵਾਹ-ਵਾਹ ਕੰਮ ਕਰ ਰਹੇ ਸਨ ਪਰ ਉਹਨਾਂ ਦਾ ਪਰਚਾਰ ਅਲੂਣਾ ਸੀ ਜੇਢ ਸਤਿਗੁਰ ਓਥੇ ਆ ਨਾ ਜਾਣ, ਇਹ ਰਿਸ਼ਤਾ ਜੁੜਿਆ ਨਹੀਂ ਸੀ ਰਹਿ ਸਕਦਾ । ਮਸੰਦ ਬਿਰਧ ਹੋ ਚੁਕੇ ਸਨ । ਤਾਜ਼ਾ ਲਹੂ ਦੀ ਜ਼ਰੂਰਤ ਸੀ । ਨਾਲੇ ਜਿਹੜੀ ਲਹਿਰ ਉੱਠ ਰਹੀ ਸੀ, ਉਹ ਸਾਰੇ ਭਾਰਤਵਰਸ਼ ਵਿਚ ਗੇੜਾ ਮਾਰ ਰਹੀ ਸੀ । ਓਸ ਲਹਿਰ ਦਾ ਮੰਤਵ ਇਕੋ ਸੀ, ਜ਼ਾਲਮ ਹਕੂਮਤ ਤੋਂ ਪਿੱਛਾ ਛੁਡਾਉਣਾ ।

ਏਸ ਲਈ ਗੁਰੂ ਨੂੰ ਯਾਤਰਾ ਕਰਨ ਦੀ ਲੋੜ ਪਈ । ਇਕੱਲਾ ਪੰਜਾਬ ਏਸ ਜ਼ੁਲਮ ਦਾ ਮੁਕਾਬਲਾ ਨਹੀਂ ਸੀ ਕਰ ਸਕਦਾ । ਮੁਕਾਬਲਾ ਇਕ ਤਗੜੀ ਹਕੂਮਤ

ਨਾਲ ਸੀ । ਧਰਮ ਦਾ ਮੁਕਾਬਲਾ ਇਕ ਜ਼ਾਬਰ ਜਲਾਦ ਨਾਲ । ਜੜ੍ਹ ਮਜ਼ਬੂਤ ਕਰਨੀ, ਪਾਣੀ ਦੇਣਾ, ਏਸ ਲਈ ਬਾਹਰ ਨਿਕਲਣਾ ਜ਼ਰੂਰੀ ਹੋ ਗਿਆ ਸੀ ।

ਦਸਮ ਪਾਤਸ਼ਾਹ ਦੇ ਕਥਨ ਅਨੁਸਾਰ ਸਤਿਗੁਰ ਤੇ ਉਹਨਾਂ ਦੇ ਮਹਿਲ ਓਸ ਪ੍ਰਭੂ ਦੀ ਅਰਾਧਨਾ ਪਿਛੋਂ ਭਾਂਤ-ਭਾਂਤ ਦੇ ਤੀਰਥਾਂ 'ਤੇ ਗਏ । ਸਾਰੀ ਉਮਰ ਤਪ ਵਿਚ ਤੇ ਕੁਝ ਖੇਡਣ ਵਿਚ ਤੇ ਬਾਕੀ ਸਮਾਂ ਭਰਾਵਾਂ ਦੇ ਉਤਾਰ ਚੜ੍ਹਾਅ ਵਿਚ ਕੱਟ ਦਿੱਤਾ । ਜ਼ਰਾ ਸੁਖ ਆਇਆ ਤੇ ਭਤੀਜਾ ਸਾਹਮਣੇ ਆਣ ਖਲੋਤਾ । ਉਮਰ ਇਹਨਾਂ ਝਗੜਿਆਂ ਵਿਚ ਬੀਤ ਗਈ । ਕੁਲ ਦਾ ਨਾਂ ਲੈਣ ਵਾਲਾ ਘਰ ਦਾ ਟਿੱਕਾ, ਘਰ ਦਾ ਚਿਰਾਗ, ਖਾਨਦਾਨ ਦਾ ਵਾਰਿਸ ਅਜੇ ਤਕ ਮਾਤਾ ਗੁਜਰੀ ਦੀ ਝੋਲੀ ਵਿਚ ਨਹੀਂ ਸੀ ਬੈਠਾ । ਵਿਹੜਾ ਅਜੇ ਬਾਲ ਤੋਂ ਸੱਖਣਾ ਸੀ । ਇਹ ਵੀ ਅਵੱਸਥਾ ਹੋ ਸਕਦੀ ਏ ਯਾਤਰਾ ਕਰਨ ਦੀ ।

—ਜੇ ਮੈਂ ਇਉਂ ਆਖ ਲਵਾਂ ਕਿ ਅਜੇ ਗੁਰੂ ਦੇ ਪਹਾੜ ਵਿਚ ਪੈਰ ਈ ਨਹੀਂ ਸਨ ਲੱਗੇ, ਪੰਜਾਬ ਵਾਲਿਆਂ ਨੇ ਜਦੋਂ ਗੁਰੂ ਨੂੰ ਧੱਕਾ ਦੇ ਛੱਡਿਆ ਸੀ, ਪਰ ਬੁਰੀਆਂ ਸ਼ਾਮਤਾਂ ਨੂੰ ਪੰਜਾਬ ਦੇ ਸਿਰ ਸੱਟ ਪਈ ਤੇ ਚੇਤਾ ਆਇਆ ਗੁਰੂਆਂ ਦਾ । ਦੁੱਧ ਪੀਣੇ ਮਜਨੂੰ ਵੀ ਕਦੀ ਕੰਮ ਆਏ ਨੇ । ਵੈਸੇ ਪੰਜਾਬ ਗੁਰੂਆਂ ਤੋਂ ਬਗੈਰ ਜੀਊ ਈ ਨਹੀਂ ਸੀ ਸਕਦਾ ।

—ਗੁਰਬਖ਼ਸ਼ ਮਸੰਦ ਜੌਨਪੁਰ ਤੋਂ ਆਇਆ ਤੇ ਅਰਜ਼ ਕੀਤੀ, ਸਤਿਗੁਰੂ ਪੂਰਬ ਤੇ ਕਿਰਪਾ ਦ੍ਰਿਸ਼ਟੀ ਕੀਤੀ ਜਾਏ । ਸੰਗਤ ਬਹੁਤ ਉਡੀਕ ਵਿਚ ਏ । ਹੁਣ ਤੇ ਦੀਦੇ ਵੀ ਰਹਿ ਗਏ ਨੇ । ਅੱਖਾਂ ਜੁਆਬ ਦੇਂਦੀਆਂ ਜਾ ਰਹੀਆਂ ਹਨ । ਗੁਰੂ ਨੇ ਮਸੰਦ ਨਾਲ ਬਚਨ ਕਰ ਲਏ । ਮਸੰਦ ਨੇ ਇਕ ਹੋਰ ਗੱਲ ਵੀ ਦੱਸੀ ਕਿ ਮੈਂ ਦਿੱਲੀ ਵਿਚੋਂ ਹੋ ਕੇ ਆਇਆ ਹਾਂ । ਹਵਾ ਵਗ ਰਹੀ ਏ । ਦਿੱਲੀ ਦੇ ਪਤਵੰਤੇ ਆਖਦੇ ਹਨ ਬਾਦਸ਼ਾਹ ਸਲਾਮਤ ਨੂੰ ਗੁਰੂ ਨੂੰ ਮਿਲਣ ਦਾ ਚਾਅ ਹੈ । ਪੰਜਾਬ ਦੇ ਬਾਰੇ ਕੁਝ ਵਿਚਾਰਾਂ ਕਰਨੀਆਂ ਚਾਹੁੰਦੈ । ਪਰ ਮੈਨੂੰ ਇਹਦੇ ਵਿਚ ਕੋਈ ਅਸਲੀਅਤ ਨਹੀਂ ਜਾਪਦੀ ।

—ਸੁਦਾਮਾ ਆਪਣੇ ਕਨ੍ਹਈਆ ਦੀ ਇੰਤਜ਼ਾਰ ਕਰ ਰਿਹਾ ਸੀ । ਦਰੋਪਤੀ ਮੁਰਾਰੀ ਨੂੰ ਉਡੀਕ ਰਹੀ ਸੀ । ਬਿਦਰ ਦਾ ਸਾਗ ਖਾਣ ਵਾਲਾ ਆਵੇ ਤੇ ਬਿਦਰ ਦਾ ਸਾਗ ਖਾਏ । ਭੀਲਣੀ ਛਿੱਕੇ ਵਿਚ ਬੇਰ ਪਾ ਕੇ ਬੈਠੀ ਹੋਈ ਸੀ ।

—ਪੈਰ-ਪੈਰ 'ਤੇ ਤੀਰਥ ਹਨ । ਪੈਰ-ਪੈਰ 'ਤੇ ਕਾਂਸ਼ੀ ਏ । ਕੋਈ ਲੱਭਣ ਵਾਲਾ ਚਾਹੀਦਾ ਏ । ਕੋਈ ਮਰਦੇ ਕਾਮਲ ਮਿਲੇ, ਉਹ ਦੱਸੇ ।

—ਯਾਤਰਾ ਦਾ ਕਾਫ਼ਲਾ ਨਿਕਲਿਆ ਨਾਨਕੀ ਚੱਕ ਤੋਂ ।

—ਮਥਰਾ ਤੋਂ ਜਾਣ ਵਾਲਾ ਗੋਕਲ ਵਿਚ ਉਜਾੜਾ ਪਾ ਗਿਆ । ਨਾਨਕੀ ਚੱਕ ਦੀਆਂ ਹਵੇਲੀਆਂ ਭਾਂ-ਭਾਂ ਕਰਨ ਲੱਗ ਪਈਆਂ । ਗੁਰੂ ਨਿਕਲਿਆ ਪੰਜਾਬ ਵਿਚੋਂ, ਪੰਜਾਬ ਨੂੰ ਜ਼ਰਾ ਧੱਕਾ ਦੇ ਕੇ । ਨਖਸਮਾ ਪੰਜਾਬ ਪਿਆ ਖੜਤਾਲਾਂ ਵਜਾਏ ।

—ਖਿੱਲਰੇ ਤੀਲ੍ਹਿਆਂ ਨੂੰ ਇਕੱਠਾ ਕਰ ਕੇ ਮੁੱਠਾ ਬੰਨ੍ਹੇ । ਬਹੁਕਰ ਬਣੇ ਤੇ ਹੰਝੂ ਘੱਤੇ ਹਕੂਮਤ ਜ਼ਾਲਮਾਂ ਦੀ ।



## ੨੧

## ਸਤਿਗੁਰ ਰਾਖਾ

ਨਾਨਕੀ ਚੱਕ ਤੋਂ ਵਿਦਾਇਗੀ ਲੈਣਾ ਚਾਹੁੰਦੇ ਸਨ ਸਤਿਗੁਰ ।

ਕਹਿਲੂਰ ਤੋਂ ਮਹਾਰਾਣੀ ਦੀ ਪਾਲਕੀ ਆ ਗਈ ।

—ਰਸਤਾ ਸਾਫ ਕਰ ਦਿਓ । ਰਾਹ ਖ਼ਾਲੀ ਹੋ ਜਾਏ, ਆ ਰਹੀ ਏ ਮਹਾਰਾਣੀ ਕਹਿਲੂਰ ਸਰਕਾਰ । ਅਵਾਜ਼ ਦੇਣ ਵਾਲਾ ਅੱਗੇ-ਅੱਗੇ ਅਵਾਜ਼ ਦਈ ਜਾ ਰਿਹਾ ਸੀ ।

ਸਤਿਗੁਰ ਬਾਹਰ ਈ ਆਸਣ ਲਾ ਕੇ ਬੈਠੇ ਹੋਏ ਸਨ । ਕਾਫਲਾ ਚਾਲੇ ਪੈ ਚੁਕਾ ਸੀ । ਪੜਾ ਮਿਥਿਆ ਹੋਇਆ ਸੀ, ਕੀਰਤਪੁਰ ।

—ਧੰਨ ਭਾਗ, ਆਉਣ ਦਿਓ, ਜਿਹੜੀ ਸੰਗਤ ਆਉਂਦੀ ਏ । ਫ਼ਰਮਾਇਆ ਸਤਿਗੁਰਾਂ ।

—ਸਾਨੂੰ ਕਿਦ੍ਹੇ ਆਸਰੇ ਛੱਡ ਚਲੇ ਓ । ਬੋਲ ਕਹਿਲੂਰ ਦੀ ਮਹਾਰਾਣੀ ਦੇ ਸਨ।

—ਨਿਰੰਕਾਰ ਦੇ ਆਸਰੇ ਜਿਹੜਾ ਸਾਰਿਆਂ ਦਾ ਨਿਗਹੇਬਾਨ ਏ । ਅਸਾਂ ਆ ਜਾਣੈ, ਚਿੰਤਾ ਕਰਨ ਦੀ ਲੋੜ ਨਹੀਂ । ਸਾਰੀਆਂ ਸੰਗਤਾਂ ਨਾਨਕੀ ਚੱਕ ਵਿਚ ਹਨ। ਤੁਹਾਡੇ ਹੁਕਮ ਤੇ ਫੁਲ ਚੜ੍ਹਨਗੇ । ਮਾਂ ਦਾ ਹੁਕਮ ਕੌਣ ਮੋੜ ਸਕਦਾ ਏ ? ਬੱਚਿਆਂ ਦੇ ਸਿਰ ਤੇ ਹੱਥ ਰੱਖੋ । ਗੁਰੂ ਭਲਾ ਕਰੇ । ਆਖਣ ਲਗੇ ਸਤਿਗੁਰ ।

—ਮੈਂ ਸੱਖਣੀ ਝੋਲੀ ਲੈ ਕੇ ਆਈ ਸਾਂ ਤੁਸਾਂ ਆਉਂਦਿਆਂ ਈ ਭਰ ਦਿੱਤੀ ਏ। ਚੰਗਾ ਮੈਂ ਹੁਣ ਮੁਠਾਂ ਭਰ-ਭਰ ਵੰਡਦੀ ਜਾਵਾਂਗੀ, ਕਹਿਲੂਰ ਤਕ ।

—ਨਾਨਕੀ ਚੱਕ ਦਾ ਖ਼ਿਆਲ ਰੱਖਣਾ, ਕੁਝ ਮੁਖੀ ਸਿੱਖਾਂ ਦਾ ਪ੍ਰਬੰਧ ਰਹੇਗਾ ਤੇ ਹੁਕਮ ਤੁਹਾਡਾ ਚਲੇਗਾ । ਭਾਈ ਭਾਗੂ, ਰਾਮੇ, ਸਾਧੂ ਮੁਲਤਾਨੀ, ਬਹਿਲੋ ਕੇ ਦੇ ਮੁਖੀ ਦੇਖ ਭਾਲ ਕਰਨ ਵਾਲੇ ਤੁਹਾਡੇ ਆਗਿਆਕਾਰ ਰਹਿਣਗੇ । ਇਹਨਾਂ ਦੀ ਦੇਖ-ਭਾਲ ਕਰਨਗੇ ਅਤੇ ਤੁਹਾਡੇ ਜ਼ਿੰਮੇ ਰਹੇਗੀ । ਅਸਾਂ ਤੁਹਾਡੀ ਛਤਰ ਛਾਇਆ ਹੇਠ ਰਹਿਣਾ ਏ । ਗੁਰੂ ਦੇ ਬਚਨ ਸਨ ।

—ਇਹ ਤੁਸੀਂ ਸਾਡੇ ਤੇ ਭਾਰ ਚੜ੍ਹਾ ਰਹੇ ਓ, ਮੈਂ ਤੇ ਤੁਹਾਡਾ ਆਸਰਾ ਲੱਭ ਰਹੀ ਹਾਂ । ਤੇ ਤੁਸੀਂ ਮੈਨੂੰ ਗੁਨਾਹਗਾਰ ਬਣਾਈ ਜਾ ਰਹੇ ਓ । ਆਖਣ ਲੱਗੀ ਮਹਾਰਾਣੀ ਕਹਿਲੂਰ ਦੀ ।

—ਕਾਫਲਾ ਬਾਹਰ ਖੜ੍ਹਾ ਸੀ । ਮਾਤਾ ਨਾਨਕੀ ਜੀ ਰੱਥ ਅਤੇ ਮਾਤਾ ਗੁਜਰੀ ਪਾਲਕੀ ਵਿਚ ਬੈਠ ਚੁਕੀਆਂ ਸਨ । ਸਿਰਫ ਗੁਰੂ ਮਹਾਰਾਜ ਦੀ ਉਡੀਕ ਸੀ ।

ਸਿੱਖਾਂ ਅਰਜ਼ ਕੀਤੀ, ਸਾਨੂੰ ਕੀ ਹੁਕਮ ਏ। ਨਾਨਕੀ ਚੱਕ ਵਿਚ ਜੇ ਕੋਈ ਗੜਬੜ ਕਰੇ ਤੇ ਅਸਾਂ ਸਿਰ ਸੁਟ ਕੇ ਈ ਬਹਿ ਰਹਿਣਾ ਏ ਜਾਂ......

'ਨਹੀਂ ਜੇ ਕੋਈ ਤੁਹਾਨੂੰ ਸਤਾਏ, ਦੁਖੀ ਕਰੇ ਤੇ ਰਾਹ ਜਾਂਦਿਆਂ ਤੁਖਣੀਆਂ ਦੇਵੇ ਤਾਂ ਉਹਨਾਂ ਤੋਂ ਭੈਅ ਨਹੀਂ ਕਰਨਾ, ਡਰਨਾ ਨਹੀਂ, ਡਰ ਕੇ ਅੰਦਰ ਨਹੀਂ ਵੜ ਜਾਣਾ । ਉਹਨਾਂ ਨੂੰ ਪਹਿਲਾਂ ਹੱਥ ਜੋੜ ਕੇ ਰੋਕਣਾ ਤੇ ਜੇ ਫੇਰ ਵੀ ਨਾ ਰੁਕਣ ਤੇ ਫੇਰ ਤਕੜੇ ਹੋ ਕੇ ਤਾੜਨਾ, ਅੱਖਾਂ ਕੱਢਣੀਆਂ ਤੇ ਜੇ ਫੇਰ ਵੀ ਸਿਰ ਚੜ੍ਹਦਾ ਜਾਏ, ਜੇ ਸਜ਼ਾ ਦੇਣੀ ਪਵੇ ਤੇ ਸਜ਼ਾ ਵੀ ਦੇਣੀ । ਵਾੜ ਲਾਈ ਏ, ਪੈਲੀ ਬੀਜੀ ਏ, ਇਹਦੀ ਰਾਖੀ ਕਰਨਾ ਸਾਡਾ ਫਰਜ਼ ਏ । ਤੇ ਫੇਰ ਸਤਿਗੁਰਾਂ ਫ਼ਰਮਾਇਆ, ਸਰੀਰ ਰਤਨ ਏ, ਇਹਨੂੰ ਸਫ਼ਲ ਬਨਾਉਣ ਦਾ ਯਤਨ ਕਰਨਾ, ਧੰਦਾ ਕਰਨਾ ਢਿੱਡ ਪਾਲਣ ਲਈ। ਧੰਦਿਆਂ ਵਿਚ ਫਸ ਕੇ ਕਾਇਆ ਨੂੰ ਮੈਲਾ ਨਾ ਕਰਨਾ, ਕਿਰਤ ਸੁਚੀ ਰੱਖਣੀ, ਸਤਿਨਾਮ ਦਾ ਸਿਮਰਨ ਕਰਨਾ, ਮਨ ਵਿਚ ਸਿਮਰਨ ਬਿਰਤੀ ਰੱਖਦੇ ਹੋਏ ਈ ਮੰਗਣਾ । ਕਿਸੇ ਬੰਦੇ ਕੋਲੋਂ ਨਹੀਂ, ਸਿਰਫ ਉਸ ਵਾਹਿਗੁਰੂ ਕੋਲ ਅਰਦਾਸ ਕਰਨੀ। ਤੁਹਾਡਾ ਇਕ ਸੁਆਸ ਵੀ ਬਿਰਥਾ ਨਾ ਜਾਏ । ਇਹ ਕਾਇਆ ਕੱਚ ਦੀ ਏ । ਇਹਨੂੰ ਨਾਮ ਦੀ ਪੁਠ ਦੇ ਕੇ ਕੁੰਦਨ ਬਣਵਾਓ । ਏਸੇ ਤੁਹਾਡੇ ਅੰਗ ਸੰਗ ਰਹਿਣਾ ਏ। ਕਿਸੇ ਨਾਲ ਵੈਰ-ਵਿਰੋਧ ਦੁਸ਼ਮਣੀ ਨਹੀਂ ਕਰਨੀ । ਜੇ ਕੋਈ ਦੁਸ਼ਮਣੀ ਵੀ ਕਰੇ ਤਾਂ ਵੀ ਬਖਸ਼ ਦੇਣਾ ਤੇ ਜੇ ਦੁਸ਼ਮਣੀ ਹੋਰ ਵੀ ਵਧਦੀ ਜਾਏ, ਫੇਰ ਵੀ ਦੁਸ਼ਮਣ ਨੂੰ ਦੋਸਤ ਬਨਾਉਣ ਦੀ ਕੋਸ਼ਿਸ਼ ਕਰਨਾ । ਜੇ ਅੱਖਾਂ ਕਹਿਰੀਆਂ ਕਰਨੀਆਂ ਪੈਣ ਤੇ ਅਗਲਾ ਬੰਦਾ ਯਰਕ ਜਾਏ ਤਾਂ ਵੀ ਚੰਗਾ ਏ । ਤੇ ਜੇ ਪਾਣੀ ਸਿਰ ਦੇ ਉਤੋਂ ਦੀ ਲੰਘ ਜਾਏ ਤੇ ਫੇਰ ਹਿੱਕ ਠੋਕ ਕੇ ਮੁਕਾਬਲਾ ਕਰਨਾ । ਅੱਛਾ ਸਤਿਗੁਰ ਰਾਖਾ ।

—ਮੇਰਾ ਆਉਣਾ ਸਫਲ ਹੋ ਗਿਆ, ਏਸੇ ਬਹਾਨੇ ਜੀਵਨ ਜਾਚ ਆਊ, ਮਹਾਰਾਣੀ ਆਖਣ ਲੱਗੀ ।

—ਮਿਹਰਾਂ ਗੁਰੂ ਦੀਆਂ, ਸਭ ਦਾ ਰਾਖਾ ਗੁਰੂ ਨਾਨਕ, ਫ਼ਰਮਾਇਆ ਗੁਰੂ ਮਹਾਰਾਜ ਨੇ ।

ਸਾਰੇ ਕਾਫਲੇ ਦੀ ਕਮਾਨ ਮਾਮਾ ਕਿਰਪਾਲ ਚੰਦ ਦੇ ਹਵਾਲੇ ਸੀ । ਤੇ ਉਹਨਾਂ ਦੇ ਅੰਗਪਾਲ ਸਾਹਿਬ ਚੰਦ, ਭਾਈ ਗੁਰਬਖਸ਼ ਜੀ, ਮਤੀ ਦਾਸ ਤੇ ਸਤੀ ਦਾਸ ਵੀ ਸਨ ।

ਅਜੇ ਕੁਝ ਵਾਟ ਈ ਲੰਘੇ ਸਨ ਕਿ ਦਿੱਲੀ ਦੀ ਸੰਗਤ ਦੇ ਕੀਰਤਪੁਰ ਪੁਜਣ ਦੀ ਖ਼ਬਰ ਮਿਲੀ । ਅਗਲਵਾਂਡੀ ਸਵਾਰ ਭੇਜ ਕੇ ਸੰਗਤ ਨੂੰ ਉਥੇ ਈ ਰੋਕ ਦਿੱਤਾ। ਸ਼ਾਮਾਂ ਢਲਦਿਆਂ ਗੁਰੂ ਮਹਾਰਾਜ ਕੀਰਤਪੁਰ ਪੁਜ ਗਏ ।

ਆਪਣੇ-ਆਪਣੇ ਡੇਰੇ ਸੰਭਾਲ ਲਏ ਗੁਰਸਿੱਖਾਂ । ਮਾਤਾ ਜੀ ਦੀ ਪਾਲਕੀ ਤੇ ਰੱਥ ਮਾਤਾ ਨਾਨਕੀ ਦਾ ਤੰਬੂ ਦੇ ਮੋਹਰੇ ਆ ਕੇ ਰੁਕਿਆ । ਟਹਿਲਣਾ ਪਹਿਲਾਂ ਈ ਖੜੀਆਂ ਸਨ । ਬੜੇ ਆਦਰ ਨਾਲ ਮਾਤਾ ਜੀ ਨੂੰ ਅੰਦਰ ਲੈ ਗਈਆਂ ।

ਇਕ ਦਿੱਲੀ ਦਾ ਸੱਜਣ ਆਖਣ ਲੱਗਾ :

ਦਿੱਲੀ ਵਿਚ ਹੁਣ ਖੇਹ ਉਡ ਰਹੀ ਏ । ਕਿਸੇ ਦੀ ਪੱਤ ਕਦ ਲਥ ਜਾਏ, ਕੋਈ ਨਹੀਂ ਜਾਣਦਾ । ਟੋਪੀ, ਕਿਸੇ ਦਾ ਕੁੱਲਾ, ਕਦ ਉਤਰ ਜਾਣਾ ਏ, ਕੋਈ ਪਤਵੰਤਾ ਨਹੀਂ ਆਖ ਸਕਦਾ ।

—ਬੱਸ ਏਨਾ ਹੀ ਕੁਝ ਹੋ ਰਿਹਾ ਏ, ਬਹੁਤ ਥੋਹੜਾ ਏ । ਅਜੇ ਬਹੁਤ ਕੁਝ ਹੋਣਾ ਬਾਕੀ ਏ । ਸਤਿਗੁਰਾਂ ਫ਼ਰਮਾਇਆ । ਡਰਨ ਤੇ ਘਬਰਾਉਣ ਦੀ ਲੋੜ ਨਹੀਂ। ਇਹ ਸਭ ਬੁਰੇ ਦਿਨਾਂ ਦੀਆਂ ਨਿਸ਼ਾਨੀਆਂ ਹਨ । ਜੋ ਕਰੇਗਾ, ਸੋ ਭਰੇਗਾ । ਨਾਨਕ ਤੁਹਾਡਾ ਰਾਖਾ ਸਤਿਗੁਰੂ ਨਾਨਕ ਪਾਤਸ਼ਾਹ ਏ । ਅਰਾਮ ਕਰੋ ਡਰ ਕੱਢੋ ਆਪਣੇ ਦਿਲ ਵਿਚੋਂ, ਬੰਦੇ ਤੋਂ ਕੀ ਡਰਨਾ ਹੋਇਆ । ਇਹ ਤੇ ਮਿੱਟੀ ਦਾ ਇਕ ਖਿਡੌਣਾ ਏ। ਇਹਨਾਂ ਬਚਨਾਂ ਨਾਲ ਈ ਸਤਿਗੁਰੂ ਆਸਣ ਤੋਂ ਉਠ ਬੈਠੇ ।

ਸਾਰੀ ਸੰਗਤ ਨੇ ਨਮਸਕਾਰ ਕਰਕੇ ਆਪਣਾ ਸਿਰ ਨਿਵਾ ਦਿੱਤਾ ।

ਧੰਨ ਗੁਰੂ ਨਾਨਕ ਦੀ ਅਵਾਜ਼ ਦੂਰ ਤਕ ਆਉਂਦੀ ਰਹੀ । ਗੁਰੂ ਮਹਾਰਾਜ ਆਪਣੇ ਤੰਬੂ ਵਿਚ ਚਲੇ ਗਏ ।

ਨਾਨਕ ਨਾਮ ਦੀ ਧੁੰਨ ਤੰਬੂਆਂ ਵਿਚੋਂ ਆ ਰਹੀ ਸੀ । ਰਾਤ ਆਪਣੇ ਪਹਿਰੇ ਤੇ ਖਲੋ ਗਈ ।

ਵਾਹਿਗੁਰੂ ਵਾਹਿਗੁਰੂ ਦੀ ਧੁੰਨ ਮਿੱਠੀ ਸੁਰ ਵਿਚ ਗੂੰਜ ਰਹੀ ਸੀ ।



## ੨੨

## ਆਪ ਆਈਆਂ ਸਰਕਾਰਾਂ

ਦਿਨ ਚੜ੍ਹਿਆ ਭਾਗੀਂ ਭਰਿਆ ਇਸ਼ਨਾਨ ਧਿਆਨ ਕਰਨ ਵਾਲੇ ਕੁੱਕੜ ਦੀ ਬਾਂਗ ਤੋਂ ਪਹਿਲਾਂ ਈ ਉਠ ਖਲੋਤੇ । ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਹੋ ਗਿਆ। ਭੋਗ ਪੈਣ ਤੇ ਸੰਗਤ ਨੇ ਤਿਆਰੇ ਕਸ ਲਏ । ਸਤਿੰਗੁਰ ਦੀਵਾਨ ਵਿਚੋਂ ਉਠੇ, ਸੀਸ ਝੁਕ ਗਿਆ ਸਾਰੀ ਸੰਗਤ ਦਾ ।

ਧੰਨ ਗੁਰ ਨਾਨਕ, ਧੰਨ ਗੁਰ ਨਾਨਕ ।

ਗੁਰੂ ਮਹਾਰਾਜ ਨੇ ਹੁਕਮ ਦਿੱਤਾ ਪੈਂਡਾ ਖੋਟਾ ਨਾ ਕੀਤਾ ਜਾਏ, ਧੁਪ ਚੜ੍ਹਨ ਵਾਲੀ ਏ ।

ਜ਼ਰਾ ਇਸ਼ਾਰਾ ਮਿਲਣ ਦੀ ਦੇਰ ਸੀ, ਕਾਫਲੇ ਨੇ ਰਾਹ ਮਲ ਲਿਆ । ਕੁਝ ਕਾਫਲਾ ਚਲ ਪਿਆ ਤੇ ਬਾਕੀ ਤਿਆਰ ਬਰ ਤਿਆਰ ਹੋ ਗਏ ।

ਪਾਲਕੀਆਂ ਕਹਾਰਾਂ ਚੁਕ ਲਈਆਂ, ਹੱਥ ਹਿੱਕ ਲਿਆ ਰਥਵਾਨਾਂ । ਸਤਿਗੁਰੂ ਘੋੜੇ ਤੇ ਚੜ੍ਹੇ ਤੇ ਕਾਫਲਾ ਰਵਾਨਾ ਹੋਇਆ ।

ਮੂਸਾ ਰੋਪੜੀ ਦਾ ਪੈਗਾਮ ਮਿਲ ਗਿਆ ਸੀ । ਸਤਿਗੁਰੂ ਰੋਪੜ ਵਲੋਂ ਹੋ ਕੇ ਜਾਣਾ ਚਾਹੁੰਦੇ ਸਨ । ਮੂਸਾ ਰੋਪੜੀ ਬਹੁਤ ਪਿਆਰਾ ਬੰਦਾ ਏ । ਇਹੋ ਜਿਹੇ ਅੱਲਾ ਦੇ ਲੋਕ ਘੱਟ ਈ ਮਿਲਦੇ ਹਨ । ਬਚਨ ਸਤਿਗੁਰਾਂ ਨੇ ਕੀਤਾ ।

ਮੂਸਾ ਰੋਪੜੀ ਕੌਣ ਏ ? ਸਾਰੀ ਸੰਗਤ ਚਿਤਾਰਨ ਲੱਗ ਪਈ ।

ਉਹੋ ਈ ਮੂਸਾ ਰੋਪੜੀ ਏ ਨਾ ਜਿਹੜਾ ਨਾਨਕੀ ਚੱਕ ਆਇਆ ਸੀ, ਇਕ ਬੰਦਾ ਆਖਣ ਲੱਗਾ ।

ਜਿਹੜਾ ਰਾਤੀਂ ਬੜਾ-ਬੜਾ ਕੇ ਉਠਦਾ ਸੀ, ਜਿਹਨੂੰ ਪਹਾੜੀ ਬਿੱਲਾ ਵੀ ਸ਼ੇਰ ਨਜ਼ਰ ਆਉਂਦਾ ਸੀ । ਦੂਜੇ ਬੰਦੇ ਦੀ ਅਵਾਜ਼ ਸੀ ।

—ਤੂੰ ਤੇ ਯਾਰ ਪਛਾਣ ਖੂਬ ਰੱਖੀ ਏ ।

—ਇਕ ਵੇਰ ਬੰਦਾ ਵੇਖ ਲਈਏ ਤੇ ਸਾਰੀ ਉਮਰ ਨਹੀਂ ਭੁੱਲੀਦਾ । ਇਹਦੇ ਨਾਲ ਤੇ ਅਸੀਂ ਚਾਰ ਦਿਨ ਰਹੇ ਸਾਂ । ਉਹਦੀ ਦੇਖ ਭਾਲ, ਰਾਸ਼ਨ ਪਾਣੀ ਦੀ ਸੇਵਾ ਮੇਰੇ ਜ਼ਿੰਮੇ ਸੀ । ਆਪਣਾ ਤੇ ਬੜਾ ਮਿਹਰਬਾਨ ਏ । ਰੋਪੜ ਪੁਜ ਲੈਣ ਦੇ, ਦੂਰੋਂ ਪਛਾਣ ਲੈਂਦਾ ਏ ਕਿ ਨਹੀਂ । ਸਾਨੂੰ ਕੋਈ ਪੁਰਸ਼ ਭੁਲ ਨਹੀਂ ਸਕਦਾ । ਗੁਰਾਂ ਦੇ ਚਰਨਾਂ ਵਿਚ ਬੈਠ ਕੇ ਜਾਚ ਸਿੱਖੀ ਏ । ਅੱਜ ਦਾ ਜ਼ਮਾਨਾ ਸੇਵਾ ਦਾ ਈ ਏ । ਦੁਸ਼ਮਣ ਨੂੰ ਭਰਾ ਬਣਾਓ ਤੇ ਰੁੱਸੇ ਭਰਾਵਾਂ ਨੂੰ ਗੱਲ ਨਾਲ ਲਾ ਲਓ। ਹੁਣ ਲੜਾਈ ਕਰਨ ਦਾ ਵੇਲਾ ਨਹੀਂ ਬਥੇਰੀ ਕਰਕੇ ਵੇਖ ਲਈ ਏ ।

ਅਵਾਜ਼ ਤੇ ਤਸਬੀ ਦੇ ਮਣਕਿਆਂ ਵਿਚੋਂ ਪਹਿਲਾਂ ਵੀ ਆਉਂਦੀ ਸੀ ਪਰ ਹੁਣ ਉਹਦੇ ਵਿਚ ਸੋਜ਼ ਪੈਦਾ ਹੋ ਗਿਆ ।

ਕਾਫਲਾ ਚੱਲ ਰਿਹਾ ਸੀ । ਪਹਿਲਾਂ ਕੁਰਾਲੀ ਆਈ ਤੇ ਲੰਘ ਗਈ । ਹੁਣ ਅਸੀਂ ਰੋਪੜ ਦੀ ਜੂਹ ਵਿਚ ਪੁਜਣ ਵਾਲੇ ਸਾਂ ।

—ਤੂੰ ਵੀ ਭੇਡਾਂ ਚੋਂ ਊਠ ਪਛਾਣਦਾ ਏ । ਇਹ ਰੋਪੜ ਥੋੜ੍ਹਾ ਏ, ਇਹ ਤੇ ਨੌਂ ਲੱਖਾ ਏ, ਵਣਜਾਰਿਆਂ ਦਾ ਪਿੰਡ ।

ਸਾਹ ਲੈਣ ਲਈ ਕਾਫਲਾ ਰੁਕ ਗਿਆ । ਜਲਪਾਨ ਕੀਤਾ । ਪਿੰਡ ਵਿਚੋਂ ਕੋਈ ਸੱਜਣ ਨਾ ਆਇਆ । ਵਣਜਾਰਿਆਂ ਦਾ ਪਿੰਡ ਏ, ਕੋਈ ਮਖੌਲ ਥੋੜ੍ਹਾ ਏ ।

ਇਕ ਵਣਜਾਰਾ ਘਰ ਵਿਚ ਈ ਬੈਠਾ ਲੜ ਰਿਹਾ ਸੀ । ਉਸ ਭੜਥੂ ਪਾਇਆ ਹੋਇਆ ਸੀ ਸਾਰੇ ਘਰ ਵਿਚ । ਡਾਂਗ ਚੁਕੀ ਹੋਈ ਸੀ ਜ਼ਨਾਨੀ ਦੁਆਲੇ ।

—ਮੈਂ ਗੁਰੂ ਦੇ ਦੁਆਰੇ ਜਾਣਾ ਏ, ਕੀ ਲੈ ਕੇ ਜਾਵਾਂ ? ਜੋ ਕੁਝ ਤੈਨੂੰ ਲਿਆ ਕੇ ਦੇਂਦਾ ਹਾਂ, ਤੂੰ ਪੇਕਿਆਂ ਨੂੰ ਦੇ ਛੱਡਦੀ ਏਂ । ਮੇਰੇ ਘਰ ਦੀਆਂ ਸੱਗੀਆਂ ਖਾਲ੍ਹੀ ਭਾਂ-ਭਾਂ ਕਰ ਰਹੀਆਂ ਹਨ ਜਿਨ੍ਹਾਂ ਦੇ ਘਰ ਰੱਬ ਨੇ ਸਭ ਕੁਝ ਦਿੱਤਾ ਏ, ਉਹ ਕੁਝ ਦੇਣਾ ਨਹੀਂ ਚਾਹੁੰਦੇ । ਜਿਹੜਾ ਕੁਝ ਦੇਣਾ ਚਾਹੁੰਦਾ ਏ, ਉਹਦੇ ਘਰ ਕੁਝ ਨਹੀਂ । ਸਾਰੇ ਵਣਜਾਰੇ ਅਮੀਰ ਹਨ । ਕੁਝ ਰੋਟੀ ਖਾਂਦੇ ਹਨ ਤੇ ਕਈਆਂ ਦਾ ਡੰਗ ਬਡੰਗੀ ਚਲਦਾ ਏ । ਰਾਤੀ ਖਾ ਲਿਆ ਤੇ ਦਿਨੇ ਨਹੀਂ । ਦਿਨੇ ਮਿਲ ਗਿਆ ਤੇ ਰਾਤ ਦਾ ਰੱਬ ਵਾਲੀ । ਕੱਢ ਕੁਝ ਰਖਿਆ ਰਖਾਇਆ । ਬੰਦੇ ਨੇ ਜ਼ਨਾਨੀ ਨੂੰ ਆਖਿਆ ।

—ਮੇਰੇ ਕੋਲ ਤੇ ਮਹੁਰਾ ਖਾਣ ਨੂੰ ਵੀ ਨਹੀਂ । ਨੌਂ ਮਨਸੂਰੀ ਟਕੇ ਹਨ । ਇਹ ਲੈ ਜਾ । ਜਾਹ ਭੇਟਾ ਚੜ੍ਹਾ । ਤੀਵੀਂ ਆਖਣ ਲੱਗੀ ।

—ਸ਼ਰਮ ਨਾ ਆਊ ?

—ਏਸ ਸ਼ਰਮ ਤੇ ਏਸ ਨੱਕ ਨੇ ਦੁਨੀਆਂ ਨੂੰ ਕਿਸੇ ਥਾਂ ਜੋਗਾ ਨਹੀਂ ਰਹਿਣਾ ਦਿੱਤਾ । ਕਾਹਦੀ ਸ਼ਰਮ ਸੁਦਾਮਾ ਕੀ ਲੈ ਕੇ ਗਿਆ ਸੀ ਕ੍ਰਿਸ਼ਨ ਮਹਾਰਾਜ ਕੋਲ ?

—ਸ਼ਰੀਕ ਮੋਹਰਾਂ ਦੇਣ ਤੇ ਮੈਂ ਨੌਂ ਟਕੇ ਲੈ ਕੇ ਜਾਵਾਂ ਤੇ ਉਹ ਵੀ ਮਨਸੂਰੀ । ਜਾਣਾ ਗੁਰੂ ਦੇ ਦੁਆਰੇ ਹੋਵੇ ਤੇ ਜਾਏ ਖ਼ਾਲੀ ਹੱਥ ? ਉਥੋਂ ਵੀ ਤੇ ਖ਼ਾਲੀ ਹੱਥ ਈ ਮੁੜਨਾ ਪਊ ।

—ਭਾਗੋ ਤੇ ਲਾਲੋ ਦੀ ਸਾਖੀ ਭੁੱਲ ਗਿਆ ਏਂ ?

ਚਾਨਣ ਹੋ ਗਿਆ ਬੰਦੇ ਨੂੰ !

—ਇਹੋ ਨੌਂ ਟਕੇ, ਨੌਂ ਲੱਖ ਮੋਹਰਾਂ ਦੇ ਬਰਾਬਰ ਹਨ । ਫ਼ਰਮਾਇਆਂ ਗੁਰਾਂ ਨੇ।

ਬਖਸ਼ਿਸ਼ ਹੋ ਗਈ । ਚੁਰਾਸੀ ਕੱਟੀ ਗਈ । ਗੁਰੂ ਵੀ ਚਲਾ ਗਿਆ ਤੇ ਕਾਫਲੇ ਵਾਲੇ ਵੀ । ਪਿਛੋਂ ਉਸ ਪਿੰਡ ਦਾ ਨਾਂ ਨੌਲੱਖਾ ਪੈ ਗਿਆ । ਸਿਦਕੀ ਬੰਦਾ ਸਿਦਕ ਨਾਲ ਜੋ ਭੇਟਾ ਲੈ ਕੇ ਜਾਂਦਾ ਏ, ਉਹ ਉਹਦੀ ਕਬੂਲ ਹੁੰਦੀ ਏ । ਖ਼ੁਦਾ ਦੇ ਬੰਦੇ ਰੁਪਈਆਂ ਨਾਲ ਨਹੀਂ ਰੱਜਦੇ ।

ਰੋਪੜ ਆਉਣ ਵਾਲਾ ਸੀ ।

ਇਕ ਬੰਦਾ ਆਇਆ ਤੇ ਆਖਣ ਲੱਗਾ—

ਮੂਸਾ ਰੋਪੜੀ ਆਪ ਹੱਥ ਵਿਚ ਲੋਟਾ ਲੈ ਕੇ ਤੁਰੰਕਾ ਕਰ ਰਿਹਾ ਹੈ । ਭਾਵੇਂ ਬਾਕੀ ਲੋਕ ਵੀ ਰਾਹ ਸਾਫ਼ ਕਰ ਰਹੇ ਹਨ ਪਰ ਮੂਸਾ ਰੋਪੜੀ ਦੇ ਅੱਜ ਜ਼ਮੀਨ ਤੇ ਕਿਤੇ ਪੈਰ ਨਹੀਂ ਲੱਗਦੇ । ਫੁਲਾ ਨਹੀਂ ਸਮਾਉਂਦਾ । ਬੜਾ ਚਾਅ ਚੜ੍ਹਿਆ ਹੋਇਆ ਸੀ । ਸਾਰਾ ਰੋਪੜ ਹੈਰਾਨ ਸੀ, ਸੂਫੀ ਫ਼ਕੀਰ ਨੂੰ ਅੱਜ ਕੀ ਹੋ ਗਿਆ ਏ ? ਇਹ ਆਪਣੀ ਸੁਧ ਬੁਧ ਈ ਭੁਲ ਗਿਆ ਏ ।

—ਅੱਜ ਮੇਰੇ ਵਿਹੜੇ ਰੱਬ ਆ ਰਿਹਾ ਏ । ਖ਼ੂਬ ਸਜਾਓ ਘਰ । ਪ੍ਰਾਹੁਣੇ ਨੇ ਆਉਣਾ ਹੁੰਦਾ ਏ ਤੇ ਚੁਤਹੀਆਂ ਵਿਛਾਈਆਂ ਜਾਂਦੀਆਂ ਨੇ ਮੇਰੇ ਘਰ ਤੇ ਆਪ ਰੱਬ ਚਲ ਕੇ ਆ ਰਿਹਾ ਹੈ । ਖ਼ਬਰਾਂ ਗੁਰੂ ਤਕ ਵੀ ਪੁਜ ਰਹੀਆਂ ਸਨ ।

ਤੰਬੂ ਲੱਗ ਗਏ । ਛੌਲਦਾਰੀਆਂ ਤਣ ਗਈਆਂ । ਕਾਫਲੇ ਦਾ ਮੁਕਾਮ ਰੋਪੜ ਸੀ । ਦੀਵਾਨ ਵਾਸਤੇ ਥਾਂ ਸਾਫ ਮਿਲੀ । ਮੂਸਾ ਰੋਪੜੀ ਆਪਣੀ ਹੱਥੀਂ ਝਾੜੂ ਦੇਂਦਾ ਲੋਕਾਂ ਵੇਖਿਆ । ਇਹ ਗੱਲ ਉਸ ਲੋਕਾਂ ਨੂੰ ਨਹੀਂ ਦੱਸੀ ਕਿ ਅੱਜ ਜਿਸ ਪ੍ਰਾਹੁਣੇ ਨੇ ਆਉਣਾ ਏ, ਉਹ ਰੱਬ ਏ । ਜੇ ਰੋਪੜ ਵਾਲਿਆਂ ਨੂੰ ਪਤਾ ਲੱਗ ਜਾਂਦਾ ਤਾਂ ਪਤਾ ਨਹੀਂ ਕੀ ਅਰਸ਼ ਦੇ ਤਾਰੇ ਤੋੜ ਕੇ ਜੜ ਦਿੰਦੇ ।

ਕਾਫਲੇ ਵਾਲੇ ਜਿਉਂ-ਜਿਉਂ ਆਉਂਦੇ ਗਏ ਤਿਉਂ-ਤਿਉਂ ਆਪਣੀ ਜਗ੍ਹਾ ਤੇ ਬੈਠਦੇ ਗਏ।

ਥਾਲ ਭਰ ਕੇ ਮੂਸਾ ਰੋਪੜੀ ਸਿਰ ਤੇ ਚੁਕ ਕੇ ਨੰਗੀਂ ਪੈਰੀਂ ਆਪ ਲੈ ਕੇ ਹਾਜ਼ਰ ਹੋਇਆ ਹਜ਼ੂਰ ਦੇ। ਸਲਾਮ ਕੀਤੀ।

—ਇਹ ਕੀ ਮੂਸਾ ?

—ਹਜ਼ੂਰ ਲਈ ਮੈਂ ਭੋਜ ਲਿਆਇਆ ਹਾਂ।

—ਬਹੁਤ ਜ਼ਿਆਦਤੀ ਏ। ਅਸੀਂ ਆਪ ਚਲ ਕੇ ਖਾ ਲੈਂਦੇ।

—ਹਜ਼ੂਰ ਇਹ ਮੇਰਾ ਫਰਜ਼ ਬਣਦਾ ਏ। ਇਹ ਮੇਰੇ ਦਿਲ ਦੀ ਸ਼ਰਧਾ ਸੀ।

—ਮੂਸਾ ਤੂੰ ਐਵੇਂ ਏਨੇ ਚਾਅ ਮਲਾਰ ਕਰ ਰਿਹਾ ਏਂ। ਦੁਨੀਆਂ ਨੂੰ ਜੇ ਪਤਾ ਲੱਗ ਗਿਆ ਤੇ ਸਾਡਾ ਦੋਹਾਂ ਦਾ ਜਿਊਣਾ ਮੁਸ਼ਕਲ ਹੋ ਜਾਏਗਾ।

—ਗਲਤੀ ਹੋ ਗਈ ਹਜ਼ੂਰ।

—ਜਿਹੜਾ ਮਜ਼ਾ ਪਰਦੇ ਵਿਚ ਏ, ਪਰਦੇ ਤੋਂ ਬਾਹਰ ਨਹੀਂ।

—ਅੱਛਾ ਲਿਆ ਭੋਜ। ਸਾਹਿਬਾਂ ਦਸਤੇ ਮੁਬਾਰਕ ਨਾਲ ਰੁਮਾਲ ਚੁਕਿਆ ਸ਼ੁਕਰੀਆ ਅਦਾ ਕੀਤਾ, ਭੋਗ ਲਾਇਆ ਤੇ ਸਾਰਾ ਭੋਜ ਵੰਡ ਦਿੱਤਾ ਸੰਗਤ ਵਿਚ।

—ਅੱਜ ਹਜ਼ੂਰ ਭੋਜਨ ਨਹੀਂ ਕਰਨਗੇ ? ਇਕ ਸਿੱਖ ਨੇ ਅਰਜ਼ ਕੀਤੀ।

—ਮੈਂ ਅੱਜ ਸਿਰਫ ਪਾਣੀ ਪੀਵਾਂਗਾ ਵਰਤ ਰਖਿਆ ਹੋਇਆ ਏ। ਜੇ ਯਾਰ ਚਿਲਾ ਕੱਟ ਰਿਹਾ ਏ ਤੇ ਸਾਨੂੰ ਵੀ ਸਾਥ ਦੇਣਾ ਚਾਹੀਦਾ ਏ। ਰੋਪੜ ਨੇ ਕਿਸੇ ਨੂੰ ਪਾਣੀ ਵੀ ਨਹੀਂ ਪੁਛਣਾ। ਇਹ ਬੜੀ ਨਿਰਦਈ ਧਰਤੀ ਏ। ਮੂਸਾ ਰੋਪੜੀ ਦੇ ਹੱਥੋਂ ਜਲ ਛਕਿਆ ਜਾਏਗਾ। ਕਿਉਂ ਪੀਰ ਸਾਹਿਬ ਠੀਕ ਏ ਨਾ ?

ਜ਼ਹੇ ਕਿਸਮਤ !

ਆਬੇ ਜ਼ਮ-ਜ਼ਮ ਤੇ ਗੰਗਾ ਜਲ ਦੋਵੇਂ ਇਕ ਹੋ ਗਏ।

ਖੁਦਾ ਤੇ ਭਗਵਾਨ ਦੀ ਦੂਈ ਖਤਮ ਹੋ ਗਈ।



## ੨੩

## ਖ਼ੁਦਾ ਦਾ ਘਰ

—ਹਰ ਧੀ ਆਪਣੀ ਕਿਸਮਤ ਲੈ ਕੇ ਜੰਮਦੀ ਹੈ, ਪੁੱਤ ਪਿਓ ਦੀ ਜਾਇਦਾਦ ਦਾ ਵਾਰਸ ਹੁੰਦਾ ਹੈ । ਧੀ ਆਪਣੇ ਭਾਗਾਂ ਦੀ ਆਪ ਮਾਲਿਕ ਹੈ । ਸੌਹਰੇ ਜਾਵੇ ਤੇ ਫਿਰ ਸੌਹਰੇ ਦੀ ਕਿਸਮਤ ਵਿਚੋਂ ਉਹਨੂੰ ਕੁਝ ਨਸੀਬ ਹੁੰਦਾ ਹੈ । ਵਿਦਮਾਤਾ ਨੇ ਧੀ ਦੇ ਲੇਖ ਆਪ ਲਿਖੇ ਹਨ ।

—ਇਹ ਧੀ ਹੀ ਆਖ ਸਕਦੀ ਹੈ, ਕਦੇ ਕਿਸੇ ਪੁੱਤ ਨੇ ਵੀ ਏਦਾਂ ਸੋਚਿਆ ਹੈ।

—ਮੁਮਤਾਜ਼ ਮਹੱਲ, ਮਲਕਾ-ਏ-ਹਿੰਦੋਸਤਾਨ, ਸ਼ਹਿਨਸ਼ਾਹ ਸ਼ਾਹ ਜਹਾਨ ਦੀ ਬੀਵੀ ਤੇ ਔਰੰਗਜ਼ੇਬ ਦੀ ਮਾਂ । ਸ਼ਾਹ ਜਹਾਨ ਨੇ ਬੇਗਮ ਦੀ ਕਬਰ ਤੇ ਤਾਜ ਮਹੱਲ ਬਣਾ ਦਿੱਤਾ । ਮੁਮਤਾਜ਼ ਦੀ ਛੋਟੀ ਭੈਣ ਇਕ ਪੰਜ ਹਜ਼ਾਰੀ ਮਨਸਬਦਾਰ ਨਾਲ ਵਿਆਹੀ ਗਈ । ਉਸ ਦਾ ਨਾਂ ਸੀ ਸੈਫ਼ਲਦੀਨ । ਜਦ ਤਕ ਸ਼ਾਹ ਜਹਾਨ ਜ਼ੋਰਾਂ ਵਿਚ ਰਿਹਾ ਤੇ ਸੈਫ਼ਲਦੀਨ ਨੂੰ ਜਾਗੀਰ ਵੀ ਮਿਲੀ ਤਾਂ ਬਹੁਤ ਖ਼ੂਬਸੂਰਤ । ਜਦ ਸ਼ਾਹ ਜਹਾਨ ਆਪ ਪੁੱਤਾਂ ਦੇ ਹੱਥ ਵਲ ਵੇਖਣ ਲੱਗ ਪਿਆ ਤੇ ਸੈਫ਼ਲਦੀਨ ਦੇ ਹੱਥਾਂ ਵਿਚ ਮੋਰੀਆਂ ਹੋ ਗਈਆਂ, ਕੋਸ਼ਿਸ਼ ਕੀਤਿਆਂ ਵੀ ਆਪਣੀ ਦੌਲਤ ਸੰਭਾਲ ਨਾ ਸਕਿਆ । ਭਾਵੇਂ ਸ਼ਾਹ ਜ਼ਹਾਨ ਦਾ ਸਾਂਢੂ ਸੀ, ਦਰਬਾਰ ਵਿਚ ਇੱਜ਼ਤ ਸੀ । ਮਹਿਲਾਂ ਵਿਚ ਜਾਣ ਆਉਣ ਬਣਿਆ ਹੋਇਆ ਸ਼ੀ, ਕਿਸੇ ਥਾਂ ਤੇ ਵੀ ਰੁਕਾਵਟ ਨਹੀਂ ਸੀ। ਹਰ ਅਹਿਲਕਾਰ, ਹਰ ਸੂਬੇਦਾਰ ਤੇ ਮਨਸਬਦਾਰ ਖੱਬੀ ਖ਼ਾਂ ਸੈਫ਼ਲਦੀਨ ਦੀ ਇੱਜ਼ਤ ਕਰਦੇ ਸ਼ਨ ਤੇ ਜਦ ਬਾਜ਼ੀ ਉਲਟ ਗਈ ਤਾਂ ਔਰੰਗਜ਼ੇਬ ਨੇ ਆਪਣੇ ਮਾਸੜ ਕੋਲੋਂ ਜਾਗੀਰ ਖੋਹ ਲਈ ਅਤੇ ਪਟਿਆਲੇ ਦੇ ਲਾਗੇ ਇਕ ਰੇਤਲੀ ਜ਼ਮੀਨ ਦੀ ਜਾਗੀਰ ਦੇ ਕੇ ਮਾਸੀ ਦੇ ਅੱਥਰੂ ਪੂੰਝ ਦਿੱਤੇ, ਮਾਸੜ ਨੂੰ ਕੈਦ ਨਾ ਕੀਤਾ ਅਤੇ ਦੇਸ਼ ਨਿਕਾਲਾ ਨਾ ਦਿੱਤਾ । ਸੈਫ਼ਲਦੀਨ ਸੂਫ਼ੀ ਫ਼ਕੀਰਾਂ ਦਾ ਦਿਲ-ਦਾਦਾ ਸੀ । ਇਸੇ ਲਈ ਔਰੰਗਜ਼ੇਬ ਨੂੰ ਇਕ ਅੱਖ ਨਹੀਂ ਸੀ ਭਾਉਂਦਾ । ਰਹਿਮਤੇ ਅੱਲਾ ਸੈਫ਼ਲਦੀਨ ਦਿਲ ਅੰਦਰ ਸਮਾਈ ਹੋਈ ਸੀ । ਔਰੰਗਜ਼ੇਬ ਦੀ ਉਹ ਗੱਲ ਮੰਨਣ ਨੂੰ ਤਿਆਰ ਨਹੀਂ ਸੀ । ਪਰ ਜਿਸ ਦਾ ਹਕੂਮਤ ਨਾਲ ਸੰਬੰਧ ਹੁੰਦਾ ਉਹ ਗੱਲ ਉਹਦਾ ਮਾਸੜ ਛੇਤੀ ਨਾਲ ਮੰਨ ਜਾਂਦਾ ਪਰ ਜਿਹੜੀ ਗੱਲ ਮਜ਼੍ਹਬ ਨਾਲ ਸੰਬੰਧ ਰੱਖਦੀ ਸੀ, ਉਹ ਗੱਲ ਔਰੰਗਜ਼ੇਬ ਆਪਣੇ ਮਾਸੜ ਕੋਲੋਂ ਨਾ ਮੰਨਵਾ ਸਕਦਾ ।

—ਸੈਫ਼ਲਦੀਨ ਦੇ ਸਿਦਕ ਤੇ ਈਮਾਨਦਾਰੀ ਨੂੰ ਭਾਗ ਲੱਗਾ । ਰੇਤਲੀ ਜ਼ਮੀਨ ਸੋਨਾ ਉਗਲਣ ਲੱਗ ਪਈ, ਦਰਿਆ ਦਾ ਹੜ੍ਹ ਚੜ੍ਹਿਆ ਤੇ ਉਸ ਦਾ ਰੁਖ਼ ਉਸ ਦੀ

ਜ਼ਮੀਨ ਵਲ ਹੋ ਗਿਆ । ਸਾਰਾ ਪਾਣੀ ਤੇ ਜ਼ਰਖ਼ੇਜ਼ ਮਿੱਟੀ ਸੈਫ਼ਲਦੀਨ ਦੀ ਜਾਗੀਰ ਨੇ ਆਪਣੀ ਹਿੱਕ ਤੇ ਵਿਛਾ ਲਈ ਅਤੇ ਜ਼ਮੀਨ ਦੀ ਕਾਇਆ ਪਲਟ ਗਈ । ਜਿਹੜਾ ਬੰਦਾ ਖ਼ੁਦਾ ਦਾ ਸ਼ੁਕਰ ਕਰਦਾ ਹੈ, ਖ਼ੁਦਾ ਉਸ ਦਾ ਹਰ ਵੇਲੇ ਨਿਗੇਹਬਾਨ ਹੈ ।

—ਭਾਗ ਲੱਗੇ ਰੇਤਲੀ ਜ਼ਮੀਨ ਨੂੰ ਸਬਜ਼ਾ ਜ਼ਾਰ ਬਣ ਗਈ । ਔਰੰਗਜ਼ੇਬ ਕਦੀ ਏਧਰ ਆਇਆ ਈ ਨਹੀਂ ਸੀ, ਏਸ ਲਈ ਉਸ ਦੀ ਨਜ਼ਰ ਨਾ ਚੜ੍ਹੀ ਇਹ ਜ਼ਮੀਨ। ਸੈਫ਼ਲਦੀਨ ਗਰੀਬੀ ਦਾਅਵੇ ਨਾਲ ਦਿੱਲੀ ਜਾਇਆ ਕਰਦਾ ਸੀ, ਉਸ ਕਦੇ ਸ਼ਾਨੋ-ਸ਼ੌਕਤ ਦਾ ਢੰਡੋਰਾ ਨਹੀਂ ਸੀ ਪਿੱਟਿਆ ਸਰਹੰਦ ਵਾਲੇ ਗੱਲਾਂ ਵਿਚ ਗੱਲ ਛੇੜਦੇ ਪਰ ਓਦੋਂ ਉਹਨਾਂ ਦੇ ਸਿਰ ਸੁਆਹ ਪੈ ਜਾਂਦੀ ਜਦ ਸੈਫ਼ਲਦੀਨ ਦੇ ਕੱਪੜੇ ਦੇਖਦਾ ਦਰਬਾਰ ।

—ਨਵਾਬ ਸੈਫ਼ਲਦੀਨ ਖ਼ਾਂ ਕਸ਼ਮੀਰ ਦਾ ਗਵਰਨਰ ਵੀ ਰਹਿ ਚੁੱਕਾ ਸੀ । ਏਸ ਲਈ ਸਾਰੇ ਦਰਬਾਰ ਵਿਚ ਉਸ ਦੀ ਧਾਂਕ ਦੇ ਡੰਕੇ ਵੱਜਦੇ ਸਨ । ਕਸ਼ਮੀਰ ਮੁਗ਼ਲ ਹਕੂਮਤ ਦੀ ਸੱਜੀ ਬਾਂਹ ਮੰਨੀ ਜਾਂਦੀ ਸੀ ਤੇ ਜਦ ਗਵਰਨਰੀ ਤੋਂ ਜੁਆਬ ਮਿਲਿਆ ਤਾਂ ਕਸ਼ਮੀਰ ਵੀ ਅੱਖਾਂ ਵਿਖਾਣ ਲੱਗ ਪਿਆ ਹਕੂਮਤ ਨੂੰ । ਔਰੰਗਜ਼ੇਬ ਨੇ ਇਕ ਵਾਰ ਸੋਚਿਆ ਇਹ ਮੈਥੋਂ ਗ਼ਲਤੀ ਹੋਈ । ਪਰ ਬਾਦਸ਼ਾਹ ਜੇ ਗ਼ਲਤੀ ਮੰਨ ਲਵੇ ਤਾਂ ਬਾਦਸ਼ਾਹ ਕਾਹਦਾ ਹੋਇਆ ?

—ਪੀਰ ਭੀਖਣ ਸ਼ਾਹ, ਡਸਕਾ ਮੀਰ ਦੀ ਸੋਹਬਤ ਤੇ ਮੂਸਾ ਰੋਪੜੀ ਦੀ ਜਮਾਤ ਵਿਚ ਬੈਠਣ ਨਾਲ ਸੈਫ਼ਲਦੀਨ ਦੀ ਇਕ ਟੋਲੀ ਵੱਖਰੀ ਬਣ ਗਈ ਸੀ ।

—ਜਿਹੜੀ ਗੱਲ ਮੂਸਾ ਰੋਪੜੀ ਨੇ ਇਕ ਵਾਰ ਆਖ ਦਿੱਤੀ ਸੈਫ਼ਲਦੀਨ ਨੇ ਉਸੇ ਉੱਤੇ ਫੁੱਲ ਚੜ੍ਹਾ ਦਿੱਤੇ । ਪੀਰ ਭੀਖਣ ਸ਼ਾਹ ਤੇ ਡਸਕਾ ਮੀਰ ਦਾ ਹੁਕਮ ਤਾਂ ਉਹ ਇਕ ਇਲਾਹੀ ਹੁਕਮ ਵਾਂਗ ਮੰਨਦਾ ਸੀ । ਇਕ ਦਿਨ ਮੂਸਾ ਰੋਪੜੀ ਨੇ ਉਹਦੇ ਕੰਨ ਵਿਚ ਫੂਕ ਮਾਰੀ ਕਿ ਗੁਰੂ ਤੇਗ ਬਹਾਦਰ ਰੱਬ ਹੈ । ਉਸ ਦੇ ਚਰਨਾਂ ਦੀ ਧੂਲ ਲਓ ਤਾਂ ਜੰਨਤ ਨਸੀਬ ਹੋਵੇਗਾ । ਮੁਰਸ਼ਦ ਤੋਂ ਬਿਨਾਂ ਬੰਦਾ ਪਾਰ ਨਹੀਂ ਲੰਘਦਾ । ਖ਼ੁਦਾ ਪ੍ਰਸਤ ਸੈਫ਼ਲਦੀਨ ਉਸੇ ਦਿਨ ਤੋਂ ਗੁਰੂ ਤੇਗ਼ ਬਹਾਦਰ ਦਾ ਮੁਰੀਦ ਹੋ ਗਿਆ, ਬੜਾ ਚਾਅ ਸੀ ਮਿਲਨ ਦਾ ।

—ਕਿਸੇ ਨੇ ਆ ਕੇ ਦੱਸਿਆ । ਸਾਹਿਬਾਂ ਦਾ ਕਾਫ਼ਲਾ ਦਿੱਲੀ ਵਲ ਜਾ ਰਿਹਾ ਏ । ਅਹਿਲਕਾਰ ਭੇਜੇ । ਆਪਣਾ ਘੋੜਾ ਲੈ ਕੇ ਆਪਣੀ ਮਲਗੁਜ਼ਾਰ ਤੋਂ ਬਾਹਰ ਨਿਕਲ ਆਇਆ ਗੁਰੂ ਨੂੰ ਅਗਲਵਾਢੀ ਲੈਣ । ਰੱਬ ਕੋਲੋਂ ਦੀ ਲੰਘ ਜਾਵੇ ਤਾਂ

ਮੇਰਾ ਘਰ ਈ ਪਾਕ ਨਾ ਹੋਵੇ ? ਸਾਰੇ ਰਾਹ ਰੋਕ ਲਏ ਗਏ, ਜਿਥੋਂ ਵੀ ਪਤਾ ਲੱਗੇ ਕਿ ਗੁਰੂ ਤੇਗ਼ ਬਹਾਦਰ ਜਾ ਰਹੇ ਹਨ । ਹੱਥ ਜੋੜੋ ਤੇ ਪੈਰੀਂ ਡਿੱਗ ਪਓ । ਓਨਾ ਚਿਰ ਸਿਜਦੇ ਵਿਚ ਰਹੋ, ਜਦ ਤਕ ਗੁਰੂ ਮੰਨ ਨਾ ਜਾਣ । ਸਿਰ ਨਾ ਚੁੱਕੋ । ਸਾਹਿਬਾਂ ਨੂੰ ਸੈਫ਼ਾਬਾਦ ਜ਼ਰੂਰ ਲਿਆਉਣਾ ਏ, ਇਹ ਲਗਨ ਸੀ ਸੈਫ਼ਲਦੀਨ ਦੀ । ਖ਼ਬਰਾਂ ਸਤਿਗੁਰਾਂ ਨੂੰ ਮਿਲ ਗਈਆਂ ।

—ਹੁਕਮ ਦਿੱਤਾ ਸਤਿਗੁਰਾਂ ਨੇ ਆਪਣੇ ਕਾਫ਼ਲੇ ਦੇ ਸਾਲਾਰਾਂ ਨੂੰ ਕਿ ਅੱਜ ਰਾਤ ਕੱਟੀ ਜਾਵੇ ਸੈਫ਼ਾਬਾਦ ਵਿਚ । ਨਵਾਬ ਨੂੰ ਖ਼ਬਰ ਦੇ ਦਿਓ ਐਵੇਂ ਨਾ ਭਟਕੇ । ਅਸੀਂ ਆਪ ਹੀ ਆ ਰਹੇ ਹਾਂ । ਇਤਲਾਹ ਮਿਲ ਗਈ, ਪਰ ਨਵਾਬ ਨੂੰ ਚੈਨ ਕਿੱਥੋਂ ? ਉਹ ਆਪਣੀ ਜੂਹ ਦੀ ਮਲਗੁਜ਼ਾਰ ਦੇ ਕੰਢੇ ਤੇ ਬੈਠਾ ਰਿਹਾ ਜਦ ਤਕ ਗੁਰੂ ਮਹਾਰਾਜ ਨਾ ਆਏ ।

—"ਸੈਫ਼ਲਦੀਨ ! ਏਨੀ ਤਕਲੀਫ ! ਅਸੀਂ ਆਪ ਜੂ ਆ ਰਹੇ ਸਾਂ ।" ਫਰਮਾਇਆ ਸਾਹਿਬਾਂ !

—"ਘੋੜੇ ਦਾ ਕੀ ਹੈ ਵਾਗਾਂ ਕਿਧਰ ਮੁੜ ਜਾਣ ? ਮੈਂ ਤਾਂ ਬਿਨਾਂ ਦੀਦਾਰ ਤੋਂ ਹੀ ਮਰ ਜਾਂਦਾ । ਰੱਬ ਰੋਜ਼-ਰੋਜ਼ ਕਿਸੇ ਦੇ ਘਰ ਨਹੀਂ ਜਾਂਦਾ ।"

—"ਕਿਉਂ ਕੁਫ਼ਰ ਤੋਲਨਾ ਏਂ ਨਵਾਬ, ਇਸ ਸਾਧਾਰਨ ਬੰਦੇ ਨੂੰ ਐਵੇਂ ਪੌੜੀ ਚਾੜ੍ਹੀ ਜਾ ਰਿਹਾ ਏਂ । ਐਵੇਂ ਨਰਕ ਦੀ ਪੌੜੀ ਨਾ ਚੜ੍ਹ । ਤੈਨੂੰ ਕਿਸੇ ਨੇ ਐਵੇਂ ਝੂਠ ਦੱਸਿਆ ਏ ।"

—"ਭੀਖਣ ਸ਼ਾਹ, ਡਸਕਾ ਮੀਰ ਤੇ ਮੂਸਾ ਰੋਪੜੀ ਕੀ ਝੂਠ ਆਖਦੇ ਹਨ ?"

—"ਇਹ ਉਹਨਾਂ ਦੀ ਜ਼ਰਾ ਨਿਵਾਜ਼ੀ ਏ । ਉਹ ਆਪਣੀ ਤਾਰੀਫ਼ ਆਪ ਕਰ ਰਹੇ ਹਨ ।"

—"ਕਾਫ਼ਲੇ ਨੂੰ ਜਾਣ ਦਿਓ, ਤੁਸੀਂ ਆਪ ਅਜੇ ਨਹੀਂ ਜਾ ਸਕਦੇ । ਥੋੜ੍ਹਾ ਚਿਰ ਆਰਾਮ ਕਰੋ ।" ਸੈਫ਼ਲਦੀਨ ਆਖਣ ਲੱਗਾ ।

—"ਕਿਉਂ ?"

—"ਮੇਰੀ ਬੇਗ਼ਮ ਆ ਰਹੀ ਹੈ, ਜਦ ਤਕ ਮੇਰੀ ਬੇਗਮ ਨਹੀਂ ਆਉਂਦੀ, ਮਾਤਾ ਜੀ ਦੀ ਪਾਲਕੀ ਕਿੱਦਾਂ ਅੱਗੇ ਲੰਘ ਜਾਵੇ । ਮੇਰੀ ਬੇਗ਼ਮ ਆਪ ਪਾਲਕੀ ਚੁੱਕੇਗੀ।" ਬੋਲ ਸੈਫ਼ਲਦੀਨ ਦੇ ਸਨ ।

—"ਸੈਫ਼ਲ ਦੀਨ ਐਵੇਂ ਜਜ਼ਬਾਤ ਵਿਚ ਨਾ ਆ। ਜ਼ਮਾਨਾ ਖ਼ਰਾਬ ਏ। ਹਕੂਮਤ ਦਾ ਰਵਈਆ ਬਦਲਿਆ ਹੋਇਆ ਏ। ਕਿਤੇ ਹੱਥਾਂ ਦੀਆਂ ਦਿੱਤੀਆਂ ਦੰਦਾਂ ਨਾਲ ਨਾ ਖੋਲ੍ਹਣੀਆਂ ਪੈਣ।" ਸਤਿਗੁਰੂ ਫ਼ਰਮਾਇਆ।

—"ਘਰ ਬੈਠਿਆਂ ਹੱਜ ਨਹੀਂ ਹੁੰਦਾ। ਤਕਲੀਫਾਂ ਸਹਿ ਕੇ ਹੱਜ ਦਾ ਸੁਆਦ ਮਿਲਦਾ ਏ। ਮੇਰੇ ਘਰ ਤੇ ਮੱਕਾ ਚਲ ਕੇ ਆਪ ਆ ਗਿਆ ਏ, ਮੈਂ ਖੁਸ਼ ਨਾ ਹੋਵਾਂ ਤੇ ਕੀ ਕਰਾਂ!"

—"ਬਹੁਤੀ ਖੁਸ਼ੀ ਵੀ ਠੀਕ ਨਹੀਂ ਬੰਦਾ ਬਦ-ਗੁਮਾਨ ਹੋ ਜਾਂਦਾ ਏ।

—ਹੁਕਮ ਸਿਰ ਮੱਥੇ ਤੇ।

—ਲੋਕਾਂ ਦੇ ਮੂੰਹ ਨਹੀਂ ਚੜ੍ਹੀਦਾ, ਲੋਕਾਂ ਦੇ ਨਾਲ ਚਲੀਦਾ ਏ, ਦਾਤਰੀ ਨੂੰ ਇਕ ਪਾਸੇ ਦੰਦੇ ਤੇ ਦੁਨੀਆਂ ਨੂੰ ਦੋ ਪਾਸੀਂ।

—ਬੇਗਮ ਦਾ ਰੱਥ ਆ ਗਿਆ, ਬੁਰਕਾ ਪੋਸ਼ ਬੇਗਮ ਸੈਫ਼ਲਦੀਨ, ਮੁਮਤਾਜ਼ ਮਹੱਲ ਦੀ ਭੈਣ ਨੇ ਸਲਾਮ ਗੁਜ਼ਾਰੀ ਸਾਹਿਬਾਂ ਨੂੰ।

—ਬੇਗਮ ਪਰਦਾ? ਖੁਦਾ ਕੋਲੋਂ ਪਰਦਾ।

—ਬੇਗਮ ਨੇ ਬੁਰਕਾ ਲਾਹ ਕੇ ਪਰੇ ਸੁੱਟਿਆ। ਫ਼ਕੀਰਾਂ ਕੋਲੋਂ ਪਰਦਾ, ਨਵਾਬ ਸਾਹਬ।

ਬੇਗਮ ਨੇ ਮਾਤਾ ਜੀ ਦੀ ਪਾਲਕੀ ਨੂੰ ਮੋਢਾ ਜਾ ਦਿੱਤਾ।

—ਨਾ ਬੇਟਾ ਨਾ ਇਹ ਤੇਰਾ ਕੰਮ ਨਹੀਂ, ਆਵਾਜ਼ ਮਾਤਾ ਜੀ ਦੀ ਸੀ।

—ਘਰ ਦੀ ਲਾਜ, ਘਰ ਦੀ ਇੱਜ਼ਤ, ਘਰ ਦੀ ਦੌਲਤ, ਪਾਲਕੀ ਨੂੰ ਮੋਢਾ ਦੇਵੇ ਇਹ ਸ਼ਾਨ ਦੇ ਖਿਲਾਫ਼ ਏ, ਇਹ ਕੰਮ ਏ ਪੁੱਤਾਂ ਦਾ—ਆ ਮੇਰਾ ਪੁੱਤ ਮੇਰੇ ਨਾਲ ਬੈਠ। ਕਹਾਰਾਂ ਪਾਲਕੀ ਜ਼ਮੀਨ ਤੇ ਰੱਖ ਦਿੱਤੀ ਤੇ ਬੇਗਮ ਮਾਤਾ ਜੀ ਦੇ ਨਾਲ ਬੈਠ ਗਈ।

ਕਾਫ਼ਲਾ ਰਵਾਨਾ ਹੋਇਆ ਬੜੀ ਸ਼ਾਨ ਨਾਲ ਕਾਫ਼ਲਾ ਸੈਫ਼ਾਬਾਦ ਪੁੱਜਾ—ਡੇਰਾ ਬਾਗ ਵਿਚ ਲੱਗਾ।

ਸਤਿਗੁਰ ਘੋੜੇ ਤੋਂ ਉਤਰਨ ਲੱਗੇ ਸੈਫ਼ਲਦੀਨ ਨੇ ਉਤਰਨ ਨਾ ਦਿੱਤਾ—ਰਕਾਬ ਫੜ ਲਈ ਤੇ ਅਰਜ਼ ਕੀਤੀ ਹਜ਼ੂਰ ਮੈਂ ਜੁ ਨੰਗੀ ਪੈਰੀਂ ਨਾਲ ਚੱਲ ਰਿਹਾ ਹਾਂ। ਤੁਸੀਂ ਮਹਿਲਾਂ ਵਿਚ ਜਾਓ, ਮਾਤਾ ਜੀ ਮੇਰੇ ਹਰਮ ਵਿਚ ਉਤਰਨਗੀਆਂ।

ਦਰਵਾਜ਼ੇ ਤੇ ਸ਼ਾਹੀ ਵਾਜੇ ਵਾਲਿਆਂ ਗੁਰੂ ਮਹਾਰਾਜ ਜੀ ਦਾ ਸੁਆਗਤ ਕੀਤਾ, ਸਾਰੀ ਜਾਗੀਰ ਗੁਰੂ ਦੇ ਚਰਨੀਂ ਆਣ ਲੱਗੀ।

ਬੇਗਮ ਨੇ ਪਹਿਲਾਂ ਮਾਤਾ ਨਾਨਕੀ ਨੂੰ ਮੱਥਾ ਟੇਕਿਆ ਤੇ ਫੇਰ ਮਾਤਾ ਗੁਜਰੀ ਨੂੰ।

ਬੇਗਮ ਦਾ ਪੁੱਤ ਵੀ ਮਾਤਾ ਜੀ ਦੀ ਚਰਨੀਂ ਲੱਗ ਗਿਆ।

ਮਾਤਾ ਜੀ ਨੇ ਪਿਆਰ ਦਿੱਤਾ ਤੇ ਮਾਤਾ ਗੁਜਰੀ ਨੇ ਚੁੱਕ ਕੇ ਕਲੇਜੇ ਨਾਲ ਲਾਇਆ।

ਗੁਰੂ ਸਾਹਿਬ ਦੇ ਘੋੜੇ ਦੀ ਰਕਾਬ ਫੜੀ, ਸੈਫ਼ਲਦੀਨ ਪੈਦਲ ਚੱਲ ਰਿਹਾ ਸੀ। ਸਾਹਮਣੇ ਮਸਜਿਦ ਆਈ ਸਾਹਿਬਾਂ ਘੋੜਾ ਰੋਕ ਲਿਆ। ਸੈਫ਼ਲਦੀਨ ਸਮਝ ਗਿਆ, ਆਖਣ ਲੱਗਾ।

—ਹਜ਼ੂਰ ਆਪ ਕਾ ਅਸਥਾਨ ਆਗੇ ਹੈ। ਯੇਹ ਖ਼ੁਦਾ ਕਾ ਘਰ ਹੈ।

—ਘੋੜੇ ਨੇ ਸੁਮ ਚੁੱਕੇ ਘੋੜਾ ਅੱਗੇ ਵਧਿਆ ਖ਼ਾਨੇ-ਕਾਅਬਾ ਵਿਚ ਖ਼ੁਦਾ ਪਰਵੇਸ਼ ਕਰ ਰਿਹਾ ਸੀ।



## ੨੪

## ਚਮਕਾਰਾ ਵਜਦਾ ਗੱਲੀ ਗੱਲੀ

—ਦੀਵਾਨ ਲੱਗਾ ਸਤਿਗੁਰ ਬਿਰਾਜੇ, ਸੰਗਤ ਜੁੜੀ, ਸਾਰਾ ਸੈਫ਼ਾਬਾਦ ਆਣ ਢੁੱਕਿਆ। ਵੱਡਾ ਪੀਰ ਆਇਆ ਏ। ਪਠਾਨ, ਮੁਗਲ, ਸਯੱਦ ਸਾਰੇ ਆਣ ਜੁੜੇ।

—ਸੈਫ਼ਅਲੀ ਖ਼ਾਨ ਹੱਥ ਜੋੜ ਕੇ ਆਖਣ ਲੱਗਾ, "ਹਜ਼ੂਰ ਜੀਵਨ ਜੀਉਣ ਦੀ ਜਾਚ ਦੱਸੋ, ਇਹ ਕਾਇਆ ਕੁੰਦਨ ਕਿਸ ਤਰ੍ਹਾਂ ਬਣ ਸਕਦੀ ਏ।"

—"ਜੀਵਨ ਜੀਉਣਾ, ਸੋਨੇ ਨੂੰ ਅੱਗ ਵਿਚ ਪਾਉਣ ਵਾਲੀ ਗੱਲ ਏ। ਅੱਗ ਸੋਨੇ ਵਿਚ ਚਮਕ ਪੈਦਾ ਕਰ ਦਿੰਦੀ ਏ। ਜ਼ਿੰਦਗੀ ਨੂੰ ਜਿਉਂ-ਜਿਉਂ ਮਾਂਜਿਆ ਜਾਂਦਾ ਏ, ਜ਼ਿੰਦਗੀ ਵਿਚ ਸਰੂਰ ਆ ਜਾਂਦਾ ਏ। ਜ਼ਿੰਦਗੀ ਦਾ ਨਸ਼ਾ ਮਾਨਣ ਲਈ ਕ੍ਰਿਤ ਕਰਨੀ ਪੈਂਦੀ ਏ।

—ਅਸੀਂ ਗ੍ਰਿਹਸਤੀ ਲੋਕ ਹਾਂ। ਸਾਨੂੰ ਖੂਹ ਦੀਆਂ ਟਿੰਡਾਂ ਵਾਂਗੂੰ ਗਿੜਨਾ ਪੈਂਦਾ ਏ। ਖੂਹ ਵਿਚੋਂ ਕਈ ਟਿੰਡਾਂ ਭਰੀਆਂ ਨਿਕਲਦੀਆਂ ਹਨ ਤੇ ਕਈ ਖਾਲ੍ਹੀ। ਜਿਹੜਾ ਬੰਦਾ ਕੋਸ਼ਿਸ਼ ਜਾਰੀ ਰੱਖਦਾ ਏ ਇਕ ਦਿਨ ਉਹ ਆਪਣੇ ਮਾਹੀ ਨੂੰ ਪਾ ਲੈਂਦਾ ਏ।

—ਅੱਲਾ ਨੂੰ ਸਦਾ ਯਾਦ ਰੱਖੋ, ਫ਼ਕੀਰ ਦੀ ਸੇਵਾ ਕਰੋ। ਬੰਦਗੀ ਕਰੋ। ਮਨ ਨੀਵਾਂ ਰੱਖੋ। ਤੁਹਾਨੂੰ ਸਦਾ ਅਨੰਦ ਰਹੇਗਾ ਦਰਵੇਸ਼ ਅੱਲਾ ਦੇ ਲੋਕ ਹਨ, ਉਹਨਾਂ

ਦੀ ਖ਼ਿਦਮਤ ਕਰੋ । ਦਰਵਾਜ਼ੇ ਤੇ ਆਏ ਨੂੰ ਦੁਰਕਾਰੋ ਨਾ । ਜੋ ਕੁਝ ਸਰੇ ਬਣੇ ਹੱਥੋਂ ਦਿਓ। ਗਰੀਬ, ਅਨਾਥ ਦੀ ਜਿੰਨੀ ਹੋ ਕੇ ਸਹਾਇਤਾ ਕਰੋ । ਸ਼ੁਭ ਕੰਮ ਲਈ ਕਦੀ ਸੰਕੋਚ ਨਹੀਂ ਕਰਨਾ । ਇਕ ਪਲ ਫੇਰੋ, ਇਕ ਘੜੀ ਫੇਰੋ ਇਕ ਛਿਨ ਫੇਰੋ, ਮਨ ਇਕਾਗਰ ਕਰ ਕੇ । ਗਵਾਂਢੀ ਵੇਖੋ ਕਿਤੇ ਰਾਤੀਂ ਭੁੱਖਾ ਤੇ ਨਹੀਂ ਸੁੱਤਾ । ਜੇ ਤੁਸੀਂ ਚਾਰ ਰੋਟੀਆਂ ਖਾਂਦੇ ਹੋ ਤਾਂ ਤਿੰਨ ਆਪ ਖਾ ਲਓ ਅਤੇ ਇਕ ਉਨ੍ਹਾਂ ਜ਼ਰੂਰ ਦਿਓ । ਇਹ ਬਚਨ ਸਨ ਸਤਿਗੁਰਾਂ ਦੇ ।

—ਸਾਰਾ ਸੈਫ਼ਾਬਾਦ ਅਸ਼-ਅਸ਼ ਕਰ ਉੱਠਿਆ । ਮੁਗਲ ਤੇ ਪਠਾਨ ਮਤੀਹ ਹੋ ਗਏ ਸਤਿਗੁਰਾਂ ਦੇ ।

—ਮੌਲਵੀ ਐਵੇਂ ਆਖਦਾ ਏ ਕਿ ਹਿੰਦੂ ਕਾਫ਼ਰ ਨੇ । ਖ਼ੁਦਾ ਨੂੰ ਨਹੀਂ ਮੰਨਦੇ । ਕੁਫ਼ਰ ਤੋਲਦਾ ਏ ਮੌਲਾਨਾ, ਦੋਜ਼ਖ ਦੀ ਅੱਗ ਵਿਚ ਸੜੇਗਾ ਝੂਠ ਬੋਲਣ ਵਾਲਾ ਬੰਦਾ ।

—ਝੁਕੇ-ਝੁਕ ਕੇ ਸਿਜਦੇ ਕੀਤੇ, ਝੁਕ-ਝੁਕ ਕੇ ਸਲਾਮਾਂ ਕੀਤੀਆਂ ਸੈਫ਼ਾਬਾਦ ਦੇ ਵਸਨੀਕਾਂ ਨੇ । ਦੀਵਾਨ ਸਮਾਪਤ ਹੋਇਆ ਤਾਂ ਸਤਿਗੁਰਾਂ ਫ਼ਰਮਾਇਆ ।

—''ਨਵਾਬ ਸਾਹਿਬ ਹੁਣ ਸਾਨੂੰ ਇਜਾਜ਼ਤ ਦਿਓ । ਸਾਡਾ ਸਫ਼ਰ ਬਹੁਤ ਲੰਮਾ ਏ ।'' ਬੋਲ ਗੁਰਾਂ ਦੇ ਸਨ ।

—ਸਾਡੇ ਤੇ ਅਜੇ ਚਾਅ ਵੀ ਨਹੀਂ ਲੱਥੇ । ਸਾਡੀ ਤੇ ਅਜੇ ਚਾਦਰ ਮੈਲੀ ਏ । ਸਾਬਣ ਮਲਿਆ ਏ, ਧੋਣ ਦੀ ਜਾਚ ਤਾਂ ਸਿੱਖ ਲੈਣ ਦਿਓ । ਜਾਚ ਆ ਜਾਊ ਤਾਂ ਫੇਰ ਅਸੀਂ ਹੌਲੀ-ਹੌਲੀ ਧੋਣ ਸਿੱਖ ਜਾਵਾਂਗੇ । ਅਰਜ਼ ਕੀਤੀ ਨਵਾਬ ਸੈਫ਼ਅਲੀ ਖ਼ਾਨ ਨੇ ।

—''ਸਾਡੇ ਘਰ ਵੀ ਚਰਨ ਪਵਾਓ ਗੁਰੂ ਜੀ'' -ਇਕ ਪਠਾਨ ਆਖਣ ਲੱਗਾ ।

—''ਅਸੀਂ ਮਾੜੇ ਹਾਂ, ਪਹਿਲਾਂ ਗੁਰੂ ਸਾਡੇ ਘਰ ਆਊ ਤੇ ਫਿਰ ਤੇਰੀ ਵਾਰੀ ਆਊ''—ਇਕ ਮੁਗਲ ਬੋਲਿਆ ।

—ਝਗੜਾ ਨਾ ਕਰੋ, ਅਸੀਂ ਸਾਰਿਆਂ ਦੇ ਸਾਂਝੇ ਹਾਂ, ਅਸੀਂ ਪ੍ਰੇਮ ਦੇ ਧਾਗੇ ਵਿਚ ਬੱਝੇ ਹੋਏ ਹਾਂ । ਪ੍ਰੇਮ ਦਾ ਧਾਗਾ ਕੱਚਾ ਹੁੰਦਾ ਏ, ਝਟਕਾ ਦੇਈਏ ਟੁੱਟ ਜਾਂਦਾ ਏ, ਗੰਢ ਪਾਉਣੀ ਪੈਂਦੀ ਏ । ਗੁਰਾਂ ਨੇ ਬਚਨ ਕੀਤਾ ।

—ਦੋਵੇਂ ਜਣੇ ਸ਼ਰਮਿੰਦੇ ਹੋ ਗਏ ।

—ਦੋ ਅਠਵਾਰੇ ਅਸੀਂ ਰੱਖਣਾ ਏ ਫਿਰ ਤੁਸੀਂ ਚਲੇ ਜਾਣਾ । ਆਉਣ ਵਾਲਾ ਆਪਣੀ ਮਰਜ਼ੀ ਨਾਲ ਆਉਂਦਾ ਏ ਤੇ ਭੇਜਣ ਵਾਲੇ ਆਪਣੀ ਮਰਜ਼ੀ ਨਾਲ ਭੇਜਦੇ ਨੇ ।

—ਸਾਰੇ ਸੈਫ਼ਾਬਾਦ ਦੇ ਚੰਮ ਦੀਆਂ ਜੁੱਤੀਆਂ ਸਿਵਾ ਲਓ ਕੋਈ ਸੀ ਨਾ ਕਰੂ। ਸੈਫ਼ਾਬਾਦ ਵਾਲੇ ਸਾਰੇ ਖ਼ੁਦਾ ਪ੍ਰਸਤ ਹਨ ਇਹਨਾਂ ਨੂੰ ਮੌਕਾ ਦਿਓ ਸੁਹਬਤ ਵਿਚ ਬਹਿਣ ਦਾ। ਹੱਥ ਜੋੜ ਕੇ ਅਰਜ਼ ਕਰ ਰਿਹਾ ਸੀ ਨਵਾਬ ਸੈਫ਼ਅਲੀ ਖ਼ਾਨ।

—ਜਿਸ ਤਰ੍ਹਾਂ ਤੇਰੀ ਰਜ਼ਾ ਏ ਅਸੀਂ ਉਸੇ ਤਰ੍ਹਾਂ ਰਾਜ਼ੀ ਹਾਂ। ਜਦ ਹੱਥਾਂ ਵਿਚ ਹੱਥ ਪੈ ਗਏ ਤੇ ਫਿਰ ਛੱਡ ਕੇ ਨੱਸਣ ਦਾ ਕੀ ਕੰਮ। ਸੱਜਣਾ ਜੀਅ ਭਰ ਲੈ। ਗੁਰਾਂ ਬਖ਼ਸ਼ਸ਼ ਕੀਤੀ।

—ਮੈਂ ਜਾਣਦਾ ਹਾਂ ਕਿ ਮੁਲਕ ਦੇ ਹਾਲਾਤ ਦਿਨ-ਬਦਿਨ ਖ਼ਰਾਬ ਹੁੰਦੇ ਜਾ ਰਹੇ ਹਨ। ਹਕੂਮਤ ਦੀ ਸਖਤੀ ਦਿਨ-ਬਦਿਨ ਵਧਦੀ ਜਾ ਰਹੀ ਏ। ਤੁਅੱਸਬ ਦੀ ਅੱਗ ਭੜਕ ਰਹੀ ਏ। ਰਿਆਇਆ ਦੀ ਕੁਝ ਦਾਦ ਫ਼ਰਿਆਦ ਨਹੀਂ। ਜਿਹੜਾ ਬਾਦਸ਼ਾਹ ਰਿਆਇਆ ਦੀ ਨਹੀਂ ਸੁਣਦਾ ਉਹ ਅੱਜ ਵੀ ਨਹੀਂ ਤੇ ਕਲ੍ਹ ਵੀ ਨਹੀਂ। ਹਿੰਦੁਸਤਾਨ ਵਿਚ ਦੋਵੇਂ ਚੁਲ੍ਹੇ ਬਣੇ ਰਹਿਣ ਤਾਂ ਹੀ ਹਕੂਮਤ ਰਹਿ ਸਕਦੀ ਏ। ਇਹ ਦੋਵੇਂ ਹਟਾ ਕੇ ਇਕ ਤੰਦੂਰ ਨਹੀਂ ਗੱਡਿਆ ਜਾ ਸਕਦਾ। ਵਕਤ ਆ ਗਿਆ ਏ ਕੁਰਬਾਨੀ ਦਾ।

—ਇਕ ਐਸੇ ਦਹਾਨੇ ਤੇ ਖੜੀ ਏ ਹਕੂਮਤ, ਪਤਾ ਨਹੀਂ ਕਦ ਹਜ਼ਰਤ ਨੂਹ ਦੀ ਯਾਦ ਤਾਜ਼ਾ ਹੋ ਜਾਏ। ਆਵਾਜ਼ ਨਵਾਬ ਸਾਹਿਬ ਦੀ ਸੀ।

—"ਨਵਾਬ ਸਾਹਿਬ ! ਪੰਜਾਬ ਬਹੁਤ ਦੁਖੀ ਏ, ਸ਼ਹਿਨਸ਼ਾਹ ਨੂੰ ਕੋਈ ਆਖਣ ਵਾਲਾ ਨਹੀਂ। ਕੌਣ ਹਲੂਣਾ ਦੇਵੇ, ਪੰਜਾਬ ਦਾ ਕੋਈ ਸਹੀ ਨਕਸ਼ਾ ਨਹੀਂ ਦੱਸਦਾ। ਸਾਨੂੰ ਪੰਜਾਬ ਦੀ ਰੂਪ-ਰੇਖਾ ਦੱਸਣੀ ਪੈਣੀ ਏ"—ਹਜ਼ੂਰ ਨੇ ਫ਼ਰਮਾਇਆ।

—ਵਕਤ ਆਉਣ ਦਿਓ। ਵਕਤ ਆਪੇ ਹੀ ਰਾਹ ਪੈਦਾ ਕਰ ਲੈਂਦਾ ਏ—ਆਖਣ ਲੱਗਾ ਸੈਫ਼ ਅਲੀ ਖ਼ਾਨ।

ਦਸ ਦਿਨ ਲੰਘ ਗਏ।

—ਨਵਾਬ ਸਾਹਿਬ ਮੈਂ ਮਹਿਲ ਵੇਖੇ ਹਨ, ਲਾਹੌਰ ਦੇ, ਸਰਹੰਦ ਦੇ। ਉਹਨਾਂ ਦੀ ਖ਼ੂਬਸੂਰਤੀ ਕਿਤੇ ਝੱਲੀ ਨਹੀਂ ਜਾਂਦੀ। ਤੁਹਾਡਾ ਮਹਿਲ, ਮਹਿਲ ਨਹੀਂ ਜਾਪਦਾ, ਕੋਈ ਜੰਗਲੀ ਕਿਲ੍ਹਾ ਮਲੂਮ ਹੁੰਦਾ ਏ। ਸ਼ਾਹੀ ਖ਼ਾਨਦਾਨ ਦੀ ਨਵਾਬੀ ਹੋਵੇ, ਮਹਿਲ ਵੇਖਿਆ ਭੁੱਖ ਨਾ ਲਾਹਵੇ ਤੇ ਮਹਿਲ ਦਾ ਕੀ ਮਜ਼ਾ ਮੈਨੂੰ ਗੱਲ ਸਮਝ ਨਹੀਂ ਆਈ। ਮੇਰੇ ਖ਼ਿਆਲ ਵਿਚ ਇਹ ਕੋਈ ਰਾਜ਼ ਦੀ ਗੱਲ ਏ—ਹੱਥ ਜੋੜ ਕੇ ਇਹ ਗੱਲ ਇਕ ਸਿੱਖ ਆਖਣ ਲੱਗਾ।

—ਭਾਈ ਸਾਹਿਬ ! ਤੁਸਾਂ ਆਪਣੇ ਮਤਲਬ ਦੀ ਗੱਲ ਪੁੱਛੀ ਮੈਂ ਬਹੁਤ ਖੁਸ਼ ਹਾਂ, ਕਿਉਂਕਿ ਤੁਹਾਨੂੰ ਵੀ ਮੇਰੇ ਵਰਗੇ ਮਕਾਨ ਬਣਾਉਣੇ ਪੈਣੇ ਹਨ। ਇਹਦੇ ਪਿੱਛੇ

ਇਕ ਕਹਾਣੀ ਏ । ਸੁਣ ਲਵੋ ਤੇ ਪੱਲੇ ਬੰਨ੍ਹ ਲਵੋ । ਬਾਕੀ ਸਾਥੀਆਂ ਨੂੰ ਵੀ ਇਹ ਗੱਲ ਦੱਸ ਦੇਣੀ । ਜੁਆਬ ਦਿੱਤਾ ਨਵਾਬ ਸਾਹਿਬ ਨੇ ।

—ਮੈਂ ਹੱਥ ਜੋੜ ਬੈਠਾ ਹਾਂ, ਫ਼ਰਮਾਓ । ਕੁਝ ਸਿੱਖ-ਮਤ ਹੀ ਆਊ ਯਾਤਰਾ ਕਰਨ ਨਾਲ । ਬੋਲ ਭਲੇ ਲੋਕ ਦੇ ਸਨ ।

ਫਿਰ ਹਜ਼ੂਰ ਤਿਆਰ ਹੋ ਗਏ । ਕਾਫ਼ਲੇ ਵਾਲਿਆਂ ਕਾਫ਼ਲਾ ਤੋਰਿਆ । ਰੱਥ ਆਇਆ, ਪਾਲਕੀ ਮੁਖ ਦੁਆਰ ਤੇ ਆਣ ਰੁਕੀ । ਮਾਤਾ ਨਾਨਕੀ ਤੇ ਮਾਤਾ ਗੁਜਰੀ ਮਹਿਲ ਵਿਚੋਂ ਬੇਗਮ ਦੇ ਨਾਲ ਆ ਰਹੀਆਂ ਸਨ ।

—ਨਵਾਬ ਸਾਹਿਬ ਨੇ ਹੱਥ ਜੋੜ ਕੇ ਅਰਜ਼ ਕੀਤੀ, ਮਾਤਾ ਜੀ ਏਸ ਰੱਥ ਤੇ ਨਹੀਂ ਜਾਣਗੀਆਂ । ਬੇਗਮ ਦੀਆਂ ਬਾਂਦੀਆਂ ਰੱਥ ਤੇ ਪਾਲਕੀ ਲੈ ਕੇ ਹਾਜ਼ਰ ਹੋ ਰਹੀਆਂ ਹਨ । ਨਵਾਂ ਰੱਥ ਤੇ ਨਵੀਂ ਪਾਲਕੀ ਵਿਚ ਬੈਠ ਤੇ ਪੂਰਾ ਸੈਫ਼ਾਬਾਦ ਨੰਗੀ ਪੈਰੀਂ ਵਿਦਾ ਕਰਨ ਜਾਵੇਗਾ । ਇਹ ਖਾਹਿਸ਼ ਮੇਰੀ ਬੇਗਮ ਦੀ ਏ । ਹਜ਼ੂਰ ਪੂਰੀ ਕਰਨ ।

ਪਾਲਕੀ ਆ ਗਈ, ਰੱਥ ਆ ਗਿਆ ਛਣ-ਛਣ ਕਰਦਾ । ਇਹ ਤੋਹਫ਼ਾ ਬੇਗਮ ਵਲੋਂ ਸੀ । ਤੰਬੂ ਨਵੇਂ ਨਕੋਰ, ਕਨਾਤਾਂ ਤੇ ਹੋਰ ਸਫ਼ਰ ਦਾ ਸਾਮਾਨ, ਨਵਾਬ ਨੇ ਨਜ਼ਰਾਨੇ ਦੇ ਤੌਰ ਤੇ ਪੇਸ਼ ਕੀਤਾ ਹਜ਼ੂਰ ਨੂੰ ।

=ਜਦੋਂ ਸੈਫ਼ਾਬਾਦ ਯਾਦ ਕਰੇਗਾ ਅਸੀਂ ਤੁਹਾਡੇ ਅੰਗ ਸੰਗ ਹੋਵਾਂਗੇ ।

—ਹਜ਼ੂਰ ਨੇ ਘੋੜੇ ਤੇ ਸਵਾਰੀ ਕੀਤੀ । ਰੱਥ ਦੇ ਪਹੀਏ ਹਰਕਤ ਵਿਚ ਆਏ। ਪਾਲਕੀ ਕਹਾਰਾਂ ਚੁੱਕੀ । ਸੈਫ਼ਾਬਾਦ ਤੋਂ ਤੁਰਿਆ ਕਾਫ਼ਲਾ । ਲੋਕਾਂ ਦੀਆਂ ਪਲਕਾਂ ਵਿਚ ਅੱਥਰੂ ਸਨ ਪਿਆਰ, ਸ਼ਰਧਾ ਅਤੇ ਮੁਹੱਬਤ ਦੇ ।

—ਚੰਨ ਚੜ੍ਹਿਆ ਸੀ ਸੈਫ਼ ਖ਼ਾਨ ਦੇ ਵਿਹੜੇ ।

—ਵੇਂਹਦਿਆਂ-ਵੇਂਹਦਿਆਂ ਚੰਨ ਬਦਲੀ ਵਿਚ ਅਲੋਪ ਹੋ ਗਿਆ ।



## ੨੫

# ਦੂਖ ਨਿਵਾਰਨ

—ਅਸੀਸਾਂ ਦਿੰਦੇ, ਬਰਕਤਾਂ ਦਿੰਦੇ ਸਤਿਗੁਰ ਘੋੜੇ ਤੇ ਸਵਾਰ ਹੋਏ । ਅੱਧਾ ਕਾਫ਼ਲਾ ਚੱਲ ਚੁੱਕਾ ਸੀ ਅਤੇ ਅੱਧ ਵਿਚ ਗੁਰਾਂ ਦੇ ਘੋੜੇ ਨੇ ਚਲਣਾ ਸੀ । ਘੋੜੇ ਨੇ ਕਾਫ਼ਲੇ ਦੀਆਂ ਪੈੜਾਂ ਪਹਿਚਾਣ ਲਈਆਂ । ਭਾਵੇਂ ਘੋੜਾ ਨਵਾਂ ਨਿਕੋਰ ਸੀ,

ਜਮਾਂਦਰੂ ਅਰਬੀ ਆਦਤਾਂ ਦਾ ਆਦੀ ਸੀ । ਗੁਰਾਂ ਨੇ ਥਾਪਣਾ ਦਿੱਤੀ ਤੇ ਘੋੜਾ ਗੁਰਾਂ ਦੇ ਸੁਭਾਅ ਨੂੰ ਸਮਝ ਗਿਆ । ਇਸਲਾਮੀ ਆਦਤਾਂ ਘੜੀ ਵਿਚ ਹੀ ਭੁੱਲ ਗਿਆ । ਪਲ ਵਿਚ ਕਾਇਆ-ਕਲਪ ਹੋ ਗਿਆ ਘੋੜੇ ਦਾ ।

—ਇਹ ਘੋੜਾ ਗੁਰੂ ਮਹਾਰਾਜ ਨੂੰ ਸੈਫ਼ ਅਲੀ ਨੇ ਭੇਟਾ ਵਜੋਂ ਦਿੱਤਾ ਸੀ । ਨਵਾਬ ਨੂੰ ਉਹਦੇ ਇਕ ਮਹਿਬੂਬ ਅਰਬੀ ਦੋਸਤ ਨੇ ਸੁਗਾਤ ਭੇਜੀ ਸੀ ਤੇ ਉਸ ਉਹ ਤੋਹਫ਼ਾ ਗੁਰਾਂ ਦੀ ਨਜ਼ਰ ਕਰ ਦਿੱਤਾ । ਇਹ ਉਹਦੇ ਪਿਆਰ ਦੀ ਨਿਸ਼ਾਨੀ ਸੀ ।

—ਕਾਫ਼ਲੇ ਦੀ ਕਮਾਨ ਮਾਮਾ ਕ੍ਰਿਪਾਲ ਚੰਦ ਕਰ ਰਿਹਾ ਸੀ । ਸਭ ਤੋਂ ਪਹਿਲਾਂ ਸਤੀ ਦਾਸ ਤੇ ਮਤੀ ਦਾਸ ਦੇ ਘੋੜੇ ਸਨ ਤੇ ਸਭ ਤੋਂ ਪਿੱਛੇ ਭਾਈ ਦਿਆਲ ਜੀ ਆ ਰਹੇ ਸਨ ਅਤੇ ਕਾਫ਼ਲੇ ਦੇ ਅੱਧ ਵਿਚ ਗੁਰਾਂ ਦੇ ਘੋੜੇ ਨੇ ਚਲਣਾ ਸੀ । ਕਾਫ਼ਲਾ ਬੜੀ ਸ਼ਾਨੋ-ਸ਼ੌਕਤ ਨਾਲ ਅੱਗੇ ਵੱਧ ਰਿਹਾ ਸੀ ।

—ਮੁਝੇ ਪੀਛੇ ਹੀ ਛੋੜ ਆਏ । ਕਿਸੀ ਨੇ ਮੁਝੇ ਇਤਲਾਹ ਹੀ ਨਹੀਂ ਦੀ । ਆਖਣ ਵਾਲਾ ਉਦੈ ਸਿੰਘ ਰਾਠੌਰ ਸੀ ।

—ਖੂਬ ! ਤੁਸਾਂ ਸਾਨੂੰ ਰਾਹ ਦੱਸਣਾ ਸੀ, ਤੋਰਨਾ ਤੁਸੀਂ ਸੀ ਕਿ ਅਸੀਂ ਤੁਹਾਨੂੰ ਦੱਸਣ ਆਉਂਦੇ । ਬੋਲ ਮਾਮਾ ਜੀ ਦੇ ਸਨ ।

—ਕਿਸੀ ਕੀ ਆਂਖ ਲੱਗ ਜਾਏ ਤੋ ਉਸੇ ਜਗਾਇਆ ਨਹੀਂ ਜਾਤਾ ?

—ਸੋਤੇ ਕੋ ਤੋ ਦੁਨੀਆਂ ਜਗਾ ਲੇਤੀ ਹੈ ਪਰ ਜਾਗਤੇ ਕੋ ਕੌਨ ਜਗਾਏ ।

—ਠੀਕ ਕਹਾ ਆਪ ਨੇ ।

—ਰਸਤਾ ਤੁਸਾਂ ਸਾਨੂੰ ਵਿਖਾਉਣਾ ਸੀ, ਤੁਸਾਂ ਘੇਸ ਵੱਟ ਲਈ । ਮੈਂ ਸੋਚਿਆ ਕਿ ਹਰ ਸਿੱਖ ਨੂੰ ਆਪਣਾ ਰਸਤਾ ਆਪ ਬਣਾਉਣਾ ਚਾਹੀਦਾ ਹੈ । ਇਸ ਲਈ ਮੈਂ ਕਾਫ਼ਲੇ ਦੀ ਕਮਾਨ ਸੰਭਾਲ ਲਈ । ਜਾਣਾ ਤਾਂ ਦਿੱਲੀ ਹੀ ਹੈ, ਪਹੁੰਚ ਹੀ ਜਾਵਾਂਗੇ। ਇਕ ਦਿਨ ਅੱਗੇ ਕੀ ਤੇ ਇਕ ਦਿਨ ਪਿੱਛੇ ਕੀ । ਮੁਸਾਫ਼ਰ ਆਪਣਾ ਰਸਤਾ ਆਪ ਬਣਾਉਂਦਾ ਏ । ਮਿਥੀ ਮੰਜ਼ਿਲ ਤੇ ਪੁੱਜ ਹੀ ਜਾਣਗੇ ਰਾਹੀ ਜ਼ਿੰਦਗੀ ਦੇ । ਯਰਾਨਾ ਗੂੜ੍ਹਾ ਬਣ ਰਿਹਾ ਸੀ ਮੈਂ ਵਿਚ ਭਾਨੀ ਭਾਰਨੀ ਚੰਗੀ ਨਾ ਸਮਝੀ । ਮਾਮਾ ਕ੍ਰਿਪਾਲ ਚੰਦ ਸੰਗਿਆ ਨਾ, ਜ਼ਰਾ ਲੁਕੋ ਨਾ ਰੱਖਿਆ, ਸਾਫ਼-ਸਾਫ਼ ਹੀ ਆਖ ਦਿੱਤਾ ।

—ਬਿਲਕੁਲ ਠੀਕ, ਯੇਹ ਮੇਰੀ ਗਲਤੀ ਥੀ । ਮੁਝੇ ਪਹਿਲੇ ਕਾਫ਼ਲੇ ਕੋ ਦੇਖਨਾ ਥਾ । ਭੂਲ ਹੋ ਗਈ ਇਸ ਲੀਏ ਮੈਂ ਮਾਫ਼ੀ ਕਾ ਖ਼ਾਸਤਗਾਰ ਹੂੰ । ਬੋਲ ਉਦੈ ਸਿੰਘ ਰਾਠੌਰ ਦੇ ਸਨ ।

—ਸਾਹ ਲਵੋ, ਘੋੜਾ ਪਸੀਨਾ-ਪਸੀਨਾ ਹੋ ਗਿਆ ਏ । ਤਰਸ ਖਾਵੋ ਬੇਜ਼ਬਾਨ ਤੇ । ਮਾਮਾ ਜੀ ਆਖਣ ਲੱਗੇ ।

—ਅਬ ਜ਼ਿਆਦਾ ਸ਼ਰਮਿੰਦਾ ਨਾ ਕਰੋ ਮੈਂ ਪਹਿਲੇ ਹੀ ਪਾਨੀ-ਪਾਨੀ ਹੋ ਗਿਆ ਹੂੰ । ਅੱਬ ਮੁਝ ਸੇ ਜ਼ਿਆਦਾ ਬਰਦਾਸ਼ਤ ਨਹੀਂ ਹੋਤਾ । ਥੋਹੜੀ ਸੀ ਗ਼ਲਤੀ ਕਈ ਬਾਰ ਆਦਮੀ ਕੋ ਬਹੁਤ ਦੂਰ ਫੈਂਕ ਦੇਤੀ ਹੈ । ਉਦੈ ਸਿੰਘ ਰਾਠੌਰ ਆਖਣ ਲੱਗਾ।

—ਕਾਫ਼ਲੇ ਦੇ ਅੱਗੇ-ਅੱਗੇ ਤੁਸਾਂ ਤੁਰਨਾ ਹੈ ਤੇ ਤੁਹਾਡੇ ਮਗਰ ਕਾਫ਼ਲਾ ਤੁਰੇਗਾ। ਏਸ ਰਸਤੇ ਦੇ ਤੁਸੀਂ ਜਾਣੂੰ ਹੋ । ਨਾਲੇ ਸਰਕਾਰੇ ਦਰਬਾਰੇ ਜਾਣ ਵਾਲੇ ਹੋ । ਮਾਮਾ ਜੀ ਆਖਣ ਲੱਗੇ ।

—ਮੈਂ ਨੇ ਪਗੜੀ ਕੀ ਏਕ ਕੰਨੀ ਕੋ ਗਾਂਠ ਬਾਂਧ ਲੀ ਹੈ । ਅੱਬ ਭੂਲ ਨਹੀਂ ਸਕਤਾ । ਨਵਾਬ ਸਾਹਿਬ ਪਰ ਇਤਨਾ ਅਸਰ ਹੂਆ ਹੈ ਗੁਰੂ ਸਾਹਿਬ ਕਾ ਕਿ ਬਤਾ ਨਹੀਂ ਸਕਤਾ । ਨਵਾਬ ਸਾਹਿਬ ਕਹਿ ਰਹੇ ਥੇ ਜਾਨਤੇ ਹੋ ਕਿ ਗੁਰੂ ਮਹਾਰਾਜ ਨੇ ਮੁਝੇ ਕਿਆ ਕਹਾ, ਹਰ ਦਮ ਅੱਲਾ ਕੋ ਯਾਦ ਰੱਖਨਾ । ਦਰਵਾਜ਼ੇ ਪਰ ਆਏ ਫ਼ਕੀਰ ਦਰਵੇਸ਼ ਕੀ ਖ਼ਿਦਮਤ ਕਰਨਾ । ਗ਼ਰੀਬ ਅਨਾਥ ਕੀ ਸਹਾਇਤਾ ਕਰਨਾ ।

—ਫੁੱਲ ਕਿਤੇ ਵੀ ਖਿੜੇ ਜਦ ਹਵਾ ਚਲੇਗੀ ਤਾਂ ਉਸ ਦੀ ਖ਼ੁਸ਼ਬੂ ਨੇ ਤਾਂ ਖਿਲਰਨਾ ਹੀ ਹੈ । ਸੁਗੰਧ ਹਰ ਘਰ, ਹਰ ਹਵੇਲੀ ਅਤੇ ਹਰ ਵੇਹੜੇ ਦੇ ਵਿਚੋਂ ਹੋ ਕੇ ਨਿਕਲੇਗੀ। ਮਾਮਾ ਜੀ ਨੇ ਆਖਿਆ ।

—ਆਪ ਕੀ ਬਾਤ ਪੱਥਰ ਪਰ ਲਕੀਰ ਮਾਨੀ ਜਾਤੀ ਹੈ ਇਸ ਕੋ ਕੋਈ ਝੁਠਲਾ ਨਹੀਂ ਸਕਤਾ । ਦਿੱਲੀ ਆਪ ਕੇ ਪਾਉਂ ਕੇ ਨੀਚੇ ਆਪਨੀ ਪਲਕੇਂ ਬਿਛਾਏਗੀ ।

—ਕਾਫ਼ਲਾ ਰਵਾਂ ਹੋਇਆ। ਨਗਾਰੇ ਵੱਜ ਰਹੇ ਸਨ । ਢੋਲਕੀਆਂ ਛੈਣਿਆਂ ਦੀ ਗੂੰਜ ਵਿਚ ਕਾਫ਼ਲਾ ਚਲ ਰਿਹਾ ਸੀ । ਸੰਗਤਾਂ ਸ਼ਬਦ ਗਾ ਰਹੀਆਂ ਸਨ : ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ ਦੀ ਧੁਨੀ ਗੂੰਜ ਰਹੀ ਸੀ ।

—ਕਾਫ਼ਲਾ ਚਲਦਾ ਗਿਆ। ਧੂੜ ਉਡਦੀ ਰਹੀ । ਮਹਿਕਾਂ ਖਿਲੇਰਦਾ, ਅਸੀਸਾਂ ਦਿੰਦਾ ।

—ਯਕਦਮ ਮਤੀ ਦਾਸ ਤੇ ਸਤੀ ਦਾਸ ਦੇ ਹੁਕਮ ਨਾਲ ਕਾਫ਼ਲੇ ਨੇ ਪੜਾਅ ਕਰ ਦਿੱਤਾ । ਤੰਬੂ ਗੱਡੇ ਗਏ । ਛੌਲਦਾਰੀਆਂ ਤਣ ਗਈਆਂ । ਇਕ ਛੋਟਾ ਜਿਹਾ ਪਿੰਡ ਬਣ ਗਿਆ । ਜਿਸ ਪਿੰਡ ਦੇ ਬਾਹਰਵਾਰ ਕਾਫ਼ਲਾ ਠਹਿਰਿਆ ਸੀ । ਰੱਬ ਦਾ ਭਾਣਾ ਉਸ ਪਿੰਡ ਵਿਚ ਮਹਾਂਮਾਰੀ ਚੇਚਕ ਦੀ ਬਿਮਾਰੀ ਬਾਂਗਾਂ ਦੇ ਰਹੀ ਸੀ। ਲੋਕਾਈ ਮਰ ਰਹੀ ਸੀ । ਕੋਈ ਕਿਸੇ ਨੂੰ ਪਾਣੀ ਦੇਣ ਵਾਲਾ ਨਹੀਂ ਸੀ । ਨਾ ਹਕੀਮ,

ਨਾ ਵੈਦ। ਸੈਫ਼ਾਬਾਦ ਦੇ ਹਾਕਮ ਇਸ ਪਿੰਡ ਵਿਚ ਦਖ਼ਲ-ਅੰਦਾਜ਼ੀ ਨਹੀਂ ਸਨ ਕਰ ਸਕਦੇ। ਇਹ ਅਮਲਦਾਰੀ ਦੂਜੇ ਨਵਾਬ ਦੀ ਸੀ। ਦੋ ਤਿੰਨ ਵਾਰ ਸੈਫ਼ ਅਲੀ ਖ਼ਾਨ ਨੇ ਆਪਣੇ ਹਕੀਮ ਭੇਜੇ ਪਰ ਉਥੋਂ ਦੇ ਹਾਕਮਾਂ ਧੱਕੇ ਮਾਰ-ਮਾਰ ਕੇ ਕੱਢ ਦਿੱਤਾ।

—ਫੁੱਲਾਂ ਵਾਲੀ ਮਾਤਾ ਮਿਹਰਬਾਨ ਹੈ ਪਿੰਡ ਤੇ। ਸਰਕਾਰ-ਕਾਫ਼ਲਾ ਅੱਗੇ ਲੈ ਜਾਵੇ। ਇਕ ਪਿੰਡ ਵਾਸੀ ਆਖਣ ਲੱਗਾ।

—ਗੁਰੂ ਮੇਹਰ ਕਰੂ, ਕਾਫ਼ਲਾ ਹੁਣ ਅੱਗੇ ਨਹੀਂ ਜਾਣ ਲੱਗਾ—ਸਤੀ ਦਾਸ ਦੇ ਬੋਲ ਸਨ।

—ਖ਼ੂਬ ਕ਼ਲਾਂ ਤੇ ਕੱਚੀ ਲੱਸੀ ਪੀ-ਪੀ ਕੇ ਲੋਕਾਂ ਦੇ ਢਿੱਡ ਆਫ਼ਰ ਗਏ ਸਨ ਪਰ ਮਾਂ ਨੇ ਅਜੇ ਮਿਹਰਾਂ ਨਹੀਂ ਕੀਤੀਆਂ ਅਤੇ ਤੁਸੀਂ ਨਾ ਅੱਗ ਵਿਚ ਕੁਦੋ। ਉਸੇ ਬੰਦੇ ਨੇ ਫਿਰ ਅਰਜ਼ ਕੀਤੀ।

—ਗੁਰੂ ਜੱਗ ਦਾ ਕਲਿਆਣ ਕਰਨ ਆਏ ਨੇ ਕਿਸ ਤਰ੍ਹਾਂ ਛੱਡ ਜਾਣ ਤੜਫ਼ਦੇ ਲੋਕ। ਯਕੀਨ ਰੱਖ ਭਾਈ ਸਭ ਠੀਕ ਹੋ ਜਾਊ ਦਾਤਾ ਮਿਹਰ ਕਰੂ।

—ਸਾਰਾ ਕਾਫ਼ਲਾ ਆ ਗਿਆ। ਸਤਿਗੁਰ ਵੀ ਪੁੱਜ ਗਏ। ਮਾਤਾ ਜੀ ਦੀਆਂ ਪਾਲਕੀਆਂ ਵੀ ਆ ਗਈਆਂ। ਤੰਬੂਆਂ ਵਿਚ ਉਤਾਰਾ ਵੀ ਕੀਤਾ ਗਿਆ। ਪਿੰਡ ਵਾਲੇ ਨਾ ਆਏ। ਕੌਣ ਜਾਣੇ ਸਾਰਾ ਪਿੰਡ ਇਕੱਠਾ ਬੈਠਾ ਹੋਇਆ ਸੀ।

—ਗੁਰੂ ਦਾ ਡੇਰਾ ਲੱਥਾ ਹੈ। ਅਸੀਂ ਕਿਤਨੇ ਬਦਕਿਸਮਤ ਹਾਂ ਗੁਰੂ ਦੇ ਦਰਸ਼ਨ ਨਹੀਂ ਕਰ ਸਕਦੇ। ਕਿਹੜਾ ਮੂੰਹ ਲੈ ਕੇ ਗੁਰੂ ਕੋਲ ਜਾਈਏ। ਇਹ ਤਾਂ ਸਾਡੇ ਕਰਮਾਂ ਦਾ ਫਲ ਏ। ਪਿੰਡ ਦਾ ਇਕ ਮੁਹਰੀ ਆਖਣ ਲੱਗਾ।

—ਇਹ ਤਾਂ ਕੁਦਰਤ ਦਾ ਕਹਿਰ ਏ ਇਸ ਵਿਚ ਸਾਡਾ ਕੀ ਦੋਸ਼। ਮੈਂ ਜਾਂਦੀ ਹਾਂ ਗੁਰਾਂ ਦੇ ਦਰਸ਼ਨ ਕਰਨ। ਤੁਸੀਂ ਬੈਠੇ ਰਹੋ। ਇਕ ਤੀਵੀਂ ਦੇ ਬੋਲ ਸਨ ਜਿਸ ਦਾ ਨਾਂ ਸੀ ਕਰਮੋ ਦਾਈ।

—ਉਸ ਫੁੱਲਾਂ ਭਰੀ ਚੰਗੇਰ ਚੁੱਕੀ ਤੇ ਗੁਰੂ ਦੇ ਡੇਰੇ ਤੇ ਆ ਗਈ।

—ਕਿੱਥੇ ਜਾਣਾ ਏ ਮਾਂ। ਸੇਵਾਦਾਰ ਬੋਲਿਆ।

—ਗੁਰ ਦਰਸ਼ਨਾਂ ਨੂੰ।

—ਇਹ ਕੋਹੜ ਲੈ ਕੇ ਗੁਰੂ ਦੀ ਝੋਲੀ ਪਾਉਣ ਆਈ ਏਂ। ਸੇਵਾਦਾਰ ਫੇਰ ਬੋਲਿਆ।

—ਇਹ ਕੋਹੜ ਗੁਰੂ ਦੀ ਮਿਹਰ ਨਾਲ ਹੀ ਹਟੇਗਾ ।

—ਏਸ ਹਾਲਤ ਵਿਚ ਤੂੰ ਤੰਬੂ ਵਿਚ ਦਾਖ਼ਲ ਨਹੀਂ ਹੋ ਸਕਦੀ ।

—ਗੁਰੂ ਮਹਾਰਾਜ ਜਾਣੀ ਜਾਣ ਸਨ । ਤੰਬੂ ਅੰਦਰੋਂ ਆਵਾਜ਼ ਆਈ । ਮਾਈ ਨੂੰ ਆਦਰ ਨਾਲ ਬਿਠਾਵੋ, ਅਸੀਂ ਆਪ ਦਰਸ਼ਨ ਕਰਨ ਆ ਰਹੇ ਹਾਂ । ਫ਼ਰਮਾਇਆ ਗੁਰੂ ਸਾਹਿਬ ਨੇ ।

—ਸਤਿਗੁਰ ਬਾਹਰ ਆਏ ਤੇ ਮਾਈ ਨੇ ਫੁੱਲਾਂ ਭਰੀ ਚੰਗੇਰ ਗੁਰਾਂ ਦੇ ਚਰਨੀਂ ਢੇਰੀ ਕਰ ਦਿੱਤੀ ।

—ਮਿਹਰ ਕਰੋ ਸਤਿਗੁਰ ਅਸੀਂ ਪਾਪੀ ਹਾਂ । ਸਾਨੂੰ ਸਾਡੇ ਪਾਪ ਤੋਂ ਮੁਕਤ ਕਰੋ । ਬੋਲ ਮਾਈ ਦੇ ਸਨ ।

—ਬਾਣੀ ਦਾ ਸਿਮਰਨ ਕਰੋ । ਸਤਿਗੁਰ ਨਾਨਕ ਮਿਹਰ ਕਰਨਗੇ । ਸਾਹਮਣੇ ਛੱਪੜ ਏ ਜਾਓ ਸਾਰਾ ਪਿੰਡ ਇਸ਼ਨਾਨ ਕਰ ਕੇ ਦੀਵਾਨ ਵਿਚ ਆਵੇ । ਹੁਕਮ ਦਿੱਤਾ ਸਤਿਗੁਰਾਂ ।

—ਛੱਪੜ ਤੇ ਭੀੜ ਲੱਗ ਗਈ ਜਿਵੇਂ ਮੱਸਿਆ ਲੱਗੀ ਹੋਵੇ । ਕੁਦਰਤ ਨੇ ਮਿਹਰ ਕੀਤੀ ।

—ਫ਼ਰਮਾਇਆ ਸਤਿਗੁਰਾਂ, ਬੀਮਾਰੀ ਦੀ ਮਿਆਦ ਪੁੱਗ ਗਈ, ਆਰਾਮ ਆ ਹੀ ਜਾਣਾ ਸੀ । ਬਾਣੀ ਸਿਮਰੋ ਕੋਈ ਰੋਗ ਤੁਹਾਡੇ ਨੇੜੇ ਨਹੀਂ ਆਉਣ ਲੱਗਾ ।

—ਮਾਈ ਗਾਉਂਦੀ ਆ ਰਹੀ ਸੀ, ਧੰਨ ਗੁਰ ਨਾਨਕ ਧੰਨ ਗੁਰ ਨਾਨਕ ।

—ਇਸ ਛੱਪੜ ਨੂੰ ਅੱਜ ਕਲ੍ਹ ਦੂਖ ਨਿਵਾਰਨ (ਪਟਿਆਲਾ) ਆਖਦੇ ਹਨ । ਛੱਪੜ ਨੇ ਸਾਰਿਆਂ ਦਾ ਦੂਖ ਨਿਵਾਰਨ ਕਰ ਦਿੱਤਾ ।

—**ਜਿੱਥੇ** ਮੇਰਾ ਸਤਿਗੁਰ ਪੈਰ ਧਰੇ ਉਥੇ ਤੀਰਥ ਬਣ ਜਾਂਦਾ ਏ ।



## ੨੬

## ਜੱਲਾਦਾਂ ਦੀ ਜੂਹ

ਸਮਾਣੇ ਨੇ ਬਹੁਤੇ ਜੱਲਾਦਾਂ ਨੂੰ ਹੀ ਜਨਮ ਦਿੱਤਾ । ਸੱਯਦ ਲੋਕ ਸਮਾਣੇ ਵਿਚ ਜ਼ਿਆਦਾ ਇਕੱਠੇ ਹੋ ਗਏ ਸਨ । ਏਸ ਲਈ ਜਦੋਂ ਵੀ ਜੱਲਾਦ ਦੀ ਲੋੜ ਪਈ ਉਹਨਾਂ ਸਯਦਾਂ ਨੂੰ ਵੰਗਾਰਿਆ । ਏਥੋਂ ਦੇ ਸੱਯਦ ਬੜੇ ਖ਼ੁਦਾ ਪਰੱਸਤ ਸਨ । ਸਿਰਫ਼ ਤਸਬੀ ਦੇ ਮਣਕੇ ਗਿਣਨਾ ਜਾਣਦੇ ਸਨ । ਏਸ ਲਈ ਨਾਮੀ ਗਰਾਮੀ

ਜੱਲਾਦ ਸਿਰਫ਼ ਸੱਯਦ ਕੌਮ ਨੇ ਹੀ ਪੈਦਾ ਕੀਤੇ । ਜੱਲਾਦ ਹਿੰਦੁਸਤਾਨ ਵਿਚ ਸਭ ਤੋਂ ਜ਼ਿਆਦਾ ਅਮੀਰ ਹੁੰਦੇ ਸਨ । ਸਮਾਣੇ ਦੇ ਮਹਿਲ ਵੇਖ ਕੇ ਭੁਖ ਲੱਥਦੀ ਸੀ । ਮਸਜਿਦਾਂ ਵੀ ਬਹੁਤ ਖ਼ੂਬਸੂਰਤ ਸਨ । ਜਿੰਨੇ ਵੀ ਕਤਲ ਚਾਂਦਨੀ ਚੌਂਕ ਜਾਂ ਸਰਹੰਦ ਜਾਂ ਲਾਹੌਰ ਵਿਚ ਹੋਏ, ਸਾਰੇ ਹੀ ਜੱਲਾਦ ਬਦਕਿਸਮਤੀ ਨੂੰ ਸਮਾਣੇ ਦੇ ਹੀ ਸਨ ।

ਮੁਸਲਮਾਨ ਸੱਯਦਾਂ ਨੂੰ ਆਪਣੀਆਂ ਮਸਜਿਦਾਂ ਵਿਚ ਨਿਮਾਜ਼ ਨਹੀਂ ਸਨ ਪੜ੍ਹਨ ਦਿੰਦੇ । ਸਾਰੇ ਪੰਜਾਬ ਵਿਚੋਂ ਉਹਨਾਂ ਨੂੰ ਰਿਸ਼ਤਾ ਨਹੀਂ ਸੀ ਮਿਲਦਾ । ਪੈਸੇ ਦੇ ਕੇ ਜ਼ਨਾਨੀਆਂ ਖ਼ਰੀਦ ਕੇ ਲੈ ਆਉਂਦੇ । ਜ਼ਰ ਖ਼ਰੀਦ ਲੌਂਡੀਆਂ ਮੁੰਡੇ ਜੰਮ-ਜੰਮ ਕੇ ਢੇਰ ਲਾ ਦਿੰਦੀਆਂ । ਜਦੋਂ ਉਹਨਾਂ ਨੂੰ ਕੋਈ ਕੰਮ ਨਾ ਮਿਲਦਾ ਤਾਂ ਉਹ ਜੱਲਾਦ ਬਣ ਜਾਂਦੇ ।

ਸਮਾਣੇ ਨੇ ਮੁਹੰਮਦ ਬਖਸ਼ ਮੜ੍ਹਲ ਰਾਜਪੂਤ ਨੂੰ ਵੀ ਜਨਮ ਦਿੱਤਾ । ਪਰ ਉਹ ਸੱਯਦਾਂ ਦੇ ਵੇਹੜੇ ਨਹੀਂ ਖੇਡਿਆ ਤੇ ਨਾ ਹੀ ਉਹਨਾਂ ਦੀ ਦੁੱਖ ਵਿਚੋਂ ਜੰਮਿਆਂ । ਨੇਕ-ਬੰਦੇ ਵੀ ਸਮਾਣੇ ਵਿਚ ਵਸਦੇ ਸਨ । ਨੇਕ ਬਖ਼ਤ ਮੁਹੰਮਦ ਬਖਸ਼ ਚੌਧਰੀ ਸੀ ਸਮਾਣੇ ਦਾ ।

ਕਾਫ਼ਲੇ ਦਾ ਵਧਿਆ ਰੂਹ ਨਹੀਂ ਸੀ ਕਰਦਾ ਸਮਾਣੇ ਦੇ ਨੇੜਿਉਂ ਲੰਘਣ ਦਾ। ਪਰ ਗੁਰਾਂ ਫ਼ਰਮਾਇਆ ਇਹ ਸਾਡੇ ਪੁਰਾਣੇ ਯਾਰ ਹਨ । ਇਹ ਅੱਲਾ ਦਾ ਰੂਪ ਹਨ । ਸਾਨੂੰ ਇਹਨਾਂ ਦੀ ਨੂਰਾਨੀ ਦਾੜ੍ਹੀ ਵਿਚੋਂ ਖ਼ੁਦਾ ਨਜ਼ਰ ਆਉਂਦਾ ਹੈ । ਬੰਦਾ ਕਿਸੇ ਸ਼ਕਲ ਵਿਚ ਮਿਲੇ । ਇਹ ਉਹ ਫਰਿਸ਼ਤੇ ਹਨ ਜਿਹੜੇ ਖ਼ੁਦਾ ਨਾਲ ਬੰਦੇ ਨੂੰ ਜਫੀਆਂ ਪੁਆ ਦਿੰਦੇ ਹਨ ਤੇ ਵਕਤ ਤੋਂ ਪਹਿਲੇ ਮਹਿਬੂਬ ਨੂੰ ਮਿਲਾਉਣ ਵਿਚ ਇਹਨਾਂ ਦਾ ਬਹੁਤ ਵੱਡਾ ਹੱਥ ਹੈ ।

—ਮਿਲਦੇ ਰਹੀਏ ਤਾਂ ਯਰਾਨੇ ਪੱਕੇ ਰਹਿੰਦੇ ਹਨ, ਯਰਾਨਾ ਤੋੜੀਦਾ ਨਹੀਂ ਆਖ਼ਰੀ ਵੇਲੇ ਅਸੀਂ ਵੀ ਇਹਨਾਂ ਦੇ ਦਰਸ਼ਨ ਕਰਨੇ ਹਨ ।

ਗੁਰਾਂ ਅੱਗੇ ਕੌਣ ਬੁੱਲ੍ਹ ਖੋਲ੍ਹੇ । ਕੌਣ ਆਖੇ ਅਸਾਂ ਨਹੀਂ ਜਾਣਾ । ਕਾਫ਼ਲਾ ਸਮਾਣੇ ਦੇ ਲਾਗੇ ਪੁੱਜ ਗਿਆ ।

ਹਜ਼ੂਰ ਅਸੀਂ ਤਾਂ ਤੁਹਾਨੂੰ ਲੈਣ ਆਏ ਹਾਂ । ਸਾਡੇ ਤਕੀਏ ਵਿਚ ਮੁਬਾਰਕ ਕਦਮ ਪਾਵੋ । ਪਾਕ ਹੋ ਜਾਵੇਗਾ ਤਕੀਆ । ਰਹਿਮਤਾਂ ਦੀ ਬਾਰਸ਼ ਹੋਵੇਗੀ । ਹਜ਼ੂਰ ਜੇ ਤੁਸੀਂ ਨਾ ਗਏ ਤਾਂ ਕਿਸੇ ਨੇ ਸਮਾਣੇ ਦੇ ਮੂੰਹ ਤੇ ਥੁਕਣਾ ਹੀ ਨਹੀਂ । ਸਾਡਾ ਤਾਂ ਕੋਈ ਵਜੂਦ ਹੀ ਨਹੀਂ । ਜੇ ਤੁਹਾਡੇ ਵਰਗੇ ਬਜ਼ੁਰਗ ਨਾ ਆਏ ਤਾਂ ਸਮਾਣਾ ਜੱਲਾਦ ਬਣਕੇ ਰਹਿ ਜਾਊ । ਅਵਾਜ਼ ਉਸ ਬੰਦੇ ਦੀ ਸੀ ਜਿਹੜਾ ਅਗਲਵਾਂਢੀ ਲੈਣ ਆਇਆ ਸੀ ।

—ਇਕ ਸਿੱਖ ਨੇ ਪੁਛ ਹੀ ਲਿਆ ਕਿ ਤੁਸੀਂ ਜੱਲਾਦਾਂ ਦੇ ਮਹੱਲੇ ਵਿਚੋਂ ਤਾਂ ਨਹੀਂ ਆਏ ।

—ਨਹੀਂ, ਨਹੀਂ ਹਜ਼ੂਰ ਸਾਨੂੰ ਚੌਧਰੀ ਮੁਹੰਮਦ ਬਖਸ਼ ਨੇ ਭੇਜਿਆ ਏ । ਪੀਰ ਮੁਹੰਮਦ ਬਖਸ਼, ਸੂਫੀ ਫ਼ਕੀਰ ਮੀਰਾਂ ਸ਼ਾਹ, ਮੂਸਾ ਰੋਪੜੀ, ਇਹ ਸਾਰੇ ਇਕੋ ਟੋਲੀ ਦੇ ਬੰਦੇ ਹਨ ।

—ਤੇ ਫੇਰ ਜ਼ਰੂਰ ਜਾਣਾ ਚਾਹੀਦਾ ਹੈ । ਭਲੇ ਲੋਕਾਂ ਦੇ ਘਰ ਕੌਣ ਜਾਏਗਾ ਜੇ ਅਸੀਂ ਨਾ ਗਏ ਤਾਂ । ਆਖਣ ਲੱਗਾ ਮਾਮਾ ਕ੍ਰਿਪਾਲ ਚੰਦ ।

ਲੰਗਰ ਅਜੇ ਖੁਲ੍ਹਾ ਨਹੀਂ ਸੀ । ਜੱਲਾਦਾਂ ਦੇ ਪੁੱਤ ਸਭ ਤੋਂ ਅੱਗੇ ਆਣ ਬੈਠੇ । ਲੰਗਰ ਖੁਲ੍ਹਾ ਤਾਂ ਇਕ ਬਜ਼ੁਰਗ ਜੱਲਾਦ ਆਇਆ ਤਾਂ ਆਖਣ ਲੱਗਾ ।

—ਸਤਿਗੁਰ ਮੇਰੀ ਝੋਲੀ ਖ਼ਾਲ੍ਹੀ ਏ । ਲੰਗਰ ਮੇਰੀ ਝੋਲੀ ਵਿਚ ਪਾਵੋ ਮੇਰੇ ਗੁਨਾਹ ਕੱਟ ਜਾਣਗੇ। ਮੈਂ ਨਿਥਾਵਾਂ ਕਿਸੇ ਥਾਂ ਜੋਗਾ ਹੋ ਜਾਂਵਾਂਗਾ । ਮੇਰੀ ਜੜ੍ਹ ਲੱਗ ਜਾਊ, ਮੇਰਾ ਬੂਟਾ ਲੱਗ ਜਾਊ ।

ਸਾਰਾ ਕਾਫ਼ਲਾ ਹੈਰਾਨ ਸੀ ।

—ਸਤਿਗੁਰਾਂ ਨੇ ਸਭ ਤੋਂ ਪਹਿਲਾਂ ਲੰਗਰ ਦਾ ਪ੍ਰਸ਼ਾਦਿ ਉਸ ਜੱਲਾਦ ਦੀ ਝੋਲੀ ਵਿਚ ਪਾਇਆ ।

ਸਾਨੂੰ ਸਾਡੇ ਧੰਦੇ ਨੇ ਬਹੁਤ ਬਦਨਾਮ ਕੀਤਾ ਹੈ । ਸਤਿਗੁਰ ਅਸੀਂ ਬੜੇ ਖ਼ੁਦਾ ਪ੍ਰਸਤ ਹਾਂ ਬੜੇ ਨੇਕ ਹਾਂ ਪਰ ਬਦਨਾਮੀ ਸਾਡੇ ਮੱਥੇ ਮੜ੍ਹੀ ਗਈ ਏ । ਏਸ ਲਈ ਸਾਡੀਆਂ ਕੰਨੀਆਂ ਧੋਤਿਆਂ ਵੀ ਸਾਫ ਨਹੀਂ ਹੁੰਦੀਆਂ । ਪੰਜ ਵਕਤ ਦੇ ਨਿਮਾਜ਼ੀ ਹਾਂ । ਮੱਥੇ ਮਹਿਰਾਬਾਂ, ਹੱਥ ਵਿਚ ਤਸਬੀ, ਖ਼ੁਦਾ ਦਾ ਕਹਿਰ ਜੇ ਅਸੀਂ ਕਿਸੇ ਨੂੰ ਖ਼ਰੈਤ ਵੀ ਦਿੰਦੇ ਹਾਂ ਪਰ ਸਾਡੇ ਤੇ ਖ਼ੁਦਾ ਦੀ ਇਹੋ ਜਿਹੀ ਲਾਹਨਤ ਪੈ ਗਈ ਹੈ ਕਿ ਸਾਡੀ ਕੋਈ ਖਰੈਤ ਵੀ ਕਬੂਲ ਨਹੀਂ ਕਰਦਾ । ਨਾ ਅਸੀਂ ਇਹ ਧੰਦਾ ਛੱਡ ਹੀ ਸਕਦੇ ਹਾਂ ਤੇ ਨਾਹੀ ਕੋਈ ਛੱਡਣ ਦਿੰਦਾ ਹੈ, ਅਸੀਂ ਇਹ ਛੱਟ ਕਈ ਵੇਰਾਂ ਲਾਹ ਕੇ ਪਰੇ ਸੁੱਟੀ ਪਰ ਹਕੂਮਤ ਦਾ ਫੰਦਾ ਸਾਡੇ ਹੀ ਗੱਲ ਵਿਚ ਪੈਂਦਾ ਏ। ਮਜਬੂਰਨ ਸਾਨੂੰ ਇਹ ਧੰਦਾ ਕਰਨਾ ਪੈਂਦਾ ਏ ।

—ਮੈਂ ਵੀ ਆ ਗਿਆ ਹਾਂ । ਚੌਧਰੀ ਮੁਹੰਮਦ ਬਖਸ਼ ਆਖ ਰਿਹਾ ਸੀ ।

—ਤੁਸੀਂ ਵੀ ਆਓ । ਧੰਨ ਭਾਗ ਅਸਾਡੇ ਸਾਡਾ ਲੰਗਰ ਹਰ ਬੰਦੇ ਲਈ ਖੁਲ੍ਹਾ ਹੈ ਭਾਂਵੇਂ ਜੱਲਾਦ ਏ ਤੇ ਭਾਵੇਂ ਜੱਲਾਦ ਦਾ ਯਾਰ । ਤਸਬੀ ਵਾਲਾ ਜਾਂ ਬਗੈਰ ਤਸਬੀ। ਕੋਈ ਏ, ਕੌਣ ਏ, ਕੀ ਏ । ਗੁਰੂ ਨਾਨਕ ਦਾ ਭੰਡਾਰਾ ਏ, ਇਥੇ ਸਭ ਇਕ ਸਫ਼ ਤੇ ਬੈਠਦੇ ਹਨ ।

—ਧੰਨ ਧੰਨ ਨਾਨਕ ਪੀਰ ! ਮੁਹੰਮਦ ਬਖਸ਼ ਆਖਣ ਲੱਗਾ ।

ਸਾਰਾ ਸਮਾਣਾ ਲੰਗਰ ਛਕ ਆਇਆ । ਨੇਕ ਬਦ ਸਭ ਇਕ ਚੌਕੇ ਵਿਚ ਬੈਠ ਗਏ । ਗੁਰਾਂ ਨੇ ਸਾਰਿਆਂ ਨੂੰ ਇਕ ਮਾਲਾ ਵਿਚ ਪਰੋ ਦਿੱਤਾ ।

ਜੱਲਾਦਾਂ ਦੇ ਟੱਬਰ ਨੂੰ ਤਾਂ ਮੁਸਲਮਾਨ ਚੌਕੇ ਨਹੀਂ ਚੜ੍ਹਨ ਦਿੰਦਾ । ਤੁਸਾਂ ਇਕ ਪੰਗਤ ਵਿਚ ਬਿਠਾ ਕੇ ਪ੍ਰਸ਼ਾਦ ਛਕਾ ਦਿੱਤਾ ਏ । ਇਹਦੇ ਨਾਲ ਮੁਸਲਮਾਨ ਲੋਕ ਵੀ ਸਾਨੂੰ ਨਫਰਤ ਕਰਨ ਲੱਗ ਪੈਣਗੇ । ਇਹ ਇਕ ਹੋਰ ਮੁਸੀਬਤ ਹੋ ਜਾਊ । ਅਰਜ਼ ਕੀਤੀ ਸਮਾਣੇ ਦੇ ਇਕ ਸਿੱਖ ਨੇ ।

—ਭਲਿਆ ਲੋਕਾ ! ਕਦੀ ਦੁਨੀਆਂ ਵੀ ਕਿਸੇ ਨੇ ਸਾਧੀ ਏ । ਇਹ ਬੰਦੇ ਸਾਡੇ ਜਨਮ ਮਰਨ ਦੇ ਸਾਥੀ ਨੇ । ਇਹਨਾਂ ਨਾਲ ਸਾਡਾ ਪੀੜ੍ਹੀਆਂ ਦਾ ਸਾਥ ਏ । ਇਹਨਾਂ ਨੂੰ ਕਿੱਦਾਂ ਅੱਖਾਂ ਤੋਂ ਉਹਲੇ ਕੀਤਾ ਜਾ ਸਕਦਾ ਏ । ਫ਼ਰਮਾਇਆ ਗੁਰਾਂ ।

—ਇਹ ਤਾਂ ਜੱਲਾਦ ਹਨ ।

—ਜੱਲਾਦ ਤਾਂ ਹਨ ਪਰ ਹੈਨ ਤਾਂ ਰੱਬ ਦੇ ਜੀਅ । ਲੰਗਰ ਦਾ ਪ੍ਰਸ਼ਾਦਿ ਛੱਕ ਕੇ ਇਹਨਾਂ ਦੀ ਆਤਮਾ ਵਿਚ ਬਲ ਆਊ । ਇਹਨਾਂ ਦੇ ਧੰਦੇ ਵੱਲ ਨਾ ਵੇਖੋ । ਇਹ ਗ੍ਰਿਹਸਤੀ ਲੋਕ ਹਨ । ਇਹਨਾਂ ਦੇ ਪੁੱਤ ਪੋਤਰੇ ਵੀ ਰੱਬ ਨੂੰ ਮੇਲਦੇ ਹਨ । ਇਬਾਦਤ ਵੀ ਕਰਦੇ ਹਨ । ਖ਼ੂਨ ਦਾ ਗੁਨਾਹ ਬਾਦਸ਼ਾਹ ਸਿਰ ਚੜ੍ਹਦਾ ਹੈ । ਇਹ ਤਾਂ ਸਿਰਫ਼ ਹੁਕਮ ਦੀ ਪਾਲਣਾ ਕਰਦੇ ਹਨ । ਇਹਨਾਂ ਦੀਆਂ ਮਹਿਰਾਬਾਂ ਦੇਖੋ ਇਹ ਆਮ ਦੁਨੀਆਂ ਨਾਲੋਂ ਜ਼ਿਆਦਾ ਖ਼ੁਦਾ ਪ੍ਰਸਤ ਹਨ । ਜੇ ਇਹ ਜੱਲਾਦ ਦਾ ਕੰਮ ਨਾ ਕਰਨਗੇ ਤਾਂ ਬਾਦਸ਼ਾਹ ਹੋਰ ਕਿਸੇ ਨੂੰ ਇਸ ਕੰਮ ਤੇ ਲਾਏਗਾ, ਜੱਲਾਦ ਕਿਸੇ ਨੇ ਤਾਂ ਬਣਨਾਂ ਹੀ ਏ । ਫ਼ਰਕ ਸਿਰਫ਼ ਸੋਚਣ ਦਾ ਏ । ਗੁਰੂ ਦਾ ਲੰਗਰ ਸਭ ਲਈ ਸਾਂਝਾ ਏ । ਮਹਾਰਾਜ ਦੇ ਬੋਲ ਜਦ ਸੰਗਤਾਂ ਸੁਣੇ ਤਾਂ ਸਿਰ ਨਿਵਾ ਦਿੱਤਾ ।

—ਇਹ ਗੱਲ ਸਾਡੀ ਸਮਝ ਤੋਂ ਬਾਹਰ ਏ । ਬੋਲ ਇੱਕ ਸਿੱਖ ਦੇ ਸਨ ।

—ਕਾਤਲ ਤੇ ਜੱਲਾਦ ਨੂੰ ਵੀ ਹੱਕ ਦਿਉ ਜਿਉਣ ਦਾ । ਇਹਨਾਂ ਦੀਆਂ ਆਦਤਾਂ ਆਪੇ ਬਦਲ ਜਾਣਗੀਆਂ । ਫ਼ਰਮਾਇਆ ਸਤਿਗੁਰਾਂ ।

—ਤੁਸੀਂ ਮੁਹੰਮਦ ਬਖਸ਼ ਦੀ ਬਹਿਣੀ ਬਹੋ । ਸਮਾਜ ਵਿਚ ਤੁਹਾਡੀ ਇੱਜ਼ਤ ਵਧੂ ।

—ਜੱਲਾਦਾਂ ਨੂੰ ਤਾਰਦੇ ਦੁਖੀਆਂ ਦਾ ਦੁਖ ਨਿਵਾਰਦੇ, ਸਤਿਗੁਰ ਆਪਣੀ ਮੰਜ਼ਿਲ ਵੱਲ ਤੁਰ ਪਏ ।



# ੨੭

## ਸੂਫ਼ੀ ਲੋਕ

—ਸੂਫ਼ੀ ਮਤ ਅਰਬ ਦੀ ਕੁੱਖ ਵਿਚੋਂ ਉਭਰਿਆ । ਇਕ ਪਾਸੇ ਹਜ਼ਰਤ ਮੁਹੰਮਦ ਦੇ ਪੈਰੋਕਾਰ ਸਨ ਦੂਜੇ ਪਾਸੇ ਸੂਫ਼ੀ ਮਤ ਨੇ ਆਪਣੀ ਧੂਣੀ ਧੁਖਾ ਦਿੱਤੀ । ਇਸਲਾਮ ਤੋਂ ਜ਼ਰਾ ਵੱਖ ਹੋ ਕੇ ਸੂਫ਼ੀਆਂ ਨੇ ਆਪਣਾ ਝੰਡਾ ਗੱਡਿਆ । ਉਦੋਂ ਇਸਲਾਮ ਕਾਫ਼ੀ ਫੈਲ ਚੁੱਕਾ ਸੀ । ਇਸਲਾਮ ਪਹਿਲਾਂ ਆਪਣੇ ਅਸੂਲਾਂ ਤੇ ਫੈਲਿਆ ਤੇ ਕਈਆਂ ਸ਼ੌਕ ਨਾਲ ਇਸਲਾਮ ਨੂੰ ਕਬੂਲਿਆ, ਫਿਰ ਤਲਵਾਰ ਦੇ ਜ਼ੋਰ ਨਾਲ ਇਸਲਾਮ ਦੀ ਤਰੱਕੀ ਹੋਈ । ਇਥੇ ਆਣ ਕੇ ਕੁਝ ਵਿੱਥ ਪੈ ਗਈ । ਸੂਫ਼ੀਆਂ ਨੇ ਸਿਰ ਚੁੱਕਿਆ । ਹਿੰਦੁਸਤਾਨ ਵਿਚ ਬਾਦਸ਼ਾਹਾਂ ਨੇ ਇਸਲਾਮ ਦੇ ਖ਼ੂਬ ਡੰਕੇ ਵਜਾਏ । ਇਸ ਲਈ ਹਿੰਦੂ ਜਾਤ ਪਾਤ ਦੀ ਚਰਖੜੀ ਵਿਚ ਘੁੰਮ ਰਹੇ ਸਨ । ਉੱਚੀਆਂ ਜਾਤਾਂ ਵਾਲੇ ਨੀਵੀਂ ਜਾਤ ਵਾਲੇ ਨੂੰ ਆਪਣੇ ਚੌਂਕੇ ਨਾ ਚੜ੍ਹਨ ਦਿੰਦੇ । ਬ੍ਰਾਹਮਣ ਤੋਂ ਜੇ ਕਿਸੇ ਅਛੂਤ ਦਾ ਪ੍ਰਛਾਵਾਂ ਲਿਆ ਜਾਂਦਾ ਤਾਂ ਘਰ ਜਾ ਕੇ ਵਾਰ ਵਾਰ ਇਸ਼ਨਾਨ ਕਰਦਾ। ਪਾਣੀ ਪਿੰਡ ਵਿਚ ਹੁੰਦਿਆਂ ਹੋਇਆਂ ਵੀ ਦੂਰ ਤੋਂ ਲਿਆਉਂਦੀਆਂ ਉਹਨਾਂ ਦੀਆਂ ਤੀਵੀਆਂ । ਉਹਨਾਂ ਦੀ ਵਸੋਂ ਵੀ ਪਿੰਡ ਤੋਂ ਬਾਹਰ ਕਰ ਦਿੱਤੀ ਸੀ ਧਰਮ ਦੇ ਠੇਕੇਦਾਰਾਂ ਨੇ । ਏਸ ਗੱਲ ਤੋਂ ਬਾਦਸ਼ਾਹ ਨੇ ਫ਼ਾਇਦਾ ਉਠਾਇਆ ਤੇ ਐਲਾਨ ਕੀਤਾ। ਸਭ ਤੋਂ ਪਹਿਲਾਂ ਨੀਚ ਜਾਤਾਂ ਨੇ ਇਸਲਾਮ ਕਬੂਲ ਕੀਤਾ । ਬਰਾਬਰ ਦਾ ਹੱਕ ਮਿਲਿਆ । ਇਕ ਥਾਲੀ ਵਿਚ ਖਾਣ ਦੀ ਇਜਾਜ਼ਤ ਮਿਲ ਗਈ ।

—ਸਿਆਣੇ ਤੇ ਅਕਲਮੰਦ ਅਤੇ ਖ਼ੁਦਾ-ਪ੍ਰਸਤ ਬੰਦਿਆਂ ਨੇ ਇਕ ਹੋਰ ਧਰਮ ਦੀ ਕਾਢ ਕੱਢੀ । ਉਹ ਸੀ ਸੂਫ਼ੀ ਮਤ । ਅਰਬ ਦੀ ਕੁੱਖ ਵਿਚੋਂ ਇਕ ਮਾਂ ਜੰਮੀ ਜਿਸ ਦਾ ਨਾਂ ਸੀ ਰੁਬੀਆ । ਉਸ ਆਪਣੀ ਲਿਵ ਖ਼ੁਦਾ ਨਾਲ ਜੋੜੀ ਖ਼ੁਦਾ ਦੇ ਨਾਲ ਇਕ-ਮਿਕ ਹੋ ਗਈ । ਜਦ ਉਹ ਖ਼ੁਦਾ ਦਾ ਰੂਪ ਬਣ ਗਈ । ਇਹ ਰਾਜ਼ ਜਦ ਲੋਕਾਂ ਪੁਛਿਆ ਤਾਂ ਉਹ ਕੁਝ ਦੱਸ ਨਾ ਸਕੀ । ਹਜ਼ਰਤ ਮੂਸਾ ਤੋਂ ਵੀ ਲੋਕਾਂ ਪੁਛਿਆ ਸੀ ਕਿ ਤੂੰ ਖ਼ੁਦਾ ਨਾਲ ਕੀ ਗੱਲਾਂ ਕੀਤੀਆਂ ? ਖ਼ੁਦਾ ਕਿਹੋ ਜਿਹਾ ਸੀ ? ਪਰ ਉਹ ਦੱਸ ਨਹੀਂ ਸੀ ਸਕਿਆ । ਇਕ ਬੂਟੇ ਨਾਲ ਦੂਜਾ ਬੂਟਾ ਲੱਗ ਗਿਆ । ਜੋਤ ਨਾਲ ਜੋਤ ਜਗੀ, ਇਕ ਚਿਰਾਗ਼ ਰੋਸ਼ਨ ਹੋ ਗਿਆ ।

—ਕੱਚੀ ਉਨ ਜਾਂ ਸੂਫ਼ ਦਾ ਉਹ ਚੋਗਾ ਪਾਉਂਦੇ ਸਨ ਤੇ ਇਹ ਉਨ੍ਹਾਂ ਦੀ ਨਿਸ਼ਾਨੀ ਸੀ । ਇਸ ਲਈ ਲੋਕ ਉਨ੍ਹਾਂ ਨੂੰ ਸੂਫ਼ੀ ਆਖਣ ਲੱਗ ਪਏ ।

—ਦੁਨੀਆਂ ਨੂੰ ਉਹ ਇਕ ਸਫ਼ੀਨਾ ਆਖਦੇ ਸਨ । ਇਹ ਦੁਨੀਆਂ ਇਕ ਝੂਠ ਦਾ ਪਸਾਰਾ ਏ । ਬੰਦੇ ਦੀ ਜ਼ਿੰਦਗੀ ਦਾ ਮਕਸਦ ਸਿਰਫ਼ ਇਕੋ ਏ ਕਿ ਮਹਿਬੂਬ ਦਾ ਉਹ ਨਜ਼ਾਰਾ ਕਰ ਲੈਣ । ਬੁਰਕੇ ਵਿਚ ਨੰਗੇ ਮੂੰਹ । ਬਗ਼ਦਾਦ ਦਾ ਸੂਫ਼ੀ ਜੇਨੱਦ ਇਕ ਇਲਾਹੀ ਫ਼ਕੀਰ ਸੀ । ਉਹ ਆਖਦਾ ਸੀ ਕਿ ਰੱਬ ਦਾ ਰੂਪ ਹਰ ਜਗਾਹ ਮੌਜੂਦ ਹੈ ਤੇ ਦੂਈ ਦਵੈਤ ਕੋਈ ਨਹੀਂ ।

—ਮਜ਼ਹਬ ਦੀ ਆੜ ਲੈ ਉਹ ਬੰਦਿਆਂ ਵਿਚ ਪਾੜ ਨਹੀਂ ਸਨ ਪਾਂਦੇ । ਸਾਰੇ ਬੰਦੇ ਭਾਵੇਂ ਉੱਚੀ ਜਾਤ ਦੇ ਹਨ ਭਾਵੇਂ ਨੀਵੀਂ ਜਾਤ ਦੇ ਉਹ ਸਭ ਇਕ ਹਨ । ਉਹ ਸਾਰਿਆਂ ਨੂੰ ਇਕੋ ਅੱਖ ਨਾਲ ਵੇਖਦੇ ।

—ਫ਼ਰੀਦ-ਉਲਦੀਨ-ਅਤਾਰ ਉਨ੍ਹਾਂ ਦਾ ਇਕ ਵੱਡਾ ਸੂਫ਼ੀ ਫ਼ਕੀਰ ਹੋਇਆ ਏ। ਉਹ ਈਰਾਨੀ ਸੀ ਤੇ ਮਹਾਂ ਕਵੀ ਸੀ । ਉਸ ਆਪਣੀ ਕਵਿਤਾ ਵਿਚ ਸੂਫ਼ੀਆਂ ਦੀ ਵਿਆਖਿਆ ਕੀਤੀ ਤੇ ਲੋਕਾਂ ਦੇ ਦਿਲ ਵਿਚੋਂ ਉਨ੍ਹਾਂ ਨੂੰ ਟੁੰਬਿਆ ।

—ਫੇਰ ਉਨ੍ਹਾਂ ਵਿਚ ਵੀ ਵੰਡ ਪੈ ਗਈ । ਇਕ ਬੂਟਾ ਉੱਗਿਆ ਹੋਇਆ ਸੀ ਤੇ ਉਸ ਦੀਆਂ ਟਾਹਣੀਆਂ ਪੁੰਗਰੀਆਂ, ਕੋਂਪਲਾਂ ਨਿਕਲੀਆਂ, ਡੋਡੀਆਂ ਪਈਆਂ, ਫੁੱਲ ਲੱਗੇ । ਹੁਣ ਲੋਕਾਂ ਨੇ ਉਨ੍ਹਾਂ ਨੂੰ ਫ਼ਿਰਕਿਆਂ ਵਿਚ ਵੰਡ ਦਿੱਤਾ । ਅਤਾਰਦ, ਅਜੀਰ, ਅਬੂ, ਬਸਤਾਨੀ, ਜੇਨੈਦ, ਸੈਨਾ, ਇਨੂਕਰਾਨੀ ਆਦਿ ਲਾਸਾਨੀ ਫਿਰਕੇ ਬਣ ਗਏ ।

—ਇਨ੍ਹਾਂ ਸੂਫ਼ੀਆਂ ਨੇ ਸਿੱਖ ਧਰਮ ਨੂੰ ਬੜਾ ਨੇੜੇ ਹੋ ਕੇ ਵੇਖਿਆ । ਸਿੱਖ ਧਰਮ ਵੀ ਸੂਫ਼ੀਆਂ ਨਾਲ ਬਹੁਤਾ ਮਿਲਦਾ ਜੁਲਦਾ ਸੀ । ਲੋਕ ਬਹੁਤ ਜਲਦੀ ਉਹਨਾਂ ਦੇ ਮਗਰ ਲੱਗ ਪਏ । ਕੋਈ ਮਜ਼ਹਬ ਵਿਚ ਖ਼ਲਲ ਨਹੀਂ ਸੀ ਪੈਂਦਾ । ਵਾੜਾਂ ਟੱਪਣੀਆਂ ਨਹੀਂ ਸਨ ਪੈਂਦੀਆਂ । ਰਾਹ ਸਿੱਧਾ ਸੀ ਤੇ ਆਮ ਲੋਕਾਂ ਦੀ ਸਮਝ ਵਿਚ ਆ ਜਾਂਦਾ ਸੀ । ਲੋਕਾਂ ਦੇ ਹਿਰਦਿਆਂ ਤਕ ਬਾਣੀ ਦਾ ਅਸਰ ਹੋਇਆ । ਸੂਫ਼ੀ ਫ਼ਕੀਰ ਵੀ ਸਿੱਖਾਂ ਵਾਂਗੂੰ ਆਮ ਬੋਲੀ ਵਿਚ ਲੋਕਾਂ ਨੂੰ ਸਮਝਾਉਂਦੇ । ਇਨ੍ਹਾਂ ਦੋਹਾਂ ਫ਼ਿਰਕਿਆਂ ਨੂੰ ਵੇਖ ਕੇ ਹਕੂਮਤ ਦੀ ਹਿੱਕ ਤੇ ਸੱਪ ਲੇਟੇ । ਹਕੂਮਤ ਇਨ੍ਹਾਂ ਦੋਹਾਂ ਦੀ ਵੈਰੀ ਬਣ ਗਈ । ਇਸ ਲਈ ਹਕੂਮਤ ਫੂਕ-ਫੂਕ ਕੇ ਪੈਰ ਧਰਦੀ। ਔਰੰਗਜ਼ੇਬ ਨੂੰ ਜਨੂਨ ਸੀ ਕਿ ਹਿੰਦੁਸਤਾਨ ਦੇ ਹੱਥ ਵਿਚ ਤਸਬੀ ਫੜਾ ਦੇਵੇ ਅਤੇ ਹਕੂਮਤ ਤਾ-ਕਿਆਮਤ ਤਕ ਬਣੀ ਰਹੇ । ਰਾਜਪੂਤਾਂ ਦਾ ਕਾਫ਼ੀ ਜ਼ੋਰ ਸੀ । ਸੂਫ਼ੀਆਂ ਨੇ ਆਪਣਾ ਦਾਣਾ ਸੁਟਿਆ ਤੇ ਆਪਣੀ ਚੰਗੀ ਧਾਕ ਜਮਾ ਲਈ । ਬਹੁਤ ਸਾਰੇ ਹਾਕਮ ਨੇਕ ਮੁਸਲਮਾਨ ਸੂਫ਼ੀ ਮਤ ਵਿਚ ਆ ਚੁਕੇ ਸਨ । ਔਰੰਗਜ਼ੇਬ ਤਰਲੋ-ਮੱਛੀ ਹੋਇਆ ਪਰ ਕਿਸੇ ਨੇ ਪਰਵਾਹ ਨਾ ਕੀਤੀ ।

—ਮੁਹੰਮਦ ਬਖ਼ਸ਼, ਮੂਸਾ ਰੋਪੜੀ, ਡਸਕਾ ਮੀਰ, ਭੀਖਣ ਸ਼ਾਹ ਤੇ ਸੈਫ਼ਲਦੀਨ ਦਾ ਗੁਰੂ ਸਾਹਿਬ ਨੂੰ ਮਿਲਣਾ ਅਤੇ ਘਿਉ ਖਿਚੜੀ ਹੋ ਜਾਣਾ, ਕੀ ਇਹ ਹਕੂਮਤ ਦੀ ਅੱਖ ਵਿਚ ਕੁੱਕਰੇ ਦਾ ਕੰਮ ਨਾ ਦਿੰਦਾ ? ਸੱਪ ਲੇਟੇ ਪਰ ਸੱਪ ਫੜੇ ਨਹੀਂ ਸਨ ਜਾ ਸਕਦੇ । ਬਾਦਸ਼ਾਹ ਦਾ ਸੁਪਨਾ ਪੂਰਾ ਹੋਣਾ ਬਹੁਤ ਜ਼ਰੂਰੀ ਏ । ਫਿਰ ਸ਼ਾਹ ਜਹਾਨ ਦੇ ਪੁੱਤ ਦਾ ।

—ਹਿੰਦੁਸਤਾਨ ਦੀ ਸਾਰੀ ਆਬਾਦੀ ਇਸਲਾਮ ਕਬੂਲ ਕਰ ਲਵੇ ਇਹ ਇਕ ਖ਼ਾਬ ਸੀ ਔਰੰਗਜ਼ੇਬ ਦਾ । ਫੇਰ ਮੁਗ਼ਲ ਹਕੂਮਤ ਕਦੀ ਵੀ ਨਹੀਂ ਉੱਖੜ ਸਕਦੀ। ਹਿੰਦੂ ਧਰਮ ਕੱਚ ਦਾ ਧਾਗਾ ਨਹੀਂ ਸੀ ਉਸ ਦੀਆਂ ਜੜ੍ਹਾਂ ਪਤਾਲ ਵਿਚ ਸਨ । ਉਸ ਦੇ ਦਸ ਪੁੱਤ ਜੇ ਕਿਤੇ ਧਰਮ ਦੀ ਵੇਦੀ ਚੜ੍ਹ ਵੀ ਗਏ ਤਾਂ ਕੀ ਫ਼ਰਕ ਪੈਂਦਾ ਏ । ਬੜਾ ਵੱਡਾ ਪਿਆ ਏ ਹਿੰਦੁਸਤਾਨ । ਘਿਉ ਦੀਆਂ ਕਰੂਲੀਆਂ ਕਰਦਾ ਹਿੰਦੁਸਤਾਨ ਜੇ ਸੂਫ਼ੀਆਂ ਤੇ ਸਿੱਖਾਂ ਦੀ ਮਾਲਾ ਜਪਣ ਲੱਗ ਪੈਂਦਾ ਏ ਤਾਂ ਕੀ ਫ਼ਰਕ ਪੈਂਦਾ ਸੀ ਹਕੂਮਤ ਨੂੰ । ਪਰ ਏਦਾਂ ਹੋ ਨਹੀਂ ਸੀ ਸਕਦਾ । ਏਸ ਅਖਾੜੇ ਵਿਚ ਕੁਝ ਸਿਰ ਫਿਰੇ ਹਕੂਮਤ ਨਾਲ ਟੱਕਰ ਲੈਣ ਲਈ ਤਿਆਰ ਹੋ ਰਹੇ ਸਨ । ਪਰ ਗੁਰਾਂ ਨੇ ਉਹਨਾਂ ਦੇ ਹੱਥ ਇਕ ਮਾਲਾ ਦੇ ਦਿੱਤੀ, ਜਪੋ ਭਾਈ ਅਜੇ ਵਕਤ ਨਹੀਂ ਆਇਆ । ਜ਼ੁਲਮ ਸਹਿਣ ਦੀ ਸ਼ਕਤੀ ਦਿੱਤੀ ਗੁਰਾਂ ਤੇ ਸੂਫ਼ੀ ਫ਼ਕੀਰਾਂ ਨੇ ਪਹਿਲਾਂ ਆਪ ਜ਼ੁਲਮ ਸਿਹਾ ਤੇ ਫਿਰ ਆਪਣੇ ਚੇਲਿਆਂ ਨੂੰ ਜ਼ੁਲਮ ਸਹਿਣ ਦੀ ਸ਼ਕਤੀ ਬਖ਼ਸ਼ੀ।

ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥

**—ਪੰਜਾਬ ਵਿਚੋਂ ਇਹ ਲਹਿਰ ਉੱਠੀ ਤੇ ਦਿੱਲੀ ਦੇ ਆਸੇ ਪਾਸੇ ਫ਼ੈਲੀ । ਸਤਿਗੁਰ ਇਸ ਨੂੰ ਬਿਹਾਰ, ਬੰਗਾਲ,** ਆਸਾਮ ਤੇ ਯੂ.ਪੀ. ਦੇ ਇਲਾਕਿਆਂ ਵਿਚ **ਵੀ ਫੈਲਾਉਣਾ ਚਾਹੁੰਦੇ ਸਨ । ਇਹ** ਮਿਸ਼ਨ ਲੈ ਕੇ ਨਿਕਲਿਆ ਮੇਰਾ ਸਤਿਗੁਰ ।

**—ਲੋਅ ਕਿਤੇ ਲੱਗੀ, ਦੀਪਕ ਕਿਤੇ** ਜਾਗਿਆ ਚਿਰਾਗ਼ ਕਿਤੇ ਰੋਸ਼ਨ ਹੋਇਆ।

**—ਚਿਰਾਗ਼ ਪਾਣੀ ਦੀ ਹਿੱਕ ਤੇ** ਕਦੇ ਵੀ ਨਹੀਂ ਬਲਦੇ ।

**—ਜੋਤ ਤੋਂ ਜੋਤ ਜਗਦੀ ਏ ।** ਫੂਕਾਂ ਮਾਰ ਕੇ ਜੋਤਾਂ ਬੁਝਾਈਆਂ ਨਹੀਂ ਜਾਂਦੀਆਂ।



## ੨੯

# ਖੂਹੀ ਠਾਕਰ ਦੀ

ਇਕ ਪਿੰਡ ਮਾਲੋਵਾਲ ਸੀ । ਕਾਮੇ ਲੋਕਾਂ ਦੀ ਵਸੋਂ ਜ਼ਿਆਦਾ ਸੀ । ਦੋ ਚਾਰ ਘਰ ਠਾਕਰਾਂ ਦੇ ਸਨ ਜੋ ਕਿ ਪਿੰਡ ਦੇ ਰਾਖੇ ਸਨ । ਸਰਕਾਰੇ ਦਰਬਾਰੇ ਉਹਨਾਂ ਦੀ ਪੁਛ ਸੀ । ਸਲਾਮਾਂ ਦੇ ਸਿਰ ਸਦਕੇ ਹਾਕਮ ਠਾਕਰਾਂ ਨਾਲ ਹੱਸ ਕੇ ਬੋਲ ਪੈਂਦਾ । ਠਾਕਰ ਏਨੀ ਹੀ ਗੱਲ ਵਿਚ ਨਿਹਾਲ ਹੋ ਜਾਂਦੇ । ਲਗਾਨ ਦੀਆਂ ਥੈਲੀਆਂ ਜਿਸ ਠਾਕਰ ਦੇ ਹੱਥ ਵਿਚ ਹੁੰਦੀਆਂ, ਦਰਬਾਨ ਉਸ ਨੂੰ ਹਾਕਮ ਕੋਲ ਜਾਣ ਦਿੰਦਾ । ਜਿਹੜੇ ਖ਼ਾਲੀ ਹੱਥ ਹੁੰਦੇ ਉਹ ਖਲੋਤੇ ਖਲੋਤੇ ਆਕੜ ਜਾਂਦੇ । ਉਹਨਾਂ ਦੀ ਇਜ਼ਤ ਹੱਡੀ ਚੂਸਣ ਵਾਲੇ ਕੁੱਤੇ ਤੋਂ ਘੱਟ ਸੀ । ਜਿਹੜੀ ਦੁਰਗਤ ਉਹਨਾਂ ਦੀ ਸਰਕਾਰੇ ਹੁੰਦੀ ਉਹੋ ਹੀ ਉਹ ਪਿੰਡ ਦੇ ਕੰਮੀਆਂ ਨਾਲ ਕਰਦੇ । ਭੌਂ ਨੂੰ ਕੁੱਟ ਲੈਣਾ ਜਾਂ ਕੰਮੀਂ ਨੂੰ ਕੁੱਟ ਲੈਣਾ ਇਕ ਬਰੋਬਰ ਸੀ ।

ਲੋਭੀ, ਲਾਲਚੀ, ਹਿਰਸੀ, ਕੰਜੂਸ ਐਬਾਂ ਦੀ ਕੁਥਲੀ ਸਿਤਾਰਿਆਂ ਨਾਲ ਜੜੀ ਹੋਈ ਰੇਸ਼ਮੀ ਡੋਰੀਆਂ ਵਿਚ ਬਝੀ ਹੋਈ । ਮੌਜ ਵਿਚ ਆਇਆ ਠਾਕਰ ਤਾਂ ਮੋਹਰਾਂ ਦਾ ਮੀਂਹ ਵਰ੍ਹਾ ਦਿੰਦਾ ਤੇ ਜੇ ਕੋਈ ਮੂੰਹੋਂ ਮੰਗ ਬਹਿੰਦਾ ਤਾਂ ਮੌਤ ਪੈ ਜਾਂਦੀ । ਠਾਕਰ ਦੇ ਚੇਹਰੇ ਤੇ ਕੱਦ ਹਾਸਾ ਖਿੜਦਾ ਏ । ਲੋਕ ਇਸ ਇੰਤਜ਼ਾਰ ਵਿਚ ਰਹਿੰਦੇ ।

ਠਾਕਰ ਨੇ ਪਿੰਡ ਵਿਚ ਖੂਹ ਲਗਵਾਇਆ ਹੋਇਆ ਸੀ । ਉਤੇ ਪੱਕੀ ਮਣ ਬਣਵਾਈ ਸੰਗੇ ਮਰ ਮਰ ਦੀ । ਰਾਂਗਲੀ ਭੌਣੀ ਲਗਵਾਈ ਤੇ ਲੱਜ ਪਾਈ ਘੁੰਗਰੂਆਂ ਵਾਲੀ । ਅਲ੍ਹੜ ਮੁਟਿਆਰ ਭਰ ਜੋਬਨ ਵਿਚ ਆਈ ਉਹ ਪਾਣੀ ਭਰ ਸਕਦੀ ਸੀ ਜਿਹੜੀ ਠਾਕਰਾਂ ਦੀ ਨਜ਼ਰ ਚੜ੍ਹੇ । ਪਿੰਡ ਵਿਚ ਇਹ ਗੱਲ ਮਸ਼ਹੂਰ ਸੀ ਕਿ ਖੂਹ ਦਾ ਪਾਣੀ ਖਾਰਾ ਏ । ਪੂਰੇ ਪਏ ਹਓ ਹਨ, ਕੌੜਾ ਏ ਪਰ ਫੇਰ ਵੀ ਲੋਕ ਠਾਕਰਾਂ ਦੇ ਖੂਹ ਦਾ ਪਾਣੀ ਪੀਣਾਚਾਹੁੰਦੇ ਸਨ ।

ਖੂਹ ਖਾਰਾ ਨਹੀਂ ਸੀ । ਪਾਣੀ ਵੀ ਕੌੜਾ ਨਹੀਂ ਸੀ । ਪੂਰਿਆਂ ਦਾ ਕਿਤੇ ਨਾਂ ਨਹੀਂ ਸੀ । ਖੂਹ ਮੈਲਾ ਹੋ ਜਾਊ, ਮਹਿੰਦੀ ਲੱਥ ਜਾਊ ਮਣ ਦੀ । ਮਣ ਨਾ ਹੋਈ ਮੁਟਿਆਰ ਦੀ ਤਲੀ ਹੋਈ । ਕੰਮੀ ਖੂਹ ਦੀ ਭੌਣੀ ਨੂੰ ਹੱਥ ਨਹੀਂ ਸੀ ਲੱਗਾ ਸਕਦਾ।

—ਅੱਬ ਦਿੱਲੀ ਕੀ ਸਰਹੱਦ ਆ ਗਈ । ਹਮ ਦਿੱਲੀ ਕੇ ਰਹਿਨੇ ਵਾਲੇ ਹੈਂ । ਮੁਝ ਕੋ ਮਾਲੂਮ ਹੈ ਕਿ ਯਹਾਂ ਕੇ ਲੋਗ ਕਹਿਤੇ ਕੁਛ ਹੈਂ ਔਰ ਕਰਤੇ ਕੁਛ ਹੈਂ । ਇਸ ਲਿਯੇ ਜਬ ਤੱਕ ਹਮਾਰਾ ਕਾਫ਼ਲਾ ਦਿੱਲੀ ਨਹੀਂ ਪਹੁੰਚਜਾਤਾ ਕੋਈ ਸ਼ਖਸ ਇਸ ਇਲਾਕੇ ਪਰ ਰਾਏ ਜ਼ਾਹਰ ਨਾ ਕਰੇ । ਅਬ ਮੈਂ ਇਸ ਇਲਾਕੇ ਕੇ ਬਾਰੇ ਮੇਂ ਬਤਾਊਂਗਾ

ਕੇ ਦੇਹਲੀ ਔਰ ਪੰਜਾਬ ਮੇਂ ਕਿਆ ਫ਼ਰਕ ਹੈ । ਮੈਂ ਜਾਨਤਾ ਹੂੰ । ਉਦੈ ਸਿੰਘ ਰਾਠੌਰ ਆਖਣ ਲੱਗਾ ।

—ਅਸਾਂ ਕਿਹੜੇ ਦਾਣੇ ਲੈਣੇ ਹਨ, ਤੁਸੀਂ ਇਹਨਾਂ ਬੰਦਿਆਂ ਨਾਲ ਨਿਬੜੋ—ਮਾਮਾ ਕ੍ਰਿਪਾਲ ਚੰਦ ਦੇ ਬੋਲ ਸਨ ।

—ਯੇਹ ਪਾਨੀਪਤ ਕੀ ਧਰਤੀ ਹੈ । ਯੇਹ ਧਰਤੀ ਖ਼ੂਨ ਕੀ ਪਿਆਸੀ ਹੈ, ਇਸ ਜ਼ਮੀਨ ਨੇ ਹਜ਼ਾਰੋਂ ਇਨਾਸਨੋਂ ਕਾ ਖ਼ੂਨ ਪੀਆ ਹੈ । ਜਿਸ ਜਗਾਹ ਇਨਸਾਨ ਕਾ ਖ਼ੂਨ ਗਿਰੇ ਵਹਾਂ ਫਸਲ ਤੋ ਕਿਆ ਦਰਖਤ ਭੀ ਪੈਦਾ ਨਹੀਂ ਹੋਤਾ, ਯਹਾਂ ਕੇ ਆਦਮੀ ਨਿਰਮੋਹੀ ਹੈਂ । ਯਹਾਂ ਬਾਪ ਬੇਟੇ ਕੇ ਲੂਹ ਸੇ ਵੂਜ਼ੂ ਕਰਤਾ ਹੈ ਔਰ ਬੇਟਾ ਬਾਪ ਕੇ ਲਹੂ ਸੇ ਗ਼ੁਸਲ । ਯਹਾਂ ਇਨਸਾਨੀਅਤ ਨਾਮ ਕੀ ਕੋਈ ਚੀਜ਼ ਨਹੀਂ । ਝੂਠ ਬੋਲਨਾ ਯਹਾਂ ਕੇ ਬਾਸ਼ਿੰਦੋ ਕਾ ਬਾਏਂ ਹਾਥ ਕਾ ਕਰੱਤਵ ਹੈ । ਸੱਚ ਯਹਾਂ ਤਰਾਜੂ ਮੇਂ ਤੋਲਾ ਜਾਤਾ ਹੈ । ਸੱਚ ਕੀ ਯਹਾਂ ਕੋਈ ਕੀਮਤ ਨਹੀਂ ।

ਰਾਠੌਰ ਭਈਆ ਜਿਸ ਤਰ੍ਹਾਂ ਤੇਰੀ ਮਰਜ਼ੀ, ਅਸੀਂ ਤਾਂ ਤੇਰੇ ਮਗਰ ਹਾਂ । ਦਿੱਲੀ ਜਿਸ ਤਰ੍ਹਾਂ ਤੇਰੀ ਮਰਜ਼ੀ ਲੈ ਚੱਲ । ਦਿੱਲੀ ਜਾ ਕੇ ਅਸੀਂ ਜਾਣੀਏ ਤੇ ਸਾਡਾ ਕੰਮ, ਪਿੰਡ ਦੇ ਠਾਕਰ ਨੂੰ ਤੂੰ ਜਾਣਦਾ ਏਂ—ਮਾਮਾ ਕ੍ਰਿਪਾਲ ਚੰਦ ਆਖਣ ਲੱਗਾ ।

ਮੈਂ ਇਨਕੀ ਪੀੜੀਉਂ ਸੇ ਵਾਕਫ਼ ਹੂੰ । ਦਿੱਲੀ ਮੇਂ ਮੈਨੇ ਇਨਕੋ ਬਹੁਤ ਦਫ਼ਾ ਦੇਖਾ ਹੈ । ਸੱਚ ਬੋਲਨਾ ਇਨਕੀ ਘੁਟੀ ਮੇਂ ਨਹੀਂ । ਇਨਕਾ ਕੋਈ ਧਰਮ ਨਹੀਂ । ਕੋਈ ਕਰਮ ਨਹੀਂ । ਪੈਸਾ ਹੀ ਇਨਕਾ ਈਮਾਨ ਹੈ । ਯੇਹ ਚੜ੍ਹਤੇ ਸੂਰਜ ਕੋ ਸਲਾਮ ਕਰਤੇ ਹੈਂ । ਬਸ ਇਸ ਸੇ ਜ਼ਿਆਦਾ ਕਿਆ ਕਹੂੰ । ਉਦੈ ਸਿੰਘ ਆਖ ਕੇ ਚੁਪ ਹੋ ਗਿਆ ।

ਕੂੰਏਂ ਕੀ ਬਾਤ ਮੇਂ ਸਦਾਕਤ ਕੰਮ ਹੈ, ਫ਼ਰੇਬ ਜ਼ਿਆਦਾ ।

—ਘਰ ਦੇ ਬੰਦਿਆਂ ਦੀਆਂ ਕਿਸੇ ਗਰਾਹੀਆਂ ਥੋਹੜੀ ਗਿਣੀਆਂ ਹੋਈਆਂ ਹਨ।

—ਯੇਹ ਘਰ ਵਾਲੋਂ ਕੋ ਪਹਿਲੇ ਉਂਗਲੀਓਂ ਪਰ ਨਚਾਤੇ ਹੈਂ ਔਰ ਬਾਅਦ ਮੇਂ ਯੇਹ ਤਜਰਬਾ ਦੇਹਲੀ ਪਰ ਕੀਯਾ ਜਾਤਾ ਹੈ । ਉਦੈ ਸਿੰਘ ਆਖਣ ਲੱਗਾ ।

—ਉਹ ਕਿੱਤਾਂ ।

—ਜੋ ਆਦਮੀ ਘਰ ਪਰ ਤਜਰਬਾ ਕਰਤਾ ਹੈ ਔਰ ਕਾਮਯਾਬ ਹੋ ਜਾਤਾ ਹੈ, ਵੂਹ ਬਾਹਰ ਕਭੀ ਮਾਰ ਨਹੀਂ ਖਾਤਾ ।

—ਗੱਲ ਤਾਂ ਅਕਲ ਦੀ ਏ ।

—ਯੇਹ ਪਨਘਟ ਇਸ ਪਰ ਸੰਗੇ-ਮਰਮਰ ਕਾ ਫ਼ਰਸ਼, ਯੇਹ ਖ਼ੂਬਸੂਰਤ ਚਰਖੜੀ, ਯੇਹ ਚਾਂਦੀ ਕੀ ਗਾਗਰੀਆ ਯੇਹ ਸਭ ਫ਼ਰੇਬ ਹੈਂ। ਅਸਲੀਅਤ ਕੁਛ ਔਰ ਹੈ। ਠਾਕਰ ਕੀ ਜ਼ਬਾਨ ਕੁਛ ਔਰ ਕਹਿਤੀ ਹੈ ਔਰ ਦਿਲ ਕੁਛ ਔਰ। ਠਾਕਰ ਕੇ ਮੂੰਹ ਮੇਂ ਰਾਮ ਰਾਮ ਔਰ ਬੱਗਲ ਮੇਂ ਛੁਰੀ। ਉਦੈ ਸਿੰਘ ਦੀ ਅਵਾਜ਼ ਸੀ।

—ਠਾਕਰ ਤੇ ਗੁਰੂ ਦਾ ਭਗਤ ਏ। ਗੁਰਸਿੱਖ ਏ।

—ਵਿਖਾਵਾਂ ਫ਼ਰੇਬ ਬਗਲੇ ਭਗਤ ਦਾ।

—ਇਹ ਹੋ ਨਹੀਂ ਸਕਦਾ।

—ਵਕਤ ਕਾ ਇੰਤਜ਼ਾਰ ਕਰੋ। ਵਕਤ ਬਤਾਏਗਾ ਕਿ ਠਾਕਰ ਕਹਾਂ ਖੜਾ ਹੈ। ਇਸ ਕੀ ਚਮੜੇ ਕੀ ਜ਼ਬਾਨ ਕਬ ਪਲਟ ਜਾਏ, ਕਬ ਪੈਂਤੜਾ ਬਦਲ ਲਏ, ਕਬ ਕੋਈ ਕਿਆ ਗੁਲ ਖਿਲਾਏ, ਕੋਈ ਕਹਿ ਨਹੀਂ ਸਕਤਾ। ਉਦੈ ਸਿੰਘ ਆਖਣ ਲੱਗਾ।

—ਦਿੱਲੀ ਦੀ ਹਕੂਮਤ ਦੇ ਸਤੂਨ ਜਿਉਂਦੇ ਰਹਿਣ ਹਕੂਮਤ ਨੂੰ ਕਦੇ ਆਂਚ ਨਹੀਂ ਆ ਸਕਦੀ। ਗੁਰੂ ਮੇਹਰਬਾਨ। ਜਿਹਾ ਕੋਈ ਬੀਜੇਗਾ ਤੇਹਾ ਕਟੇਗਾ। ਮਾਮਾ ਕ੍ਰਿਪਾਲ ਚੰਦ ਆਖ ਕੇ ਚੁਪ ਹੋ ਗਿਆ।

—ਜਿਸ ਧਰਤੀ ਕਾ ਲਹੂ ਸਫ਼ੈਦ ਹੋ, ਜਿਸ ਜਗਾਹ ਕੀ ਮਟੀ ਲਹੂ ਕੀ ਪਿਆਸੀ ਹੋ—ਵਹਾਂ ਧਰਮ ਹਵਾ ਕੇ ਝੌਂਕੋਂ ਪਰ ਨਾਚਤਾ ਹੈ, ਜੈਸਾ ਅਨਾਜ ਵੈਸੀ ਬੁਧੀ। ਉਦੈ ਸਿੰਘ ਸੋਚ ਰਿਹਾ ਸੀ।

ਲੰਗਰ ਤਿਆਰ ਹੋ ਰਿਹਾ ਸੀ। ਅਰਦਾਸਾ ਹੋਇਆ। ਲੰਗਰ ਖੁਲ੍ਹਣ ਦਾ ਵਕਤ ਹੋ ਗਿਆ। ਸੰਗਤਾਂ ਪੰਗਤਾਂ ਵਿਚ ਬੈਠ ਗਈਆਂ। ਲੰਗਰ ਵਿਚ ਬਾਕੀ ਤਾਂ ਸਭੇ ਵਸਤਾਂ ਸਨ, ਗੁਰੂ ਦੀਆਂ ਮੇਹਰਾਂ ਸਨ। ਜੇ ਘਾਟ ਸੀ ਤਾਂ ਸਿਰਫ਼ ਪਾਣੀ ਦੀ। ਪਿੰਡ ਵਿਚ ਠਾਕਰਾਂ ਦੇ ਖੂਹ ਤੋਂ ਬਗ਼ੈਰ ਕੋਈ ਖੂਹ ਨਹੀਂ ਸੀ। ਤਲਾਅ ਦਾ ਤਾਂ ਨਾਂ ਨਿਸ਼ਾਨ ਕਿਧਰੇ ਨਜ਼ਰ ਨਹੀਂ ਸੀ ਆਉਂਦਾ। ਲੈ ਦੇ ਕੇ ਠਾਕਰਾਂ ਦੇ ਵੇਹੜੇ ਵਿਚ ਖੂਹ ਸੀ ਜਿਸਦਾ ਪਾਣੀ ਖਾਰਾ।

—ਪਿੰਡ ਦੇ ਭਾਗ ਦੇ ਜੇ ਖੂਹ ਵੀ ਲੱਗਾ ਤਾਂ ਉਹ ਵੀ ਖਾਰਾ। ਇਕ ਪਿੰਡ ਵਾਸੀ ਦੇ ਬੋਲ ਉਭਰੇ।

ਲੰਗਰ ਵਰਤਣਾ ਸ਼ੁਰੂ ਹੋ ਗਿਆ। ਪਾਣੀ ਦੇ ਵੀ ਚੰਗੇ ਗਫ਼ੇ ਲੱਗੇ। ਗੁਰੂ ਮਹਾਰਾਜ ਤੰਬੂ ਤੋਂ ਬਾਹਰ ਆਏ ਤੇ ਲੰਗਰ ਵਿਚ ਚੌਂਕੜਾ ਮਾਰ ਕੇ ਬੈਠ ਗਏ। ਪੰਗਤ ਗੁਰੂ ਮਹਾਰਾਜ ਨਾਲ ਵੀ ਬੈਠੀ।

ਲੰਗਰ ਵਰਤਾਇਆ ਗਿਆ । ਪਾਣੀ ਦਾ ਇਕ ਇਕ ਛੰਨਾ ਵੀ ਦਿੱਤਾ ਮਹਾਂ ਸਿੰਘ ਨੇ । ਸੰਗਤ ਤੇ ਖਾ ਗਈ ਪਰ ਸਾਹਿਬਾਂ ਪਾਣੀ ਦੀ ਮੰਗ ਕੀਤੀ ।

—ਸੇਵਕ ਇਕ ਦੂਜੇ ਦਾ ਮੂੰਹ ਵੇਖ ਰਹੇ ਸਨ ਕਿਸੇ ਨੇ ਜਵਾਬ ਨਾ ਦਿੱਤਾ ।

—ਪਾਣੀ ! ਸਤਿਗੁਰਾਂ ਫ਼ਰਮਾਇਆ ।

—ਪਾਣੀ ਅਜੇ ਆਇਆ ਨਹੀਂ ਜਿੰਨਾ ਪਾਣੀ ਸੀ ਵਰਤਾ ਦਿੱਤਾ ਏ । ਮਹਾਂ ਸਿੰਘ ਪੁਜਾ ਨਹੀਂ । ਪਾਣੀ ਹੁਣੇ ਆਇਆ ਕਿ ਆਇਆ । ਮਾਮਾ ਕ੍ਰਿਪਾਲ ਚੰਦ ਤੇ ਇਕ ਹੋਰ ਬੰਦਾ ਗੱਲ ਵਿਚ ਸਾਫ਼ਾ ਪਾ ਕੇ ਆਖਣ ਲੱਗੇ । ਫਿਰ ਚੁਪ ਹੋ ਗਏ।

—ਏਸ ਪਿੰਡ ਵਿਚ ਕੋਈ ਖੂਹ ਨਹੀਂ । ਸਤਿਗੁਰਾਂ ਫ਼ਰਮਾਇਆ ।

—ਇਕ ਖੂਹ ਏ ।

—ਕਿਹਦਾ ।

—ਠਾਕਰ ਦਾ । ਪਰ ਉਹਦਾ ਪਾਣੀ ਖਾਰਾ ਏ । ਇਕ ਸਿੱਖ ਨੇ ਜਵਾਬ ਦਿੱਤਾ।

—ਕਿਉਂ ਠਾਕਰ ਸਾਹਿਬ ਆਪ ਕੇ ਆਂਗਨ ਮੇਂ ਜੋ ਕੂੰਆਂ ਹੈ ਕਿਆ ਉਸ ਕਾ ਪਾਨੀ ਖਾਰਾ ਹੈ । ਮੋਹਰੋਂ ਨੇ ਉਸ ਪਾਨੀ ਮੇਂ ਮਿਠਾਸ ਪੈਦਾ ਨਹੀਂ ਕੀ । ਉਦੈ ਸਿੰਘ ਦੀ ਅਵਾਜ਼ ਸੀ ।

—ਮਿਠਾਸ ਕਹਾਂ, ਪਾਨੀ ਖਾਰਾ ਹੈ । ਠਾਕਰ ਬੋਲਿਆ ।

—ਨਹੀਂ ਭਾਈ ਖਾਰਾ ਨਹੀਂ । ਖੂਹ ਦਾ ਪਾਣੀ ਨਿਰਮਲ ਏ, ਠੰਡਾ ਏ । ਸਤਿਗੁਰਾਂ ਫ਼ਰਮਾਇਆ ।

—ਠਾਕਰ ਦੇ ਪੈਰਾਂ ਥਲਿਓਂ ਜ਼ਮੀਨ ਨਿਕਲ ਗਈ ।

—ਇਸ ਇਲਾਕੇ ਕੋ ਪਾਨੀ ਕੀ ਕਮੀ ਨੇ ਮਾਰਾ ਵਰਨਾ ਯਹਾਂ ਕੀ ਜ਼ਮੀਨ ਸੋਨਾ ਉਗਲਤੀ । ਉਦੈ ਸਿੰਘ ਵਿਚੇ ਬੋਲ ਪਿਆ ।

—ਹਾਂ ਸਰਕਾਰ । ਜੇ ਫ਼ਸਲ ਦੀ ਘਾਟ ਨਾ ਹੁੰਦੀ ਤਾਂ ਪਿੰਡ ਵਾਲੇ ਮਾਰੇ-ਮਾਰੇ ਕਿਉਂ ਫਿਰਦੇ । ਕਿਉਂ ਗ਼ੁਲਾਮੀ ਕਰਦੇ ਮੁਗ਼ਲਾਂ ਦੀ । ਅਰਜ਼ ਕੀਤੀ ਇਕ ਸਿਖਕ ਨੇ ।

—ਐਸਾ ਕਿਉਂ ? ਫ਼ਰਮਾਇਆ ਸਤਿਗੁਰਾਂ ।

—ਕਿਆ ਜ਼ਰੂਰਤ ਹੈ ਯਹਾਂ ਕੂੰਏਂ ਕੀ । ਯਹਾਂ ਕੇ ਲੋਕ ਸਭ ਦੇਹਲੀ ਮੇਂ ਰਹਿਤੇ ਹੈਂ । ਚੰਦ ਘਰ ਔਰ ਚੰਦ ਔਰਤੇਂ । ਇਨ ਕੇ ਲੀਏ ਇਤਨਾ ਖ਼ਰਚ ਨਹੀਂ ਕੀਆ ਜਾ ਸਕਤਾ । ਹਕੂਮਤ ਐਸੇ ਕਾਮੋਂ ਕੇ ਲੀਏ ਪੈਸਾ ਬਰਬਾਦ ਨਹੀਂ ਕਰਨਾ ਚਾਹਤੀ। ਹਾਕਮ ਇਸ ਤਰ੍ਹਾਂ ਕਹਿਤੇ ਹੈਂ । ਉਦੈ ਸਿੰਘ ਨੇ ਅਰਜ਼ ਕੀਤੀ ।

—ਜੇ ਪਾਣੀ ਦੀ ਸਹੂਲਤ ਪੈਦਾ ਕਰ ਦਿੱਤੀ ਜਾਏ ਤਾਂ ਮੁਗ਼ਲਾਂ ਨੂੰ ਸਿਪਾਹੀ ਕਿੱਥੋਂ ਲੱਭਣ । ਅੱਛਾ ਗੁਰੂ ਮਿਹਰ ਕਰਨਗੇ । ਸਤਿਗੁਰਾਂ ਬਚਨ ਕੀਤੇ ।

—ਪਾਣੀ । ਆਵਾਜ਼ ਸਤਿਗੁਰਾਂ ਦੀ ਸੀ ।

—ਪਾਣੀ ਅਜੇ ਤਕ ਨਹੀਂ ਆਇਆ ।

—ਠਾਕਰ ਦੇ ਖੂਹ ਤੋਂ ਪਾਣੀ ਲੈ ਆਉ । ਗੁਰਾਂ ਫ਼ਰਮਾਇਆ ।

—ਖ਼ਾਰਾ, ਕੌੜਾ ਤੇ ਪੂਰਿਆਂ ਵਾਲਾ ਪਾਣੀ ।

—ਪਾਣੀ ਲੈ ਕੇ ਤਾਂ ਆਉ । ਗਾਗਰਾਂ ਭਰ ਕੇ ਲਿਆਉ । ਕਈ ਵਾਰ ਲੋਕ ਭੁਲੇਖੇ ਵਿਚ ਹੀ ਹੁੰਦੇ ਹਨ । ਪਰਤਖ ਨੂੰ ਪ੍ਰਮਾਣ ਕੀ । ਪਾਣੀ ਲੈਣ ਪਿੰਡ ਦੇ ਕਮੀ ਜਾਣ । ਹੁਕਮ ਦਿੱਤਾ ਗੁਰਾਂ ।

—ਮਹਾਂ ਸਿੰਘ ਵੀ ਆ ਗਿਆ ਹੈ ਪਾਣੀ ਦੀਆਂ ਗਾਗਰਾਂ ਲੈ ਕੇ । ਇਕ ਸਿੱਖ ਬੋਲ ਉੱਠਿਆ ।

—ਇਸ ਪਾਣੀ ਨੂੰ ਵਰਤਿਆ ਨਾ ਜਾਏ । ਠਾਕਰ ਦੇ ਖੂਹ ਨੂੰ ਭਾਗ ਲੱਗਣ ਦਿਉ । ਗੁਰਾਂ ਆਖਿਆ ।

—ਠਾਕਰ ਖ਼ਾਮੋਸ਼ ਖੜਾ ਸੀ । ਉਸ ਬੁਲ੍ਹਾਂ 'ਚੋਂ ਬੁਲ੍ਹ ਨਾ ਚੁੱਕੇ ।

—ਪਿੰਡ ਦੇ ਅਛੂਤ, ਕੰਮੀ ਗਾਗਰਾਂ ਲੈ ਕੇ ਠਾਕਰ ਦੇ ਖੂਹ ਤੇ ਜਾ ਚੜ੍ਹੇ । ਠਾਕਰਾਂ ਦੀਆਂ ਰਕਾਨੜਾਂ ਮੂੰਹ ਵਿਚ ਉਂਗਲੀਆਂ ਪਾਣ ਲੱਗ ਪਈਆਂ । ਪਰ ਕਿਸੇ ਨੇ ਜ਼ਬਾਨ ਨਾ ਖੋਲ੍ਹੀ ।

—ਪਹਿਲਾਂ ਗੁਰਾਂ ਨੇ ਪਾਣੀ ਨਾਲ ਕਰੂਲੀ ਕੀਤੀ, ਹੱਥ ਧੋਤੇ ਤੇ ਫਿਰ ਜਲ ਛਕਿਆ ਅਤੇ ਫ਼ਰਮਾਇਆ ਇਹ ਜਲ ਤਾਂ ਮਿੱਠਾ ਏ, ਠੰਡਾ ਏ ਐਵੇਂ ਦੂਰ ਜਾਂਦੇ ਹੋ ਪਾਣੀ ਲੈਣ ।

—ਸੰਗਤ ਨੇ ਡੰਝਾਂ ਲਾਹ-ਲਾਹ ਕੇ ਪਾਣੀ ਪੀਤਾ ।

—ਸਿਰ ਤੇ ਲੱਡੂਆਂ ਦਾ ਥਾਲ ਚੁੱਕ ਠੁਕਰਾਇਨ ਆ ਗਈ । ਆਖਣ ਲੱਗੀ ਮਿਹਰ ਗੁਰੂ ਦੀ ਬਖ਼ਸ਼ਿਸ਼ ਗੁਰੂ ਦੀ ।

—ਅੱਜ ਤੋਂ ਇਹ ਖੂਹ ਪਿੰਡ ਵਾਲਿਆਂ ਦਾ ਹੋਇਆ । ਠਾਕਰ ਹੱਥ ਜੋੜ ਕੇ ਆਖਣ ਲੱਗਾ ।

—'ਕੋਸ਼ਪਤੀ!' ਸਾਹਿਬਾਂ ਹੁਕਮ ਕੀਤਾ ਜਿੰਨਾ ਵੀ ਖ਼ਰਚ ਆਏ ਇਕ ਤਲਾਅ ਬਣਾ ਦਿੱਤਾ ਜਾਏ । ਸਾਰਾ ਚੜ੍ਹਾਵਾ ਤੇ ਗੁਰੂ ਦੇ ਖ਼ਜ਼ਾਨੇ ਵਿਚੋਂ ਰਕਮ ਖ਼ਰਚ ਕੀਤੀ ਜਾਵੇ । ਫ਼ਰਮਾਇਆ ਗੁਰਾਂ ।

ਪਿੰਡ ਸਾਰਾ ਹੈਰਾਨ ਸੀ ।

—ਜਿਹੜਾ ਗੁਰੂ ਦੇ ਚਰਨੀਂ ਲੱਗ ਗਿਆ ਚੁਰਾਸੀ ਕੱਟੀ ਗਈ । ਇਕ ਸਿੱਖ ਦੇ ਬੋਲ ਸਨ ।

—ਗੁਰਾਂ ਦੀ ਕਰਾਮਾਤ ਨੇ ਖੂਹ ਦਾ ਪਾਣੀ ਮਿੱਠਾ ਕਰ ਦਿੱਤਾ । ਇਕ ਪਿੰਡ ਦਾ ਬੰਦਾ ਬੋਲਿਆ ।

—ਨਹੀਂ ਭਾਈ, ਕਰਾਮਾਤ ਕਹਿਰ ਏ । ਭਲੇ ਲੋਕ ਕਰਾਮਾਤ ਨਹੀਂ ਵਿਖਾਂਦੇ । ਇਥੇ ਇਕ ਝੂਠ ਦਾ ਪਰਦਾ ਸੀ । ਗੁਰੂ ਦੀ ਮਿਹਰ ਸਦਕਾ ਜੇ ਰੇਠੇ ਮਿੱਠੇ ਹੋ ਸਕਦੇ ਹਨ ਤਾਂ ਇਹ ਤਾਂ ਖੂਹ ਏ ।

—ਠਾਕਰ ਦਾ ਨਾਉਂ ਗੋਂਦਾ ਸੀ । ਚਰਨੀਂ ਲੱਗਾ ਕੁਝ ਲੈ ਕੇ ਉੱਠਿਆ ।

—ਮਿਹਰਾਂ ਦੇ ਦਾਤੇ ਨੇ ਭਾਈ ਦੀ ਪਦਵੀ ਦਿੱਤੀ ਤੇ ਆਪਣੇ ਹੱਥੀਂ ਪੱਗ ਬੰਨ੍ਹਵਾਈ । ਸਿੱਖੀ ਦਾ ਵਰਦਾਨ ਦਿੱਤਾ ।

—ਗੋਂਦੇ ਨੂੰ ਏਨਾ ਪਿਆਰ ਆਇਆ ਕਿ ਉਸ ਕਾਫ਼ਲੇ ਨੂੰ ਪੰਜ ਦਿਨ ਜਾਣ ਨਾ ਦਿੱਤਾ । ਕਣਕ ਦੀਆਂ ਭਰੀਆਂ ਭੜੋਲੀਆਂ ਲੰਗਰ ਵਿਚ ਭੇਜ ਦਿੱਤੀਆਂ । ਠੁਕਰਾਇਣ ਤੇ ਆਪ ਲੋਹ ਤੇ ਆਣ ਬੈਠੀ ।

—ਅੱਜ ਪਤਾ ਲੱਗਾ ਏ ਕਿ ਵੰਡ ਕੇ ਖਾਣ ਵਿਚ ਕੀ ਅਨੰਦ ਏ । ਸਾਰੀ ਉਮਰ ਐਵੇਂ ਕੌਡੀਆਂ ਕੱਠੀਆਂ ਕਰਨ ਵਿਚ ਲੰਘਾ ਦਿੱਤੀ ਏ । ਗੁਰੂ ਦੇ ਨਾਮ ਤੇ ਖ਼ਰਚ ਕੀਤਾ ਹੋਇਆ ਧਨ ਵਧੇਗਾ । ਕਦੀ ਕਮੀ ਨਹੀਂ ਆਵੇਗੀ । ਉਦੈ ਸਿੰਘ ਦੀ ਆਵਾਜ਼ ਸੀ ।

—ਡੁੱਬਦਾ ਸੂਰਜ ਖੂਹ ਦੀ ਮਣ ਤੇ ਡੂੰਘੇ ਪਾਣੀ ਵਿਚ ਝਾਤੀਆਂ ਮਾਰ ਰਿਹਾ ਸੀ ।



## ੨੯

# ਮਲੂਕਾ ਚੌਧਰੀ

ਪਿੰਡ ਸੇਖਾ, ਮਾਲੋਵਾਲ ਦੇ ਲਾਗੇ ਸੀ । ਸਾਰੇ ਪਿੰਡ ਇਕੋ ਜਿਹੇ ਹੁੰਦੇ ਹਨ ਸੁਭਾਅ ਵਖਰੇ, ਆਦੇਤਾਂ ਵੱਖ ਸ਼ਕਲਾਂ ਵੱਖ ਸੂਰਤਾਂ ਨਵੇਕਲੀਆਂ । ਕਈ ਪਿੰਡ ਗੁਰੂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰ ਲੈਂਦੇ ਸਨ, ਪਰ ਐਸੇ ਬੰਦੇ ਵੀ ਕਈ ਪਿੰਡਾਂ ਵਿਚ ਵਸਦੇ ਸਨ ਜੋ ਗੁਰੂ ਦਾ ਨਾਂ ਸੁਣਨ ਲਈ ਤਿਆਰ ਨਹੀਂ ਸਨ ।

ਸੀਖਾ ਪਿੰਡ ਵੀ ਉਨ੍ਹਾਂ ਹੀ ਪਿੰਡਾਂ ਵਿਚੋਂ ਹੀ ਸੀ । ਉਥੋਂ ਦਾ ਇਕ ਚੌਧਰੀ ਖਾਂਦਾ ਪੀਂਦਾ, ਬਜ਼ੁਰਗਾਂ ਦੀਆਂ ਮੱਲਾਂ ਮਾਰੀਆਂ ਹੋਈਆਂ ਸਨ । ਲੱਤ ਧਰ ਕੇ ਸਾਰਾ ਦਿਨ ਗਪੌੜੇ ਮਾਰਦਾ । ਉਸ ਸਾਰੀ ਜ਼ਿੰਦਗੀ ਕੱਖ ਭੰਨ ਕੇ ਦੂਹਰਾ ਨਹੀਂ ਸੀ ਕੀਤਾ । ਉਸ ਦੀ ਚੁਗਲੀ ਉਹਦੇ ਅਗੇ ਅਤੇ ਕਿਸੇ ਦੀ ਗੱਲ ਕਿਸੇ ਅਗੇ । ਦੋ ਧੜੇ ਬਣਾ ਕੇ ਫੈਸਲਾ ਵੀ ਉਨ੍ਹਾਂ ਦਾ ਆਪ ਹੀ ਕਰਵਾਉਂਦਾ । ਇਕ ਪਾਸੋਂ ਖਾਣਾ ਅਤੇ ਦੂਜੇ ਪਾਸੋਂ ਗੁਲੱਛਰੇ ਉਡਾਉਣੇ । ਜ਼ਬਾਨ ਵਿਚ ਬੜੀ ਤਾਸੀਰ ਸੀ । ਗੱਲਾਂ ਕਰਦਾ ਤਾਂ ਫੁਲ ਝੜਦੇ । ਗੱਲਾਂ ਦਾ ਗਾਲੜੀ ਹੋਣ ਕਰਕੇ, ਉਸ ਸਾਰੇ ਪਿੰਡ ਨੂੰ ਆਪਣੀ ਉਂਗਲੀ ਲਾਇਆ ਹੋਇਆ ਸੀ । ਘਰੋਂ ਰਜਿਆ ਪੁਜਿਆ ਸੀ । ਕਿਸੇ ਵੇਲੇ ਵੀ ਦਸ ਪੰਜ ਰੁਪਈਏ ਖ਼ਰਚ ਕਰਕੇ ਨੁਕਲ ਪਾਣੀ ਕਰਵਾ ਦੇਣਾ । ਲੋਕ ਮੂੰਹ ਤੇ ਸੌ ਸੌ ਸਿਫਤਾਂ ਕਰਦੇ ਤੇ ਜਿਨ੍ਹਾਂ ਦੀ ਜੜ੍ਹੀਂ ਪਾਣੀ ਦਿੱਤਾ ਹੁੰਦਾ ਉਹ ਸੌ ਸੌ ਗਾਲ੍ਹਾਂ ਕੱਢਦੇ ਤੇ ਫੱਕੜ ਤੋਲਦੇ । ਬੁਰੀਆਂ ਸ਼ਾਮਤਾਂ ਨੂੰ ਗੁਰੂ ਤਾ ਕਾਫ਼ਲਾ ਓਥੇ ਆਣ ਉਤਰਿਆ।

ਅੱਧਾ ਪਿੰਡ ਮੱਥਾ ਟੇਕਣ ਤੇ ਆਇਆ ਪਰ ਕੋਈ ਰਸਦ ਲੈ ਕੇ ਲੰਗਰ 'ਚ ਨਾ ਪੁਜਾ । ਸਤੀ ਦਾਸ ਅਤੇ ਮਤੀ ਦਾਸ ਨੇ ਵਿਚਾਰ ਕੀਤੀ ।

—ਇਹ ਪਿੰਡ ਮੈਨੂੰ ਜੋਗੀਆਂ ਦਾ ਜਾਪਦੈ, ਮਤੀ ਦਾਸ ਆਖਣ ਲੱਗਾ ।

—ਕਿਸੇ ਨਾਥ ਨੇ ਏਸ ਪਿੰਡ ਦੇ ਕੰਨਾਂ 'ਚ ਮੁੰਦਰਾਂ ਪਾਈਆਂ ਹੋਈਆਂ ਹਨ । ਬੋਲ ਮਤੀ ਦਾਸ ਦੇ ਸਨ ।

—ਯੇਹ ਗਾਂਵ ਅਪਨੀ ਕਿਸਮ ਕੇ ਆਪ ਹੈਂ, ਉਦੈ ਸਿੰਘ ਦੀ ਆਵਾਜ਼ ਸੀ ।

—ਮੁਗ਼ਲਾਂ ਦੀ ਹਕੂਮਤ ਕਿੱਦਾਂ ਟੁੱਟ ਜਾਵੇ, ਕਿਦਾਂ ਡੋਲੇ ਤਖ਼ਤ ਦਿੱਲੀ ਦਾ, ਜਦ ਦਿੱਲੀ ਅਤੇ ਲਾਗੇ ਦੇ ਲੋਕ ਅਤੇ ਪਿੰਡ ਇਹੋ ਜਿਹੇ ਹੋਣ । ਬੋਲ ਮਾਮਾ ਕ੍ਰਿਪਾਲ ਚੰਦ ਦੇ ਸਨ ।

—ਲੰਗਰ ਦਾ ਸਾਰਾ ਸਾਮਾਨ ਆਪ ਖ਼ਰੀਦਿਆ ਜਾਏ, ਲੰਗਰ ਛਕਾਇਆ ਜਾਵੇ। ਅੰਨ ਦਾ ਭੋਰਾ ਅੰਦਰ ਜਾਊ, ਸੁਭਾਅ ਬਦਲ ਜਾਣਗੇ । ਮਤੀ ਦਾਸ ਆਖਣ ਲੱਗਾ ।

ਇਕ ਬੁਢੀ ਮਾਈ ਸਿਰ ਤੇ ਆਟੇ ਦੀ ਗੰਢ ਰੱਖ ਕੇ ਲੰਗਰ ਵੱਲ ਆ ਰਹੀ ਸੀ । ਗੰਢ ਭਾਰੀ ਏ, ਜ਼ਰਾ ਗੁਰੂ ਦੇ ਲੰਗਰ ਤਕ ਲੈ ਚਲ, ਬੁਢੀ ਆਖਣ ਲੱਗੀ ।

ਇਕ ਸਿੱਖ ਨੇ ਗੰਢ ਆਪਣੇ ਸਿਰ ਤੇ ਚੁਕ ਲਈ ਤੇ ਲੰਗਰ ਵਿਚ ਆ ਗਿਆ।

—ਵੀਰਾ ਮੈਂ ਆਟਾ ਲੈ ਆਈ ਹਾਂ ਅਤੇ ਦਾਲ ਬੰਨ੍ਹ ਕੇ ਘਰ ਰੱਖ ਆਈ ਹਾਂ, ਕਿਸੇ ਮੇਰੇ ਵੀਰ ਨੂੰ ਆਖੋ ਮੇਰਾ ਹੱਥ ਵਟਾਵੇ, ਬੁਢੀ ਬੋਲ ਰਹੀ ਸੀ ।

—ਮਾਂ ਤੂੰ ਕਿਥੋਂ ਆਈ ਏਂ, ਆਖਣ ਲੱਗਾ ਮਤੀ ਦਾਸ ।

—ਏਸੇ ਪਿੰਡ ਵਿਚੋਂ, ਮੈਂ ਮਲੂਕੇ ਚੌਧਰੀ ਦੀ ਮਾਂ ਹਾਂ । ਆ ਮੇਰੇ ਮੇਰੇ ਬੱਚੜੇ, ਆ ਮੇਰੇ ਪੁੱਤ ਬੁੱਢੀ ਮਾਂ ਦੀ ਮਦਦ ਕਰ ।

ਇਕ ਸਿੱਖ ਗਿਆ, ਦਾਲ ਵੀ ਲੈ ਆਇਆ ਅਤੇ ਲੂਣ ਦੀਆਂ ਡਲੀਆਂ ਵੀ। ਪਰ ਕੋਈ ਬੰਦਾ ਲੰਗਰ ਵੱਲ ਨਾ ਆਇਆ ।

—ਮਲੂਕਾ ਚੌਧਰੀ ਤਖ਼ਤ ਪੋਸ਼ ਤੇ ਬੈਠਾ ਫਕੜ ਤੋਲ ਰਿਹਾ ਸੀ ।

—ਇਕ ਤੇ ਏਨਾ ਗੁਰੂਆਂ ਨੇ ਪਿੰਡ ਲੁੱਟ ਖਾਧੈ । ਜਿਹਦਾ ਜੀਅ ਕਰਦੈ, ਬਗਲੀ ਪਾ ਕੇ ਆ ਜਾਂਦੈ, ਜੀ ਮੈਂ ਗੁਰੂ ਹਾਂ, ਮੈਂ ਗੋਰਖ ਨਾਥ ਦਾ ਚੇਲਾ ਹਾਂ । ਸਾਡੀ ਗੋਡੀ ਕਰਦੇ ਹਨ ? ਮਲੂਕਾ ਚੌਧਰੀ ਆਖ ਰਿਹਾ ਸੀ ।

—ਕਾਹਨੂੰ ਨਰਕ ਦੀ ਪੌੜੀ ਚੜ੍ਹਨ ਲੱਗਾ ਹੈਂ, ਚੌਧਰੀ । ਤੇਰੇ ਕੋਲੋਂ ਕੀ ਮੰਗਦੇ ਹਨ, ਤੂੰ ਕਿਸੇ ਨੂੰ ਦੇਂਦਾ ਕੀ ਹੈਂ, ਕਾਹਨੂੰ ਕ੍ਰਿਸੇ ਦੀ ਨਿੰਦਾ ਕਰਦਾ ਹੈਂ, ਮੂੰਹ ਅਗੇ ਪੱਟੀ ਬੰਨ੍ਹ, ਪਿੰਡ ਦੀ ਖੈਰ ਮੰਗ । ਗੁਲਾਮ ਅਲੀ ਆਖਣ ਲੱਗਾ । ਜਿਹੜਾ ਓਸੇ ਪਿੰਡ ਦੀ ਦੂਜੀ ਪੱਤੀ ਦਾ ਚੌਧਰੀ ਸੀ ।

—ਖ਼ਾਂ ਸਾਹਿਬ, ਹਿੰਦੂ ਧਰਮ ਨੇ ਤਾਂ ਅੱਤ ਹੀ ਚੁਕ ਲਈ ਏ, ਜ਼ਰਾ ਘਰ ਦਾ ਖ਼ਰਚ ਚਲਿਆ ਨਹੀਂ ਤੇ ਅਲਫੀ ਪਾ ਲਈ, ਆਣ ਗ੍ਰਿਹਸਤੀਆਂ ਦਾ ਗਲ ਘੁਟਿਆ। ਮਲੂਕਾ ਚੌਧਰੀ ਬੋਲਿਆ ।

—ਮੂਰਖਾ ਇਹ ਤੇ ਰਾਜੇ ਲੋਕ ਹਨ । ਵੇਖਿਆ ਨਹੀਓਂ ਸ਼ਾਹਾਨਾ ਜਾਹੋ ਜਲਾਲ ਘੋੜੇ, ਊਠ, ਰੱਥ, ਗੜਬੈਲਾਂ, ਤੰਬੂ, ਕਨਾਤਾਂ । ਬਾਦਸ਼ਾਹ ਦਾ ਜਿੱਦਾਂ ਡੇਰਾ ਉਤਰਿਆ ਹੋਵੇ । ਲਗਾਮ ਦੇ ਜ਼ਬਾਨ ਨੂੰ । ਗੁਲਾਮ ਅਲੀ ਦੀ ਆਵਾਜ਼ ਵਿਚ ਜ਼ਰਾ ਤੁਰਸ਼ੀ ਦੀ ਚਾਸ਼ਨੀ ਸੀ ।

ਖੰਘੂਰੇ ਮਾਰਦਾ, ਫੇਰ ਵੀ ਮਲੂਕਾ ਚੌਧਰੀ, ਗੁਰਾਂ ਦੇ ਡੇਰਿਓਂ ਦੀ ਲਾਗੇ ਦਿਓਂ ਲੰਘ ਗਿਆ। ਗੁਰਸਿੱਖਾਂ ਨੇ ਵੀ ਉਹਦੀ ਪਰਵਾਹ ਨਾ ਕੀਤੀ।

—ਗੁਰਾਂ ਦੇ ਡੇਰੇ ਦੇ ਲਾਗਿਓਂ ਚੌਧਰੀ ਨੇ ਲੰਘਣਾ ਤੇ ਸੀ, ਆਦਤ ਤੋਂ ਮਜਬੂਰ ਉਸ ਮੁੱਛਾਂ ਨੂੰ ਮਰੋੜਾ ਦਿੱਤਾ, ਖੰਘੂਰਾ ਮਾਰਿਆ ਤੇ ਆਖਣ ਲੱਗਾ ਕਿ ਸਿੱਖ ਜੀ! ਜੇ ਕਿਸੇ ਚੀਜ਼ ਦੀ ਲੋੜ ਹੋਵੇ ਤਾਂ ਭੇਜ ਦੇਵਾਂ। ਬੋਲ ਚੌਧਰੀ ਦੇ ਸਨ।

—ਚੌਧਰੀ ਇਹ ਗੁਰੂ ਦਾ ਲੰਗਰ ਏ। ਏਥੇ ਥੋੜ੍ਹ ਦਾ ਕੀ ਕੰਮ ਏ, ਲੰਗਰ ਤਿਆਰ ਏ ਛੱਕੋ। ਬੋਲ ਮਤੀ ਦਾਸ ਦੇ ਸਨ।

—ਕਿਧਰ ਚਲਿਐ ਮੇਰਾ ਸਾਰਾ ਟੱਬਰ ਸੁੱਖ ਨਾਲ। ਆਖਣ ਲੱਗਾ ਚੌਧਰੀ।

—ਗੁਰੂ ਦੇ ਵਿਹੜੇ।

—ਕੀ ਤੁਸਾਂ ਅੱਜ ਚੁਲ੍ਹੇ 'ਚ ਅੱਗ ਵੀ ਨਹੀਂ ਬਾਲੀ।

—ਗੁਰੂ ਦਾ ਲੰਗਰ ਪੱਕ ਰਿਹਾ ਹੋਵੇ ਤੇ ਘਰ ਅੱਗ ਬਾਲਣ ਦੀ ਕੀ ਲੋੜ ਏ। ਤੀਵੀਂ ਆਖਣ ਲੱਗੀ ਚੌਧਰੀ ਨੂੰ।

—ਅਸਾਂ ਲੰਗਰ 'ਚ ਨਹੀਂ ਜਾਣਾ, ਸਾਡੀ ਪੱਤ ਲੱਥਦੀ ਏ। ਸੁਦੈਣੇ ਨੱਕ ਲੁਹਾਉਣਾ ਈ, ਕੰਮੀ ਕਮੀਣ ਜਾਣ।

—ਤੁਸੀਂ ਨਾ ਜਾਵੋ, ਮੈਂ ਤੇ ਸਾਰਾ ਟੱਬਰ ਚਲੇ ਹਾਂ, ਜੇ ਤੁਸੀਂ ਲੰਗਰ 'ਨਾ ਆਏ ਤਾਂ ਅਸਾਂ ਰਾਤ ਨੂੰ ਘਰ ਨਹੀਂ ਆਉਣਾ, ਜਿਧਰ ਗੁਰੂ ਜਾਣਗੇ, ਅਸੀਂ ਉਨ੍ਹਾਂ ਦੇ ਨਾਲ ਹੀ ਚਲੇ ਜਾਣਾ ਹੈ। ਤੀਵੀਂ ਮੱਥੇ ਤੇ ਅੱਖਾਂ ਰੱਖ ਲਈਆਂ।

—ਚੌਧਰੀ ਬੋਲਿਆ, ਪੱਗ ਨੂੰ ਰੋਲੋ ਅਤੇ ਬੁਕ ਬੁਕ ਘਟਾ ਪਾਓ ਸਿਰਾਂ 'ਚ।

—ਟੁਟ ਪੈਣਿਆ ਤੈਨੂੰ ਸ਼ਰਮ ਨਹੀਂ ਆਉਂਦੀ, ਗੁਰੂ ਪਿੰਡ ਵਿਚ ਆਇਆ ਏ, ਤੂੰ ਤੇ ਮੱਥਾ ਟੇਕਣ ਵੀ ਨਹੀਂ ਗਿਆ, ਤੇਰਾ ਕਿਹੜੇ ਯੁਗ ਵਿਚ ਭੱਲਾ ਹੋਊ, ਗ਼ਰਕੀ ਪੈਣਿਆਂ, ਅਕਲ ਨੂੰ ਹੱਥ ਮਾਰ, ਟੱਬਰ ਦੀ ਖ਼ੈਰ ਮੰਗ। ਬੁਢੀ ਮਾਂ ਦੇ ਬੋਲ ਸਨ।

ਸਾਰਾ ਟੱਬਰ ਈ ਪਲ ਵਿਚ ਬਾਗੀ ਹੋ ਗਿਆ।

—ਹਿੱਕ ਤੇ ਧਰ ਕੇ ਮਰ ਜਾਂਈਂ, ਜਾਇਦਾਦ। ਤੂੰ ਤੇ ਸਾਰੇ ਪਿੰਡ ਦਾ ਨੱਕ ਵੱਢ ਦਿੱਤਾ ਏ, ਮੈਂ ਸਾਰਾ ਪਿੰਡ ਨਾਲ ਲੈ ਕੇ ਗੁਰੂ ਦੇ ਡੇਰੇ ਜਾ ਰਹੀ ਹਾਂ।

—ਸਾਰਾ ਜਲਾਲ ਉੱਤਰ ਗਿਆ।

ਮਲੂਕੇ ਚੌਧਰੀ ਦੇ ਘਰ ਦੇ ਅਗੋਂ ਇਕ ਸਿੰਘ ਲੰਘ ਰਿਹਾ ਸੀ, ਤੇ ਉਹ ਇਕ ਤੁਕ ਪੜ੍ਹ ਰਿਹਾ ਸੀ—

ਧਨ ਭੂਮਿ ਕਾ ਜੋ ਕਰੇ ਗੁਮਾਨ ।
ਸੋ ਮੂਰਖੁ ਅੰਧਾ ਅਗਿਆਨੁ ।

ਚੌਧਰੀ ਦੀਆਂ ਅੱਖਾਂ ਖੁਲ੍ਹ ਗਈਆਂ, ਸੁਰਤ ਟਿਕਾਣੇ ਲੱਗੀ । ਠਹਿਰੋ ਮੈਨੂੰ ਵੀ ਨਾਲ ਲੈ ਚਲੋ, ਚੌਧਰੀ ਦੀ ਆਵਾਜ਼ ਬੁਲ੍ਹਾਂ ਵਿਚ ਹੀ ਰਹਿ ਗਈ ।

—ਕਿਹੜਾ ਮੂੰਹ ਲੈ ਕੇ ਜਾਵੇਂਗਾ । ਮੈਂ ਸੁਣਿਆ ਏ ਕਿ ਤੂੰ ਤਖ਼ਤ ਪੋਸ਼ ਤੇ ਬਹਿ ਕੇ ਬੜੇ ਫਕੜ ਤੋਲਦਾ ਰਿਹਾ ਏਂ, ਮਾਂ ਨੇ ਆਖਿਆ ।

—ਫੇਰ ਕੀ ਕਰਾਂ ਮਾਂ ।

—ਗੁਰੂ ਦੀ ਚਰਨੀਂ ਲੱਗ, ਤਰ ਜਾਵੇਂਗਾ, ਗੁਰੂ ਬਖਸ਼ਣਹਾਰ ਹਨ, ਬਖਸ਼ ਦੇਣਗੇ। ਮਾਂ ਸਮਝਾ ਰਹੀ ਸੀ ।

—ਸਾਰੇ ਗੁਰੂ ਦੇ ਡੇਰੇ ਆ ਗਏ ਅਤੇ ਗੁਰੂ ਦੀ ਚਰਨੀਂ ਜਾ ਲੱਗੇ ।

—ਮੇਰੇ ਨਾਲਾਇਕ ਪੁੱਤ ਨੂੰ ਬਖਸ਼ੋ, ਸਤਿਗੁਰ । ਮੇਰਾ ਪਿੰਡ ਉਜੜਨੋ ਬਚਾਵੋ।

—ਸਤਿਗੁਰ ਬੋਲੇ, ਪਿੰਡ ਤੇ ਉਜੜੇਗਾ ਈ ।

—ਪਿੰਡ ਨੂੰ ਹੁਣ ਕੋਈ ਨਹੀਂ ਬਚਾ ਸਕਦਾ, ਪਰ ਜੇ ਪਿੰਡ ਉਜੜ ਵੀ ਜਾਵੇਗਾ ਤਾਂ ਚੌਧਰ ਫੇਰ ਵੀ ਬਣੀ ਰਹੂ । ਜਿੰਨ ਆਪਣੇ ਅੰਦਰ ਝਾਤੀ ਮਾਰ ਲਈ, ਉਹ ਗੁਰੂ ਦਾ ਸਿੱਖ ਬਣ ਗਿਆ । ਤੇਰੇ ਘਰ ਵਿਚ ਮਾਂ ਸਿੱਖਾਂ ਦੀ ਕੋਈ ਥੰਮ ਜੰਮੇਗਾ ਜਿਨੂੰ ਸਾਰੀ ਕੌਮ ਪੂਜੇਗੀ । ਸਤਿਗੁਰਾਂ ਆਸ਼ੀਰਵਾਦ ਦਿੱਤਾ ।

—ਪਿੰਡ ਵਾਲਿਆਂ ਨੇ ਮਲੂਕੇ ਚੌਧਰੀ, ਭਾਈ ਮੁਕੰਦਾ ਨੇ ਰਲ ਕੇ ਇਕ ਥੜਾ ਬਣਾਇਆ ਅਤੇ ਉਤੇ ਦੁੱਧ ਧੋਤਾ ਆਸਣ ਵਿਛਾਇਆ ਅਤੇ ਗੁਰਾਂ ਨੂੰ ਬਿਠਾ ਕੇ ਮੱਥਾ ਟੇਕਿਆ ਵਾਰੋ ਵਾਰੀ ।



## ੩੦

# ਕਾਹੇ ਰੇ ਬਨ ਖੋਜਨ ਜਾਈ

ਰੇਤ ਦੀਆਂ ਕੰਧਾਂ ਕਦ ਤਕ ਖੜੀਆਂ ਰਹਿਣਗੀਆਂ, ਸ਼ੀਸ਼ੇ ਦੇ ਮਹੱਲ ਉਸਾਰ ਲਏ ਹਨ ਪਰ ਜਿਦ੍ਹਾ ਜੀ ਕਰਦੈ ਵੱਟਾ ਮਾਰ ਦੇਂਦੈ । ਸਾਡੀ ਤੇ ਜ਼ਿੰਦਗੀ ਈ ਹਰਾਮ ਹੋ ਗਈ ਏ, ਇਨ੍ਹਾਂ ਕਲ੍ਹ ਦੇ ਜੰਮਿਆਂ ਸਿੱਖਾਂ ਨੇ ਤਾਂ ਸਾਡਾ ਝੁੱਗਾ ਚੌੜ ਕਰ ਦਿੱਤਾ ਏ । ਕੋਈ ਭੁੱਲਾ ਚੁੱਕਾ ਜੇ ਚੜ੍ਹਾਵਾ ਚੜ੍ਹਾਉਣ ਆ ਜਾਂਦੈ ਤੇ ਰਾਹ ਵਿਚ ਕੋਈ ਸਿੱਖ

ਮਿਲ ਜਾਂਦੈ ਤਾਂ ਉਹਦੀਆਂ ਮੁਹਾਰਾਂ ਗੁਰੂ ਦੇ ਡੇਰੇ ਵਲ ਮੁੜ ਜਾਂਦੀਆਂ ਹਨ । ਸਾਡੀਆਂ ਤੇ ਦੁਕਾਨਾਂ ਈ ਉਜਾੜ ਛੱਡੀਆਂ ਹਨ । ਆਪਣੀ ਦੁਕਾਨ ਚਮਕਾ ਲਈ ਏ, ਗੁਰਾਂ ਨੇ । ਇਹ ਸੋਚ ਰਹੇ ਸਨ ਡੇਰੇਦਾਰ ।

ਇਕ ਧੜਾ ਸੀ, ਜੋਗੀਆਂ ਦਾ ।

ਦੂਜਾ ਗਰੋਹ ਸੀ ਨਾਥਾਂ ਦਾ ।

ਤੀਜੇ ਸਨ ਸਤਿਨਾਮੀ ਜੋਗੀ ।

ਚੌਥੇ ਸਖੀ ਸਰਵਰ ਭਾਵੇਂ ਮੁਸਲਮਾਨ ਸਨ, ਪਰ ਉਨ੍ਹਾਂ ਦੇ ਚੇਲੇ ਹਿੰਦੂ ਈ ਜ਼ਿਆਦਾ ਸਨ, ਢੇਰਾਂ ਦੇ ਢੇਰ, ਪਿੰਡਾਂ ਦੇ ਪਿੰਡ, ਕੁਰੂਕਸ਼ੇਤਰ, ਧੀਮਾਲ ਦੇ ਚੌਗਿਰਦੇ ਅਤੇ ਪਾਣੀਪਤ ਦੀ ਮੱਲਗੁਜ਼ਾਰ ਵਿਚ ਇਹ ਚਾਰੇ ਜਣੇ ਡੇਰਾ ਜਮਾਈ ਬੈਠੇ ਸਨ । ਨਾਥਾਂ ਤੇ ਜੋਗੀਆਂ ਨੇ ਆਪਸ ਵਿਚ ਗੁੱਟ ਬਣਾ ਲਈ ਸੀ । ਸਤਿਨਾਮੀ ਸਾਧੂ ਬਹੁਤੇ ਚੇਲੇ ਨਹੀਂ ਸਨ ਮੁੰਨਦੇ । ਸਖੀ ਸਰਵਰਾਂ ਦੀ ਕੰਡ ਪਿੱਛੇ ਹਕੂਮਤ ਸੀ, ਉਹ ਆਪਣੇ ਮੁਰੀਦ ਨੂੰ ਹਰ ਤਰ੍ਹਾਂ ਦੀ ਮਦਦ ਦੇਂਦੇ, ਨੌਕਰੀ ਦੀ ਸਿਫ਼ਾਰਸ਼ ਕਰਦੇ, ਹਾਕਮਾਂ ਕੋਲੋਂ ਜ਼ਮੀਨ ਲੈ ਕੇ ਦੇਂਦੇ । ਸਭ ਤੋਂ ਰਜਿਆ ਪੁਜਿਆ ਫ਼ਿਰਕਾ ਸਖੀ ਸਰਵਰਾਂ ਦਾ ਸੀ ।

—ਬੁੱਢੀਆਂ ਠੇਰੀਆਂ, ਜ਼ਵਾਨ ਜਹਾਨ, ਅੱਧਖੜ, ਜ਼ਨਾਨੀਆਂ ਇਕੱਠੀਆਂ ਹੋ ਗਈਆਂ, ਕਾਂਵਾਂ-ਰੌਲੀ ਪੈਣ ਲੱਗ ਪਈ, ਕੋਈ ਕਿਸੇ ਦੀ ਗੱਲ ਨਹੀਂ ਸੀ ਸੁਣਦਾ।

—ਇਕ ਜਣੀ ਆਖਣ ਲੱਗੀ, ਤੁਸੀਂ ਲੜਨ ਆਈਆਂ ਓ ਜਾਂ ਗੁਰਾਂ ਦੇ ਡੇਰੇ ਆਈਆਂ ਹੋ ।

—ਚਲੀਆਂ ਤੇ ਗੁਰਾਂ ਦੇ ਡੇਰੇ ਹੀ ਹਾਂ ।

—ਫੇਰ ਇਸ ਤਰ੍ਹਾਂ ਗੁਰਾਂ ਦੇ ਦਰਸ਼ਨਾਂ ਨੂੰ ਨਹੀਂ ਜਾਈਦਾ ।

—ਤੇ ਫੇਰ ਕਿਹੜਾ ਸਵਾਂਗ ਰਚਿਆ ਜਾਵੇ ।

—ਮੀਢੀਆਂ ਖੁਲ੍ਹੀਆਂ ਹੋਣ, ਝਾਟਾ ਖੁੱਸਾ ਹੋਇਆ, ਚੁੜੇਲਾਂ ਦੀ ਸ਼ਕਲ ਬਣੀ ਹੋਈ ਏ, ਝਾਟਾ ਖੋਲ੍ਹ ਲਵੋ ਭਾਵੇਂ, ਮੂੰਹ ਹੱਥ ਧੋਵੋ, ਇਸ਼ਨਾਨ ਧਿਆਨ ਕਰੋ, ਕੱਪੜੇ ਲੀੜੇ ਪਾਵੋ ਤੇ ਫੇਰ ਚਲੋ ਗੁਰੂ ਦੇ ਘਰ । ਬੁੱਢੀ ਜ਼ਨਾਨੀ ਦੇ ਬੋਲ ਸਨ ।

—ਜੇ ਕੱਪੜੇ ਨਾ ਹੋਣ ਤੇਕੀ ਕਰੀਏ ਮਾਂਜੀ ?

—ਕੱਪੜਿਆਂ ਦੀ ਕੋਈ ਗੱਲ ਨਹੀਂ, ਸਾਫ਼ ਸੁਥਰੀਆਂ ਹੋ ਕੇ ਚਲੋ, ਗੁਰ ਮਹਾਰਾਜ ਕੋਲ ।

—ਸਤਿ ਬਚਨ ।

—ਸੌ ਪੰਜਾਹ ਜ਼ਨਾਨੀਆਂ, ਸਿਰ ਤੇ ਥਾਲੀਆਂ ਚੁੱਕੀ, ਛਿੱਕੂ ਸਿਰ ਤੇ ਰੱਖੀ, ਜਿੰਨ੍ਹੂ ਆਪਣੇ ਘਰ 'ਚੋਂ ਜੋ ਲੱਭਾ ਲੈ ਤੁਰਿਆ ਗੁਰਾਂ ਦੇ ਦਰਸ਼ਨਾਂ ਨੂੰ ।

—ਗੁਰਾਂ ਦੇ ਚਰਨੀਂ ਆਣ ਮੱਥਾ ਟੇਕਿਆ, ਜੋ ਕੋਈ ਲਿਆਈ ਸੀ, ਸਭ ਢੇਰੀ ਕਰ ਦਿੱਤਾ ।

—ਪਰਸ਼ਾਦ ਦਿਓ । ਫ਼ਰਮਾਇਆ ਸਤਿਗੁਰਾਂ ਨੇ ।

—ਪਰਸ਼ਾਦ ਨਾਲ ਸਾਡਾ ਢਿੱਡ ਨਹੀਂ ਭਰਨ ਲੱਗਾ ।

—ਲੰਗਰ ਛੱਕੋ । ਬੋਲ ਇਕ ਸਿੱਖ ਦੇ ਸਨ ।

—ਅੱਜ ਤੇ ਲੰਗਰ ਤੁਹਾਥੋਂ ਛੱਕ ਲਿਆ ਤੇ ਕੱਲ ਕਿਹੜੇ ਦੁੰਆਰੇ ਜਾਵਾਂਗੀਆਂ।

—ਕੀ ਤਕਲੀਫ਼ ਏ, ਤੁਹਾਨੂੰ ।

—ਜੋਗੀਆਂ, ਨਾਥਾਂ ਨੇ ਸਾਡੇ ਸਾਰੇ ਮਰਦ ਚੇਲੇ ਬਣਾ ਮੁੰਨ ਲਏ ਨੇ, ਕੰਨ ਪਾੜ ਕੇ ਮੁੰਦਰਾਂ ਪੁਵਾ ਦਿੱਤੀਆਂ ਨੇ, ਬਿਭੂਤ ਮਲਾ ਕੇ ਜੰਗਲੀ ਡੇਰੇ ਜਾ ਲੁਵਾਏ ਨੇ । ਪਿੰਡਾਂ ਦੇ ਪਿੰਡ ਬਿਨਾਂ ਮਰਦਾਂ ਤੋਂ ਨੇ । ਗ੍ਰਿਹਸਤੀ ਉਨ੍ਹਾਂ ਦੀ ਸੀ ਤੇ ਗਲ ਸਾਡੇ ਪੈ ਗਈ ਏ । ਬੋਲ ਇਕ ਜ਼ਨਾਨੀ ਦੇ ਸਨ ।

—ਬਸ ਏਦਾਂ ਤੇ ਹੱਲ ਈ ਸੌਖਾ ਏ, ਤੁਸੀਂ ਵੀ ਮਾਲਾਂ ਫੜ ਲਵੋ ਤੇ ਉਨ੍ਹਾਂ ਦੇ ਮੰਗਰ ਤੁਰ ਜਾਵੋ । ਜਦ ਨਾਨੀ ਚੇਤੇ ਆ ਗਈ ਆਪੇ ਘਰ ਪਰਤ ਆਉਣਗੇ । ਇਹ ਗੱਲ ਆਖਣ ਵਾਲਾ ਮਾਮਾ ਕ੍ਰਿਪਾਲ ਚੰਦ ਸੀ ।

—ਏਸ ਤੋਂ ਵਧੀਆ ਇਲਾਜ ਹੋਰ ਕੋਈ ਨਹੀਂ । ਇਕ ਜ਼ਨਾਨੀ ਆਖਣ ਲੱਗੀ।

ਅਜੇ ਪੰਗਤ ਵਿਚ ਬੈਠੀਆਂ ਪਰਸ਼ਾਦ ਛੱਕਣ ਈ ਲੱਗੀਆਂ ਸਨ, ਨਾਥਾਂ ਤੇ ਜੋਗੀਆਂ ਦਾ ਮੁੰਨਿਆ ਹੋਇਆ ਟੋਲਾ, ਚਿੱਮਟੇ ਖੜਕਾਉਂਦਾ ਏਧਰ ਆਣ ਨਿਕਲਿਆ। ਓਲਖ ਨਿਰੰਜਨ, ਓਲਖ ਨਿਰੰਜਨ ।

—ਓਹ ਦਰਸ਼ਨੀ ਭਲਵਾਨ ਹਨ । ਮਤੀ ਦਾਸ ਨੇ ਆਖਿਆ ।

—ਇਹ ਨਵੇਂ ਹੋਏ ਗੀ ਜਾਪਦੇ ਹਨ ।

—ਟੋਲਾ ਏਧਰ ਈ ਆ ਰਿਹਾ ਏ । ਮਾਲਾ ਦੇ ਮਣਕੇ ਅਜੇ ਨਵੇਂ ਹਨ । ਨਵਿਆਂ ਸਾਧਾਂ ਨੇ ਮਾਰ ਨਹੀਂ ਖਾਣੀ । ਤਪੱਸਿਆ ਕਰਨੀ ਬੜੀ ਔਖੀ ਏ । ਬੋਲ ਸਤੀ ਦਾਸ ਦੇ ਸਨ ।

—ਰਾਗੀ ਸਿੰਘਾਂ ਨੇ ਇਕ ਸ਼ਬਦ ਪੜ੍ਹਨਾ ਸ਼ੁਰੂ ਕੀਤਾ । ਸੁਰ, ਵਜਦ ਤੇ ਲੈਅ ਦੇ ਵਿਚ ਆ ਕੇ ।

—ਭਾਈ ਹਰਬੰਸ ਜੀ ਨੇ, ਮਰਦੰਗ ਛੇੜੀ, ਭਾਈ ਰਾਜਾ ਤਬਲੇ ਤੇ ਬੈਠਾ, ਭਾਈ ਬਹਿਲ ਤੇ ਮਧੁਸੂਦਨ ਨੇ ਤਾਣ ਲਾਈ, ਆਵਾਜ਼ ਉੱਭਰੀ, ਸੁਰ, ਸੋਜ਼ ਤੇ ਵਜਦ ਪੈਦਾ ਕੀਤਾ। ਬੋਲ ਸਨ—ਕਾਹੇ ਰੇ ਬਨ ਖੋਜਨ ਜਾਈ। ਇਹ ਆਵਾਜ਼ ਬਹਿਲ ਤੇ ਮਧੁਸੂਦਨ ਦੀ ਸੀ, ਬੋਲਾਂ ਵਿਚੋਂ ਬੋਲ ਉੱਭਰੇ :

—ਸਰਬ ਨਿਵਾਸੀ ਸਦਾ ਅਲੇਪਾ। ਗੁਲਾਬ ਰਾਏ ਨੇ ਅੰਤਰਾ ਪੂਰਾ ਕਰ ਦਿੱਤਾ।

—ਤੋਹੀ ਸੰਗਿ ਸਮਾਈ। ਹੁਣ ਤਿੰਨ ਆਵਾਜ਼ਾਂ ਇਕੱਠੀਆਂ ਉੱਭਰੀਆਂ।

—ਜ਼ੋਰ ਪਹਿਲੀ ਪਾਲ ਤੇ ਦਿੱਤਾ ਗਿਆ। ਕਾਹੇ ਰੇ ਬਨ ਖੋਜਨ ਜਾਈ।

—ਸਾਧਾਂ ਦੇ ਟੋਲੇ ਦੇ ਪੈਰ ਥੰਮ੍ਹ ਗਏ, ਜਿੱਦਾਂ ਕਿਸੇ ਨੇ ਮੇਖਾਂ ਠੋਕ ਦਿੱਤੀਆਂ ਹੋਣ।

—ਗੁਲਾਬ ਰਾਏ ਨੇ ਅਸਥਾਈ ਚੁੱਕੀ, ਉਹਦੇ ਗਲੇ ਦੀ ਗਰਾਰੀ ਨੇ ਮੋਹਿਤ ਕਰ ਲਿਆ ਸਾਰੀ ਸੰਗਤ ਨੂੰ। ਤੀਵੀਆਂ ਝੂਮਣ ਲੱਗ ਪਈਆਂ ਤੇ ਸਾਧ ਵੀ। ਆਵਾਜ਼ ਥੋੜ੍ਹੀ ਮੱਧਮ ਹੋਈ ਤੇ ਟੋਲਾ ਅੱਗੇ ਵਧਿਆ। ਬੋਲ ਫੇਰ ਉੱਭਰੇ :

ਪੁਹਪ ਮਧਿ ਜਿਉ ਬਾਸੁ ਬਸਤੁ ਹੈ
ਮੁਕਰ ਮਾਹਿ ਜੈਸੇ ਛਾਈ।

—ਇਨ੍ਹਾਂ ਬੋਲਾਂ ਨੇ ਤੇ ਜਾਦੂ ਕਰ ਦਿੱਤਾ। ਮਿੱਟੀ ਦੀਆਂ ਬਾਜ਼ੀਆਂ ਬਣੀ ਖਲੋਤੇ ਸਨ ਕੰਨ ਪਾਟੇ ਜੋਗੀ। ਅੱਗੇ ਨਾ ਵਧੇ।

ਤੈਸੇ ਹੀ ਹਰਿ ਬਸੈ ਨਿਰੰਤਰਿ
ਘਟ ਹੀ ਖੋਜਹੁ ਭਾਈ।

—ਜੋਗੀਆਂ ਨਾਥਾਂ ਦੇ ਚੇਲਿਆਂ ਚਿਮਟੇ ਜ਼ਮੀਨ ਤੇ ਧਰੇ ਤੇ ਬਹਿ ਗਏ।

—ਸਤੀ ਦਾਸ ਆਖਣ ਲੱਗਾ, ਕੀਰਤਨ ਦਾ ਆਨੰਦ ਲਵੋ, ਬਾਣੀ ਮਨ 'ਚ ਵਸਾਓ, ਬਿਰਤੀਆਂ ਇਕਾਗਰ ਕਰੋ ਭਾਈ।

—ਟੋਲਾ ਮੋਹਿਤ ਹੋ ਚੁੱਕਾ ਸੀ, ਸੁਰ ਵਜਦ, ਲੈਅ ਤੇ ਸੋਜ਼ ਦੀ ਜੱਕੜ ਵਿਚ ਆ ਗਿਆ ਤੇ ਝੂਮ ਰਿਹਾ ਸੀ।

—ਮਤੀ ਦਾਸ ਨੇ ਆਖਿਆ, ਹਰੀ ਫਲ ਨਹੀਂ, ਜਿਹੜਾ ਦਰੱਖ਼ਤ ਨਾਲ ਲੱਗਾ ਹੋਇਆ ਹੈ, ਜੰਗਲ ਗਏ ਤੋੜ ਲਿਆ, ਖੁੰਦਰਾਂ 'ਚ ਨਹੀਂ ਲੁਕਿਆ ਹੋਇਆ। ਹਰੀ ਹਰ ਵੇਲੇ ਆਪਣੇ ਅੰਦਰ ਵੱਸਦਾ ਏ।

—ਗੁਲਾਬ ਰਾਏ ਨੇ ਸ਼ਬਦ ਦਾ ਗਿਆਨ ਦੱਸਣਾ ਸ਼ੁਰੂ ਕੀਤਾ। ਗ੍ਰਹਿਸਤ ਤਿਆਗਣ ਤੇ ਜੰਗਲਾਂ ਵਿਚ ਭਟਕਣ ਦੀ ਲੋੜ ਨਹੀਂ, ਉਹ ਪਰਭੂ ਹਰੇਕ ਵਿਚ

ਸਮਾਇਆ ਹੋਇਆ ਹੈ, ਆਓ, ਸੇਵਾ, ਸਿਮਰਨ ਦੀ ਬਰਕਤ ਨਾਲ ਪਰਗਟ ਕਰੋ, ਉਹ ਕਿਧਰੇ ਬਾਹਿਰ ਨਹੀਂ । ਸਿਰਫ ਪਰਗਟ ਕਰਨਾ ਹੈ, ਜਿਵੇਂ ਫੁੱਲ ਵਿਚ ਖੁਸ਼ਬੂ, ਲੱਕੜ ਵਿਚ ਅੱਗ, ਸ਼ੀਸ਼ੇ ਵਿਚ ਅਕਸ, ਓਦਾਂ ਈ ਵਾਹਿਗੁਰੂ ਅੰਦਰ ਹੈ । ਹਿਰਦਾ ਸਵੱਛ ਕਰਨ ਦੀ ਲੋੜ ਹੈ।

—ਬਸ ਏਨੀ ਗੱਲ ਨੇ ਜੋਗੀਆਂ ਦੇ ਹਥਿਆਰ ਸੁਟਵਾ ਦਿੱਤੇ ।

—ਸਤਿਗੁਰਾਂ ਫ਼ਰਮਾਇਆ, ਸੱਜਣੋਂ, ਆਪਣੀ ਗ੍ਰਿਹਸਤੀ ਸੰਭਾਲੋ, ਘਰ 'ਚ ਆਨੰਦ ਪੈਦਾ ਕਰੋ, ਸਿਮਰਨ ਕਰੋ, ਬਾਣੀ ਪੜ੍ਹੋ, ਪ੍ਰਭੂ ਆਪੇ ਮਿਲ ਜਾਵੇਗਾ ।

—ਸੰਤਾਂ ਨੇ ਸੰਤਣੀਆਂ ਦੀਆਂ ਬਾਹਵਾਂ ਫੜ ਲਈਆਂ, ਹਰ ਜੋਗੀ ਆਪਣੀ ਜੋਗਣ ਨੂੰ ਨਾਲ ਲੈ ਕੇ ਘਰ ਵਲ ਚਲ ਪਿਆ ।

ਦੀਵਾਨ ਵਿਚੋਂ ਆਵਾਜ਼ ਆ ਰਹੀ ਸੀ

ਕਾਹੇ ਰੇ ਬਨ ਖੋਜਨ ਜਾਈ ।



## ੩੧

## ਜੁੰਡਲੀ

ਰਾਮ ਰਾਇ ਦਿੱਲੀ ਵਿਚ । ਹਰ ਜੀ ਮੀਣਾ ਦਿੱਲੀ ਵਿਚ । ਕਰਤਾਰਪੁਰ ਧੀਰ ਮੱਲ । ਤਿੰਨੇ ਆਪਣੀ ਆਪਣੀ ਥਾਂ ਦੁੱਖੀ ਸਨ । ਮਾਇਆ ਦਾ ਲਾਲਚ ਸਭ ਤੋਂ ਜ਼ਿਆਦਾ ਧੀਰ ਮੱਲ ਨੂੰ ਸੀ । ਉਸ ਦੀਆਂ ਕੋਠੀਆਂ ਖ਼ਾਲੀ ਹੁੰਦੀਆਂ ਜਾ ਰਹੀਆਂ ਸਨ । ਹਵੇਲੀ ਦੀਆਂ ਪੇਪੜੀਆਂ ਲੱਥਣ ਲੱਗ ਪਈਆਂ ਸਨ । ਕਲੀ ਫੇਰਨੀ ਤੇ ਬਹੁਤ ਵੱਡੀ ਗੱਲ ਸੀ । ਪੋਚਾ ਵੀ ਨਹੀਂ ਸੀ ਫਿਰ ਰਿਹਾ । ਖ਼ਰਚੇ ਵਧੇ ਹੋਏ ਸਨ। ਆਮਦਨ ਦੇ ਸੋਮੇ ਬੰਦ ਹੋ ਚੁਕੇ ਸਨ । ਧੀਰ ਮੱਲ ਨੂੰ ਤੇ ਕੋਈ ਮੱਥਾ ਟੇਕਣ ਵੀ ਨਹੀਂ ਸੀ ਆਉਂਦਾ, ਦਮੜੇ ਕਿਥੋਂ ਆਉਂਦੇ ? ਹਰ ਜੀ ਨੇ ਆਪਣੇ ਹੱਥੀਂ ਆਪਣੇ ਪੈਰੀਂ ਕੁਹਾੜੇ ਮਾਰੇ ਸਨ । ਹਰ ਪੰਜਾਬ ਦਾ ਬੰਦਾ ਭਾਵੇਂ ਹਰ ਜੀ ਨੂੰ ਮੱਥਾ ਨਾ ਟੇਕਦਾ ਪਰ ਮਨ ਦੀ ਸ਼ਰਧਾ ਏਨੀ ਪ੍ਰਬਲ ਸੀ ਚੜ੍ਹਾਵਾ ਤੇ ਹਰਿਮੰਦਰ ਵਿਚ ਰੋਜ਼ ਚੜ੍ਹਦਾ । ਬੋਬਾ ਇਕੱਠਾ ਕਰਕੇ ਮਸੰਦ ਹਰ ਜੀ ਦੇ ਘਰ ਛੱਡ ਆਉਂਦੇ ਤੇ ਵਿਚੋਂ ਆਪਣੇ ਨੁਕਲ ਪਾਣੀ ਲਈ ਰਕਮ ਖਿਸਕਾ ਲੈਂਦੇ । ਤੇ ਫੇਰ ਮੰਗਿਆਂ ਵੀ ਮਿਲ ਜਾਂਦਾ । ਹਰ ਜੀ ਆਪਣੀ ਥਾਂ ਖ਼ੁਸ਼ ਸੀ, ਰਾਮ ਰਾਏ ਨੂੰ ਜਾਗੀਰ ਮਿਲੀ ਹੋਈ ਸੀ, ਕਾਫ਼ੀ ਆਮਦਨ ਸੀ । ਉਹਦੀ ਗੁਰ ਗੱਦੀ ਡੇਹਰਾਦੂਨ ਵਿਚ ਸਥਾਪਤ ਹੋ ਚੁੱਕੀ

ਸੀ । ਉਹਦੀ ਵੀ ਬਹੁਤ ਚੜ੍ਹਤ ਸੀ । ਇਨ੍ਹਾਂ ਤਿੰਨਾਂ 'ਚੋਂ ਜੇ ਕੋਈ ਦੁਖੀ ਸੀ ਤਾਂ ਉਹ ਧੀਰ ਮੱਲ । ਕਰਤਾਰਪੁਰ ਵਿਚ ਉਲੂ ਬੋਲ ਰਹੇ ਸਨ ।

ਤਿੰਨਾਂ ਦੀ ਚੰਡਾਲ ਚੌਕੜੀ ਕਰਤਾਰਪੁਰ ਇਕੱਠੀ ਹੋਈ । ਇਹ ਕੰਮ ਧੀਰ ਮੱਲ ਨੇ ਕੀਤਾ ।

—'ਹੁਣ ਕੀ ਬਣੂ ਭਰਾ ਜੀ ।' ਧੀਰ ਮੱਲ ਆਖਣ ਲੱਗਾ ।

—ਤੈਨੂੰ ਕਿਉਂ ਪਿੱਸੂ ਪੈ ਗਏ ਨੇ । ਏਨੀ ਜਾਗੀਰ ਸਾਂਭ ਕੇ ਤੇਰਾ ਢਿੱਡ ਨਹੀਂ ਭਰਿਆ । ਰਾਮ ਰਾਏ ਆਖਣ ਲੱਗਾ ।

—ਧੀਰ ਮੱਲ ਨੇ ਜਵਾਬ ਦਿੱਤਾ, ਮੇਰੀਆਂ ਤੇ ਗੁੱਠਾਂ ਵੀ ਖ਼ਾਲ੍ਹੀ ਹੋ ਗਈਆਂ ਨੇ।

—ਗੰਢਾਂ ਪੀਚਵੀਆਂ ਮਾਰ ਸੱਪ ਬਣ ਕੇ ਉਤੇ ਬਹਿ ਜਾ—ਦੌਲਤ ਕਿੱਥੇ ਭੱਜ ਚਲੀ ਏ—ਰੋਂਦਿਆਂ ਹੀ ਰਿਜ਼ਕ ਇਕੱਠਾ ਹੁੰਦੈ । ਹਰ ਜੀ ਦੇ ਬੋਲ ਸਨ ।

—ਮੈਂ ਦੋ ਚਾਰ ਗੱਡੇ ਭੇਜ ਦੇਵਾਂ । ਰਾਮ ਰਾਏ ਨੇ ਬੜੀ ਦਲੇਰੀ ਨਾਲ ਆਖਿਆ।

—ਮੈਂ ਏਡੀ ਵੱਡੀ ਫੜ ਤੇ ਨਹੀਂ ਮਾਰਦਾ ਪਰ ਇੱਕ ਅੱਧ ਗੱਡਾ ਜ਼ਰੂਰ ਭੇਜ ਸਕਦਾਂ । ਹਰ ਜੀ ਆਖਣ ਲੱਗਾ ।

—ਜੇ ਅਸਾਂ ਗੁਰੂ ਦੀਆਂ ਰਾਹਾਂ ਨਾ ਰੋਕੀਆ ਤੇ ਨੰਗ ਹੋ ਜਾਵਾਂਗੇ । ਕਰਤਾਰਪੁਰ ਤੇ ਸਿੱਖਾਂ ਦੀਆਂ ਅੱਖਾਂ ਹਨ । ਇਹ ਮੈਥੋਂ ਖੁੱਸਾ ਕਿ ਖੁੱਸਾ । ਫੇਰ ਮੈਂ ਕੀ ਕਰਾਂਗਾ? ਧੀਰ ਮੱਲ ਦੇ ਬੋਲ ਸਨ ।

—ਢੋਲ ਵਜਾਇਆ ਜਾਵੇ, ਡਾਂਗਾਂ ਚੁਕੀਆਂ ਜਾਣ; ਸੰਨ੍ਹ ਲਾਈ ਜਾਵੇ, ਡਾਕਾ ਮਾਰਿਆ ਜਾਵੇ, ਕੀ ਕੀਤਾ ਜਾਵੇ । ਖੁਲ੍ਹ ਕੇ ਗੱਲ ਕਰ । ਬੁਝਾਰਤਾਂ ਪਾਇਆਂ ਇਹ ਗੱਲ ਨਹੀਂ ਬਣਨੀ । ਤੂੰ ਆਪਣੇ ਦਿਲ ਦੀ ਘੁੰਡੀ ਖੋਲ੍ਹ ਕੇ ਦੱਸ । ਰਾਮ ਰਾਏ ਆਖਣ ਲੱਗਾ ।

—ਤੇਰੀ ਦਿੱਲੀ ਵਿਚ ਚੰਗੀ ਧਾਂਕ ਬੱਝੀ ਹੋਈ ਏ । ਜਲਵਾ ਵੀ ਕਾਫ਼ੀ ਏ । ਹਕੂਮਤ ਤੇ ਵੀ ਤੇਰੀ ਛਾਪ ਏ—ਹਕੂਮਤ ਤੇਰੀਆਂ ਗੱਲਾਂ ਵਿਚ ਆ ਸਕਦੀ ਏ । ਤੇਰਾ ਸਿੱਕਾ ਈ ਮੰਨਦਾ ਏ ਔਰੰਗਜ਼ੇਬ । ਤੂੰ ਹੀ ਹਕੂਮਤ ਨੂੰ ਆਪਣੀਆਂ ਉਂਗਲਾਂ ਤੇ ਨੱਚਾ ਸਕਦਾ ਏਂ—ਜਿਸ ਤਰ੍ਹਾਂ ਚਾਹੇਂ । ਉਸ ਬੰਦੇ ਦਾ ਕੀ ਜਵਾਬ ਏ—ਜਿਸਦਾ ਹਕੂਮਤ ਪਾਣੀ ਭਰੇ । ਗੱਡੇ ਤੂੰ ਲੱਖ ਦੇ ਦੇਵੇਂ ਤਵੀਜ਼ ਤੇਰੇ ਹੀ ਗੱਲ ਵਿਚ ਪੈਂਦੇ ਹਨ । ਟੂਣੇ ਤੂੰ ਭਾਵੇਂ ਫੋਕੇ ਕਰ-ਕਰ ਦੇਈਂ ਜਾਵੇ । ਮਹੂਰਤ ਤੈਥੋਂ ਹੀ ਪੁਛਿਆ ਜਾਂਦੈ । ਬਾਦਸ਼ਾਹ ਫਾਲ ਤੈਥੋਂ ਹੀ ਕਢਾਉਂਦਾ ਹੈ । ਸਾਡਾ ਇਕ ਕੰਡਾ ਕੱਢਦੇ—ਤੇਰੇ ਗੁਣ ਗਾਵਾਂਗੇ । ਸਾਡੀਆਂ ਪੀੜ੍ਹੀਆਂ ਤੇਰਾ ਜਸ ਗਾਉਂਦੀਆਂ ਰਹਿਣਗੀਆਂ । ਭਰਾ

ਜੀ ਹੁਣ ਸਾਡੀ ਇੱਜ਼ਤ ਤੇਰੇ ਹੱਥ ਵਿਚ ਹੈ ਜੇ ਚਾਹੇ ਤਾਂ ਪਹਾੜ ਤੇ ਚਾੜ੍ਹ ਦੇਵੇਂ ਜੇ ਚਾਹੇਂ ਤਾਂ ਖੂਹ 'ਚ ਸੁੱਟ ਦੇਵੇਂ। ਧੀਰ ਮੱਲ ਲਲ੍ਹੜੀਆਂ ਲੈ ਰਿਹਾ ਸੀ।

—ਹੁਕਮ ਕਰੋ ਬਾਬਾ ਜੀ।

—ਬੱਸ ਸਾਡੇ ਮਗਰੋਂ ਇਕ ਛਿਟ ਲਾ ਦੇਹ—ਏਸ ਤੇਗ ਬਹਾਦਰ ਨੇ ਸਾਡੀਆਂ ਨਾਸਾਂ ਬੰਦ ਕਰ ਛੱਡੀਆਂ ਨੇ—ਰਾਹ ਬੰਦ ਕੀਤੇ—ਪਹੇ ਬੰਦ ਕੀਤੇ—ਚੌਰਾਹੇ ਤੇ ਆ ਕੇ ਅਸੀਂ ਰਾਹ ਭੁੱਲ ਜਾਂਦੇ ਰਹੇ—ਕਿਧਰ ਜਾਈਏ ਕੀ ਕਰੀਏ? ਧੀਰ ਮੱਲ ਆਖ ਰਿਹਾ ਸੀ।

—ਜੇ ਭਰਾ-ਭਰਾ ਦੀ ਬਾਂਹ ਨਾ ਫੜੇ—ਹੋਰ ਅਸੀਂ ਕਿਸਦੇ ਅੱਗੇ ਰੋਣਾ ਰੋਈਏ। ਭਰਾ ਭਰਾਵਾਂ ਦੇ ਕੰਮ ਆਉਂਦੇ ਆਏ ਨੇ। ਹਰ ਜੀ ਦੇ ਬੋਲ ਸਨ।

—ਮੈਂ ਕੀ ਕਰਾਂ।

—ਪੁੱਠੀ ਮਾਲਾ ਫੇਰ ਹੋਰ ਕੀ ਕਰਨੈ। ਔਰੰਗਜ਼ੇਬ ਨੂੰ ਹੱਥੇ ਚਾੜ੍ਹ ਕੇ ਸਾਡਾ ਕੰਡਾ ਕੱਢ ਦੇਹ—ਤੇਰਾ ਆਖਿਆ ਉਸ ਮੋੜਨਾ ਨਹੀਂ ਸਿਆਹੀ ਕਰ ਜਾਂ ਸਫੈਦੀ। ਧੀਰ ਮੱਲ ਨੇ ਆਪਣੀ ਗੱਲ ਏਦਾਂ ਸਮਝਾਈ।

ਤੇਲ ਵੇਖੋ ਤੇਲ ਦੀ ਧਾਰ ਵੇਖੋ। ਮੈਂ ਨਕੇਲ ਪਾ ਕੇ ਵੇਖਦਾ ਹਾਂ। ਸ਼ਾਇਦ ਮੱਛਰਿਆ ਊਠ ਕਾਬੂ ਆ ਜਾਏ। ਰਾਮ ਰਾਏ ਦੇ ਬੋਲ ਸਨ।

—ਤੇਰੇ ਬੱਚੇ ਜਿਊਣ। ਧੀਰ ਮੱਲ ਦੇ ਬੋਲ ਉਭਰੇ।

—ਮੈਨੂੰ ਦਿੱਲੀ ਪੁਜ ਲੈਣ ਦਿਓ ਮੁਸ਼ਕਾਂ ਕੱਸ ਦਿਆਂਗਾ, ਤੁਸੀਂ ਘਰ ਜਾਓ ਤੇ ਅਰਾਮ ਦੀ ਨੀਂਦ ਸੌਂਵੋਂ। ਰਾਮ ਰਾਏ ਆਖ ਕੇ ਉਠ ਖੜੋਤਾ।

—ਚੰਗਾ ਗੁਰੂ ਮਿਹਰਬਾਨ ਜਾ ਬੇਈਮਾਨੀਏ ਤੇਰਾ ਹੀ ਆਸਰਾ। ਹਰ ਜੀ ਨੇ ਮਨ ਹੀ ਮਨ ਵਿਚ ਆਖਿਆ।

ਤਿੰਨੇ ਜਾਣੇ ਆਪਣੇ-ਆਪਣੇ ਰਾਹ ਪਏ।

ਤਿੰਨ ਰਾਹ ਪਾਟੇ, ਤਿੰਨ ਦਸ਼ਾ ਵੱਖਰੀਆਂ-ਵੱਖਰੀਆਂ ਹੋ ਗਈਆਂ।

ਹਰ ਜੀ ਨੇ ਅੰਮ੍ਰਿਤਸਰ ਜਾ ਕੇ ਸਾਹ ਲਿਆ, ਰਾਮ ਰਾਏ ਦਿੱਲੀ ਜਾ ਪੁੱਜਾ, ਧੀਰ ਮੱਲ ਕਰਤਾਰਪੁਰ ਬੈਠਾ ਖੂਹ ਦੇ ਡੱਡੂ ਵਾਂਗ ਖੂਹ ਵਿਚ ਹੀ ਗੇੜੇ ਮਾਰੀ ਜਾ ਰਿਹਾ ਸੀ।

ਦਿੱਲੀ ਦਰਬਾਰ ਵਿਚ ਰਾਮ ਰਾਏ ਨੂੰ ਸਲਾਮੀ ਦਿੱਤੀ ਗਈ। ਔਰੰਗਜ਼ੇਬ ਨੇ ਚੌਕੀ ਤੇ ਆਪਣੇ ਕੋਲ ਬਿਠਾਇਆ।

—ਔਰੰਗਜ਼ੇਬ ਆਖਣ ਲੱਗਾ 'ਪੰਜਾਬ ਦਾ ਕੀ ਹਾਲ ਹੋਏ, ਕਾਬਲ, ਕੰਧਾਰ ਤੇ ਪੇਸ਼ਾਵਰ ਵਿਚ ਬਗਾਵਤਾਂ ਸਿਰ ਕੱਢ ਰਹੀਆਂ ਨੇ ਕੀ ਕੋਈ ਫਸਾਦ ਤੇ ਨਾ ਖੜਾ ਹੋਊ।

—ਰਾਮ ਰਾਏ ਆਖਣ ਲੱਗਾ ਬਗਾਵਤਾਂ ਨੇ ਕੀ ਸਿਰ ਚੁਕਣਾ ਏ ਕੁਚਲ ਦਿੱਤੀਆਂ ਜਾਣਗੀਆਂ। ਮੁਗਲ ਹਕੂਮਤ ਦੇ ਸਾਹਮਣੇ ਕੋਈ ਦਮ ਨਹੀਂ ਮਾਰ ਸਕਦਾ। ਮੈਨੂੰ ਸਿਰਫ ਇਕੋ ਹੀ ਡਰ ਏ ਕਿ ਸਿੱਖਾਂ ਦੇ ਗੁਰੂ ਜਿਹੜਾ ਬੀ ਸੁਟ ਰਹੇ ਨੇ ਧਰਤੀ ਦੀ ਕੁਖ ਵਿਚੋਂ ਉਸ ਜ਼ਰੂਰ ਉਗਣਾ ਏ। ਇੰਨੀ ਗੱਲ ਰਾਮ ਰਾਏ ਆਖ ਕੇ ਚੁੱਪ ਹੋ ਗਿਆ।

—ਗੱਲ ਨਿੱਕੀ ਜਿਹੀ ਸੀ ਲਾਂਬੂ ਬਾਲ ਦਿੱਤਾ ਔਰੰਗਜ਼ੇਬ ਦੇ ਕਲੇਜੇ ਵਿਚ, ਸ਼ਹਿਨਸ਼ਾਹ ਬਦਜ਼ਨ ਹੋ ਗਿਆ ਤੇ ਆਪਣੇ ਮਹਿਕਮੇ ਨੂੰ ਹੁਕਮ ਦੇ ਦਿੱਤਾ ''ਜਾਓ ਗੁਰੂ ਤੇਗ ਬਹਾਦਰ ਜਿਥੇ ਵੀ ਮਿਲੇ ਗ੍ਰਿਫਤਾਰ ਕਰ ਲਿਆ ਜਾਏ, ਸਖਤੀ ਨਾਲ ਨਹੀਂ ਨਰਮੀ ਨਾਲ ਜੇ ਮੌਕਾ ਇਜ਼ਾਜਤ ਨਾ ਦੇਵੇ ਘੇਰ ਘਾਰ ਕੇ ਓਹਨੂੰ ਦਿੱਲੀ ਵਾੜ ਦਿਓ। ਸਬਜ਼ ਬਾਗ ਵਿਖਾਓ, ਪਲਾਲ ਕਰੋ ਤੇ ਗੱਲਾਂ ਵਿਚ ਲਿਆ ਕੇ ਮੇਰੇ ਨਾਲ ਮੁਲਾਕਾਤ ਦਾ ਵਕਤ ਮੁੱਕਰਰ ਕਰ ਲਵੋ, ਇਹ ਕੰਮ ਨੇਪਰੇ ਚਾੜ੍ਹ ਕੇ ਆਉਣਾ ਜੇ'', ਦਰਬਾਰ ਬਰਖਾਸਤ ਹੋ ਗਿਆ।



## ੩੨

## ਕੁਰੂਕਸ਼ੇਤਰ

ਕੁਰੂਕਸ਼ੇਤਰ ਵਿਚ ਕੁੰਭ ਦਾ ਮੇਲਾ ਭਰਿਆ ਹੋਇਆ ਸੀ। ਭਾਂਤ-ਭਾਂਤ ਦੀਆਂ ਬੋਲੀਆਂ, ਭਾਂਤ-ਭਾਂਤ ਦੀਆਂ ਪੁਸ਼ਾਕਾਂ, ਵੰਨ ਸੁਵੰਨੀਆਂ ਪਗੜੀਆਂ। ਕੁਰੂਕਸ਼ੇਤਰ ਦੀ ਧਰਤੀ ਇਕ ਗੁਲਦਸਤਾ ਬਣ ਗਈ। ਹਰ ਮਜ਼ਬ, ਹਰ ਧਰਮ, ਹਰ ਜਾਤੀ ਦੇ ਮਨੁੱਖ ਪੰਡਤ ਤੇ ਕੋਈ ਸੂਦਰ ਕਸ਼ੱਤਰੀ ਤੇ ਕੋਈ ਵੈਸ਼ ਕਬੀਰ ਪੰਥੀ ਤੇ ਕੋਈ ਰਾਮਾ ਨੰਦ ਦਾ ਚੇਲਾ ਕੰਨ ਪਾਟਾ ਤੇ ਕੋਈ ਨਾਗਾ ਸੰਤ ਕੋਈ ਉਦਾਸੀ ਤੇ ਕੋਈ ਨਿਰਮਲਾ, ਕੋਈ ਸਤਨਾਮੀ ਤੇ ਕੋਈ ਟਿਲਿਓਂ ਉਤਰਿਆ ਜੋਗੀ, ਵੰਨ-ਵੰਨ ਦੀ ਲਕੜੀ ਤੇ ਵੰਨ-ਵੰਨ ਦੀ ਬਨਸਪਤੀ, ਰੰਗ ਬਰੰਗੇ ਫੁਲ, ਕੁਰੂਕਸ਼ੇਤਰ ਦੀ ਧਰਤੀ ਦਾ ਵਿਹੜਾ ਮਹਿਕ ਉਠਿਆ। ਭਾਨ ਮਤੀ ਦਾ ਕੁੰਬਾ ਜੁੜਿਆ ਬੈਠਾ ਸੀ।

—ਮਹਾਂ ਭਾਰਤ ਕਾਲ ਵਿਚ ਭਗਵਾਨ ਕ੍ਰਿਸ਼ਨ ਨੇ ਕਰਮ ਭੂਮੀ ਵੀ ਚੁਣੀ ਤੇ ਯੁਧ ਭੂਮੀ ਵੀ। ਕੁਰੂਕਸ਼ੇਤਰ ਯੁੱਧ ਭੂਮੀ ਲਈ ਚੁਣਿਆ ਗਿਆ। ਇਸ ਭੂਮੀ ਨੂੰ

ਕ੍ਰਿਸ਼ਨ ਕਨ੍ਹਈਆ ਨੇ ਯੁਗੇਸ਼ਵਰ ਕਿਉਂ ਮਿਥ ਲਿਆ। ਇਹ ਗੱਲ ਤੇ ਭਗਵਾਨ ਹੀ ਜਾਣੇ।

—ਉੱਤਰ, ਦੱਖਣ, ਪਹਾੜ ਤੇ ਪੱਛਮ ਇਕ ਦਿਨ ਇਥੇ ਆਣ ਕੇ ਜੁੜਦਾ ਏ। ਇਸ ਧਰਤੀ ਨੂੰ ਨਮਸਕਾਰ ਕਰਦੀ ਏ ਸ੍ਰਿਸ਼ਟੀ।,

—ਇਹ ਮੇਲਾ ਸਾਕ ਜੋੜਨ ਦਾ ਵੀ ਏ ਤੇ ਸਾਕ ਤੋੜਨ ਦਾ ਵੀ। ਦੁਫੇੜ ਪਈ ਤੇ ਇਕ ਦੂਜੇ ਦੇ ਲਹੂ ਦੇ ਤਿਹਾਏ ਬਣ ਜਾਣਾ। ਨਿਰਮੋਹੀ ਲਹੂ ਸਫੈਦ, ਨਾ ਦੀਦ ਮੁਰੀਦ ਦਾ ਰਹਿਣਾ, ਭਰਾ ਨੇ ਭਰਾ ਦੇ ਲਹੂ ਦੀਆਂ ਕੁਰਲੀਆਂ ਕਰਨਾ, ਹਿੱਕ ਪਾਟ ਕੇ ਦੋ ਹੋ ਜਾਂਦੀ ਏ ਜਦ ਇਥੋਂ ਦੀ ਕਥਾ ਸੁਣਾ ਦੇਂਦਾ ਏ ਗੀਤਾ ਦਾ ਉਪਦੇਸ਼ ਦੇਣ ਵਾਲਾ ਕੋਈ ਮਹਾਤਮਾ।

ਹਰ ਬੰਦਾ ਏਥੇ ਦੁਖ ਫੋਲਣ ਆਉਂਦਾ ਹੈ, ਦੁਖ ਦੇਣ, ਦੁਖ ਲੈਣ। ਕੋਈ ਝੋਲੀ ਖ਼ਾਲੀ ਕਰਕੇ ਉਠਿਆ ਤੇ ਕਿਸੇ ਨੇ ਝੋਲੀ ਭਰ ਲਈ। ਵਿਦੇਸ਼ੀ ਰਾਜ ਨੇ ਏਸੇ ਜਗ੍ਹਾ ਤੇ ਭਾਰਤ ਦੀ ਕਿਸਮਤ ਦਾ ਫੈਸਲਾ ਕੀਤਾ। ਕਈ ਗੁੰਝਲਾਂ ਖੁਲ੍ਹੀਆਂ ਤੇ ਕਈ ਗੁੰਝਲਾਂ ਪੈ ਗਈਆਂ, ਬੰਦਾ ਏਥੋਂ ਈ ਪ੍ਰਤਿਗਿਆ ਕਰਕੇ ਉੱਠਦਾ ਏ, ਆਪਣੀ ਮਾਤਰ ਭੂਮੀ ਦੀ ਮਾਂਗ ਸੰਵਾਰਦਾ ਏ।

ਤਾਜ ਮਹੱਲ ਬਨਾਉਣ ਵਾਲੇ ਤੇ ਤਾਜ ਨੂੰ ਮਿੱਟੀ ਵਿਚ ਰੋਲਣ ਵਾਲੇ, ਏਸੇ ਮੇਲੇ ਵਿਚੋਂ ਪ੍ਰਤਿਗਿਆ ਕਰਕੇ ਉਠਦੇ ਹਨ। ਮੁਗਲ ਨਰੇਸ਼ ਨੇ ਏਸ ਮੇਲੇ ਵਿਚ ਜਾਸੂਸਾਂ ਦਾ ਜਾਲ ਵਿਛਾਇਆ ਹੋਇਆ ਸੀ। ਆਲਮਗੀਰ ਦਾ ਇਹ ਮਹਿਕਮਾ ਬਹੁਤ ਸ਼ਕਤੀਸ਼ਾਲੀ ਸੀ, ਇਹਦੀ ਟੋਲੀ ਵਿਚ ਕਿਹੜਾ ਬੰਦਾ ਜਾਸੂਸ ਏ, ਇਹ ਕੋਈ ਨਹੀਂ ਸੀ ਜਾਣਦਾ, ਇਕ ਜਾਸੂਸ ਤੇ ਦੂਜੇ ਜਾਸੂਸ ਦੀਆਂ ਨਜ਼ਰਾਂ ਸਨ, ਪਰ ਜਿਨ੍ਹਾਂ ਨੇ ਕੋਈ ਗੋਂਦ ਗੁੰਦਣੀ ਹੁੰਦੀ ਸੀ ਉਹ ਉਨ੍ਹਾਂ ਦੀਆਂ ਅੱਖਾਂ ਵਿਚ ਲਾਲ ਮਿਰਚਾਂ ਧੂੜ ਕੇ ਗੁੰਦ ਲੈਂਦੇ ਤੇ ਉਨ੍ਹਾਂ ਦੇ ਕੰਨੀਂ ਵੀ ਨਾ ਚੜ੍ਹਦੀ ਉਹ ਗੱਲ। ਹਿੰਦੁਸਤਾਨ ਦੀਆਂ ਚੌਹਾਂ ਨੁਕਰਾਂ ਵਿਚੋਂ ਬਗਾਵਤਾਂ ਜਨਮ ਲੈ ਰਹੀਆਂ ਸਨ।

ਮੌਲਵੀ, ਕਾਜ਼ੀ, ਤੁਅੱਸਬ ਦੀ ਅੱਗ ਵਿਚ ਸੜੇ ਭੁਜੇ ਨਵੇਂ-ਨਵੇਂ ਮੁਸਲਮਾਨ ਹੋਏ ਮੌਲਾਣੇ ਆਲਮਗੀਰ ਦੀ ਹਿੱਕ ਵਿਚ ਲਾਂਬੂ ਬਾਲ ਦੇਂਦੇ। ਸੜਦੀ ਭੁਜਦੀ ਅੱਗ ਲੂਹ ਕੇ ਰੱਖ ਦੇਂਦੀ ਸੀਤਲ ਮੋਮ ਵਰਗੀ ਨਰਮ ਜਨਤਾ ਦੀ ਕੱਖਾਂ ਦੀ ਕੁੱਲੀ।

ਮੁਗਲ ਰਾਜ ਦੇ ਦੀਵਾਨੇ ਖਾਸ ਵਿਚ ਜਗਮਗਾਉਂਦਾ ਸ਼ਮਾਦਾਨ ਗ਼ਰੀਬਾਂ ਦੇ ਲਹੂ ਨਾਲ ਜਗਦਾ ਸੀ। ਸੁੰਨੀ ਪਾਰਟੀ ਨੂੰ ਛੱਡ ਕੇ ਬਾਕੀ ਸਾਰੀਆਂ ਕੌਮਾਂ ਆਹਾਂ ਭਰਦੀਆਂ। ਔਰੰਗਜ਼ੇਬ ਨੇ ਕਿਸੇ ਨੂੰ ਨਹੀਂ ਸੀ ਬਖਸ਼ਿਆ, ਭਾਵੇਂ ਕੋਈ ਮਾਂ ਪਿਓ ਜ਼ਾਇਆ ਪੁਤ ਹੀ ਕਿਉਂ ਨਾ ਹੋਵੇ।

ਔਰੰਗਜ਼ੇਬ ਨੇ ਇਸ ਮੇਲੇ ਦੀ ਰਿਪੋਰਟ ਮੰਗੀ ਸੀ ਕਿ ਸਿੱਖ ਗੁਰੂਆਂ ਦਾ ਹਕੂਮਤ ਬਾਰੇ ਕੀ ਨਜ਼ਰੀਆ ਏ । ਇਹੋ ਜਿਹੇ ਹਿੰਦੂਆਂ ਦੀਆਂ ਦੁਕਾਨਾਂ,ਤੇ ਕਿਸ ਤਰ੍ਹਾਂ ਦਾ ਸੌਦਾ ਵਿਕ ਰਿਹਾ ਏ ਤੇ ਉਨ੍ਹਾਂ ਦਾ ਹੁਣ ਭਾਅ ਕੀ ਏ । ਇਹ ਸੂਹ ਲੈ ਕੇ ਆਉਣ ਸੂਹੀਏ ।

ਗੁਰੂ ਦਾ ਦੀਵਾਨ ਲੱਗਾ ਹੋਇਆ ਸੀ, ਭਰੇ ਮੇਲੇ ਵਿਚ । ਮੇਲਾ ਜੋਬਨ ਤੇ ਸੀ ਅਤੇ ਕਿਧਰੇ ਤਿਲ ਰੱਖਣ ਨੂੰ ਜਗ੍ਹਾ ਨਹੀਂ ਸੀ । ਸਿਰ ਮੁੰਨੇ ਤੋਂ ਲੈ ਕੇ ਧੌਲੀਆਂ ਦਾੜ੍ਹੀਆਂ ਵਾਲੇ ਚੌਂਕੜੀਆਂ ਮਾਰ ਕੇ ਬੈਠੇ ਹੋਏ ਸਨ ।

ਬਾਣੀ ਦਾ ਕੀਰਤਨ ਹੋ ਰਿਹਾ ਸੀ । ਮੇਲੇ ਤੇ ਲੋਹੜਾ ਆ ਰਿਹਾ ਸੀ, ਮੇਲਾ ਖਿੰਡਦਾ, ਮੇਲਾ ਭਰਦਾ, ਇਕ ਜਾਂਦਾ, ਦਸ ਆ ਜਾਂਦੇ । ਮੇਲੇ ਤੇ ਰੰਗ ਆਇਆ ਹੋਇਆ ਸੀ ।

—ਅਖਾੜੇ ਤੇ ਬੜੇ ਵੇਖੇ ਹਨ ਪਰ ਇਸ ਅਖਾੜੇ ਦਾ ਜਵਾਬ ਨਹੀਂ, ਦੁਕਾਨ ਖੂਬ ਚਮਕਦੀ ਏ । ਇਹਦਾ ਰੰਗ ਈ ਕੁਝ ਵੱਖਰਾ, ਕਿਉਂ ਤੇਰਾ ਕੀ ਖ਼ਿਆਲ ਏ, ਨਵਾਬ ਖ਼ਾਂ ! ਆਖਣ ਲੱਗਾ ਅੱਲਾ ਬਖ਼ਸ਼ ਸੀ ।

—ਕੇਸਰੀ ਪੱਗਾਂ ਵਾਲੇ ਵੀ ਵੇਖੇ, ਪਟਕਿਆਂ ਵਾਲੇ ਵੀ, ਤੇਗਾਂ, ਤਲਵਾਰਾਂ ਵਾਲੇ ਵੀ, ਪਰ ਇਨ੍ਹਾਂ ਦੀ ਕੁਝ ਦੱਖ ਈ ਵੱਖਰੀ ਏ । ਇਹ ਚਿੱਟੀਆਂ ਦਾੜ੍ਹੀਆਂ ਵਾਲੇ। ਇਹ ਚਿੱਟੀਆਂ ਦਸਤਾਰਾਂ ਵਾਲੇ, ਪੰਜਾਬ ਦੇ ਗੁਰ, ਇਨ੍ਹਾਂ ਦੀ ਸ਼ਾਨ ਨੂੰ ਕੋਈ ਨਹੀਂ ਪੁੱਜ ਸਕਦਾ । ਰਿਪੋਰਟ ਵਿਚ ਇਸ ਦਾ ਜ਼ਿਕਰ ਕੀਤਾ ਜਾਵੇ । ਜਵਾਬ ਦਿੱਤਾ ਅੱਲਾ ਬਖ਼ਸ਼ ਨੇ ।

—ਜੇ ਪੁੱਤ ਬਘਿਆੜ ਬਣ ਜਾਵੇ ਤੇ ਮਾਂ ਨੂੰ ਈ ਖਾਣ ਨੂੰ ਪੈਂਦਾ ਏ, ਜੇ ਤੂੰ ਮੁਗ਼ਲਾਂ ਦਾ ਚੁਗਲਖੋਰ ਬਣ ਈ ਗਿਆ ਏਂ ਤੇ ਆਪਣੇ ਪਿਓ ਦੀ ਇੱਜ਼ਤ ਨੂੰ ਛੱਜ ਵਿਚ ਪਾ ਕੇ ਛੱਡੇਂਗਾ, ਡੁੱਬ ਮਰ ਚੱਪਣੀ ਵਿਚ ਨੱਕ ਡਬੋ ਕੇ ਬੜਾ ਨੀਚ ਏਂ, ਤੇਰੇ ਦਿਲ ਵਿਚ ਏਸ ਤਰ੍ਹਾਂ ਦਾ ਖ਼ਿਆਲ ਕਿਵੇਂ ਆ ਗਿਆ ? ਇਹ ਸਿੱਖ ਧਰਮ ਦੇ ਫ਼ਕੀਰ ਸਰਬੱਤ ਦਾ ਭਲਾ ਮੰਗਣ ਵਾਲੇ ਇਹੋ ਤੇ ਹੀ ਇਕ ਬੰਦੇ ਹਨ, ਜਿਨ੍ਹਾਂ ਦੇ ਸਿਰ ਸਦਕੇ ਪੰਜਾਬ ਜਿਊਂਦਾ ਏ । ਨਹੀਂ ਤੇ ਸਾਨੂੰ ਭੇਡਾਂ ਦੇ ਇੱਜੜ ਨੂੰ ਕਦੋਂ ਦੇ ਧਾੜਵੀ ਜ਼ਿਬ੍ਹਾ ਕਰ ਕੇ ਛਕ ਜਾਂਦੇ । ਨਵਾਬ ਖ਼ਾਂ ਨੇ ਜਵਾਬ ਦਿੱਤਾ ।

—ਕੀ ਤੂੰ ਪੰਜਾਬੀ ਨਹੀਂ, ਕੀ ਤੇਰੀਆਂ ਰਗਾਂ ਵਿਚ ਆਪਣੇ ਪਿਓ ਦਾ ਲਹੂ ਨਹੀਂ ਸਰਕਦਾ ?

—ਰਿਪੋਰਟ ਏਸ ਅਖਾੜੇ ਦਾ ਜ਼ਿਕਰ ਕੀਤੇ ਬਿਨਾਂ ਮੁਕੰਮਲ ਨਹੀਂ ਹੋ ਸਕਦੀ, ਅੱਲਾ ਬਖ਼ਸ਼ ਦੀ ਆਵਾਜ਼ ਸੀ ।

—ਸੜ ਜਾਵੇ ਇਹ ਜ਼ਬਾਨ ਜਿਹੜੀ ਜ਼ਬਾਨ ਇਹੋ ਜਿਹੇ ਸ਼ਬਦ ਕੱਢੇ, ਆਖਣ ਲੱਗਾ ਨਵਾਬ ਖ਼ਾਂ ਸੀ ।

—ਸਾਡੇ ਤੋਂ ਵੱਡੇ ਵੀ ਚੁਗਲੀਬਾਜ਼ ਇਥੇ ਹਨ, ਤੇਰੀ ਪੁੱਠੀ ਖੱਲ ਨਾ ਲਾਹ ਛੱਡੀ ਕਾਜ਼ੀ ਨੇ ਤਾਂ ਮੇਰਾ ਨਾ ਲਾਲੂ ਆਖ ਛੱਡੀਂ ।

—ਨਵਾਬ ਖ਼ਾਂ ਨੇ ਅੱਖਾਂ ਵਿਚ ਰੋਹ ਭਰ ਕੇ ਆਖਿਆ—ਬਸ ਫਟਕੜੀ ਫੁੱਲ ਹੋ ਗਈ ।

—ਧੰਨ ਜਿਗਰਾ ਏ, ਉਨ੍ਹਾਂ ਦਾ ਜਿਨ੍ਹਾਂ ਤੱਤੀਆਂ ਤਵੀਆਂ ਤੇ ਬਹਿ ਕੇ ਸੀ ਨਹੀਂ ਉਚਰੀ, ਦੇਗ ਵਿਚ ਉੱਬਲ ਕੇ ਹਾਅ ਦਾ ਨਾਹਰਾ ਨਹੀਂ ਮਾਰਿਆ, ਇਹ ਕੁਰਬਾਨੀ ਆਪਣੇ ਵਾਸਤੇ ਕੀਤੀ ਸੀ, ਨਹੀਂ ਇਹ ਸਭ ਕੁਝ ਸਾਡੇ ਲਈ ਕੀਤਾ ਗਿਆ ਏ । ਉਹ ਤੇ ਚਾਹੁੰਦੇ ਤਾਂ ਕੁਲ ਸਰਦਾਰੀਆਂ ਲੈ ਸਕਦੇ ਸਨ । ਪੰਜਾਬ ਦੇ ਲੋਕਾਂ ਲਈ ਉਨ੍ਹਾਂ ਇਹ ਸਭ ਕੁਝ ਬਲੀਦਾਨ ਦਿੱਤਾ ਏ । ਉਹੋ ਆਖ ਰਹੇ ਹਨ ਕਿ ਆਤਮਾ ਬਲਵਾਨ ਕਰੋ, ਰੂਹ ਮਰਦੀ ਨਹੀਂ, ਭੈ ਕਿਸੇ ਦਾ ਨਾ ਮੰਨੋ ਤੇ ਨਾ ਹੀ ਕਿਸੇ ਨੂੰ ਭੈ ਦਿਓ, ਆਪਣੇ ਹੱਕਾਂ ਲਈ ਲੜੋ ਤੇ ਆਪਣਾ ਹੱਕ ਮੰਗੋ ਤੇ ਜੇ ਕੋਈ ਆਪਣਾ ਹੱਕ ਨਾ ਦੇਵੇ ਤਾਂ ਆਪਣਾ ਹੱਕ ਖੋਹ ਲਵੋ, ਬਸ ਏਨੀ ਗੱਲ ਏ ਨਾ, ਏਸ ਤੋਂ ਵੱਧ ਹੋਰ ਕੁਝ ਨਹੀਂ ਨਾ ।

—ਸੱਚ ਤੇ ਇਹੋ ਹੀ ਏ, ਪਰ ਝੂਠ ਦੇ ਬੱਦਲ ਚੜ੍ਹ ਰਹੇ ਹਨ, ਇਨ੍ਹਾਂ ਇਕ ਨਾ ਇਕ ਦਿਨ ਵਰ੍ਹਨਾ ਏ । ਕੰਨੀਂ ਚੜ੍ਹੀ ਗੱਲ ਵੇਖੋ, ਕੀ ਗੁੱਲ ਖਿਲਾਉਂਦੀ ਏ । ਅੱਲਾ ਬਖ਼ਸ਼ ਨੇ ਜਵਾਬ ਦਿੱਤਾ ।

—ਜਲੇਬੀਆਂ ਖਾਹ, ਮਾਲ੍ਹ ਪੂੜੇ ਤੇ ਖੀਰਾਂ ਵਿਚ ਚੁੱਭੀਆਂ ਮਾਰ, ਗਲ ਵਿਚ ਜਨੇਊ ਤੇ ਮੱਥੇ ਦੇ ਤਿਲਕ ਦਾ ਅੱਜ ਤੇ ਲਾਭ ਉਠਾ ਲੈ, ਹਿੰਦੂਆਂ ਦੇ ਚੌਕੜੇ ਵਿਚ ਚੌਕੜੀ ਮਾਰ ਕੇ ਬਹਿ ਜਾ, ਖੀਰ ਖਾਹ, ਉਂਗਲਾਂ ਚੱਟ । ਨਵਾਬ ਖ਼ਾਂ ਨੇ ਅੱਲਾ ਬਖ਼ਸ਼ ਨੂੰ ਇਹ ਆਖ ਕੇ ਤੋਰ ਦਿੱਤਾ । ਦੀਵਾਨ ਵਿਚ ਕੀਰਤਨ ਕਰਨ ਵਾਲੇ ਰੱਬਾਬੀ, ਸੁਰੀਲੀ ਮੱਧਮੇ ਲਹਿ ਵਿਚ ਸ਼ਬਦ ਪੜ੍ਹ ਰਹੇ ਸਨ ।

—ਗੁਰੂ ਮਹਾਰਾਜ ਨੇ ਫ਼ਰਮਾਇਆ, ਸੰਗਤ ਦਾ ਧਿਆਨ ਜੁੜ ਗਿਆ, ਗੁਰੂ ਮਹਾਰਾਜ ਵੱਲ, ਸੰਗਤ ਦੀ ਬਿਰਤੀ ਜੁੜ ਗਈ—ਤੇ ਮਿੱਠੀ ਆਵਾਜ਼ ਆਈ :

ਜਗਤ ਮਹਿ ਝੂਠੀ ਦੇਖੀ ਪ੍ਰੀਤਿ ॥

ਅਪਨੈ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥੧॥ ਰਹਾਉ॥

ਸਤਿਗੁਰਾਂ ਨੇ ਆਪਣੇ ਬਚਨਾਂ ਨੂੰ ਮਰੋੜਾ ਦਿੱਤਾ। ਲੋਕ ਇਥੇ ਕਿਰਿਆ ਕਰਮ, ਪਿੰਡ ਭਰਾਉਣ, ਪੂਜਾ ਕਰਨ, ਦਾਨ ਦੇਣ ਆਉਂਦੇ ਹਨ। ਇਕੋ ਦਿਨ ਉਨ੍ਹਾਂ ਦੇ ਪਿੱਤਰਾ ਨੂੰ ਮਿਲਦਾ ਹੈ, ਏਸ਼ ਤਰ੍ਹਾਂ ਨਹੀਂ ਜਿਸ ਤਰ੍ਹਾਂ ਇਥੇ ਕੀਤਾ ਜਾਂਦਾ ਹੈ। ਬੰਦਾ ਆਪ ਉਪਾਸ਼ਨਾ ਕਰੇ, ਅਰਾਧਨਾ ਕਰੇ, ਮਨ ਜੋੜੇ ਪ੍ਰਭੂ ਭਗਤੀ ਨਾਲ ਤੇ ਫੇਰ ਕੋਈ ਦਾਨ ਪੁੰਨ ਕਰੇ ਤੇ ਉਹ ਵੱਡਿਆਂ ਨੂੰ ਮਿਲਦਾ ਹੈ।

ਇਹ ਤਪੱਸਵੀਆਂ ਦੀ ਧਰਤੀ ਏ ਤੇ ਜੋਗੀਆਂ ਦਾ ਅਸਥਾਨ ਏ ਅਤੇ ਰੱਬ ਦੇ ਪਿਆਰਿਆਂ ਦਾ ਗਿਰਾਂ ਏ, ਇਥੇ ਧਰਮ ਯੁੱਧ ਵਿਚ ਮਰਨ ਵਾਲਾ ਆਪਣੇ ਲਈ ਨਹੀਂ ਮਰਦਾ, ਓਸ ਮਰਨ ਵਾਲੇ ਨੂੰ ਸਵਰਗ ਮਿਲ ਜਾਂਦਾ ਹੈ, ਇਹ ਵੀ ਗੱਲ ਠੀਕ ਏ। ਮੈਂ ਇਹ ਆਖਦਾ ਹਾਂ, ਜਿਹੜਾ ਸ਼ਹੀਦ ਦੀ ਅਰਥੀ ਨੂੰ ਮੋਢਾ ਵੀ ਦੇਵੇਗਾ ਉਹ ਵੀ ਸਵਰਗ ਵਿਚ ਜਾਵੇਗਾ।

ਸ਼ਹੀਦ ਦੀ ਚਿਤਾ ਨੂੰ ਲਾਂਬੂ ਲਾਉਣ ਓਪਰੇ ਲੋਕ। ਸੰਗਤ ਆਪੇ ਕੇਸਰ ਪਾਊਗੀ। ਆਪੇ ਫੁੱਲ ਬਣ ਜਾਣਗੇ ਇਹ ਕੰਮ ਬਰਾਦਰੀ ਦਾ ਏ।

ਬਚਨ ਮੱਧਮ ਪਏ, ਧੰਨ ਧੰਨ ਗੁਰੂ ਦੀ ਆਵਾਜ਼ ਆਈ ਤੇ ਦੀਵਾਨ ਲੀਨ ਹੋ ਗਿਆ, ਗੁਰਬਚਨਾਂ ਵਿਚ।



## ੩੩

## ਭੁਬਲ ਦੱਬੇ ਚੰਗਿਆੜੇ

ਗੁਰੂ ਕਾ ਕਾਫ਼ਲਾ, ਪਿੰਡਾਂ ਨੂੰ ਤਾਰਦਾ, ਬਖ਼ਸ਼ਿਸ਼ਾਂ ਕਰਦਾ, ਅਸੀਸਾਂ ਦੇਂਦਾ ਅੱਗੇ ਵਧ ਰਿਹਾ ਸੀ ਦਿੱਲੀ ਦੀ ਸੇਧ ਰੱਖ ਕੇ।

—ਉਦੇ ਸਿੰਘ ਰਾਠੌਰ ਆਖਣ ਲੱਗਾ, ਮਾਮਾ ਕਿਰਪਾਲ ਚੰਦ ਨੂੰ। ਅੱਬ ਦਿੱਲੀ ਦੂਰ ਨਹੀਂ। ਦਿੱਲੀ ਕੇ ਲੋਗੋਂ ਕੀ ਪਿਆਸੀ ਆਂਖੇਂ ਇੰਤਜ਼ਾਰ ਕਰ ਰਹੀ ਹੋਂਗੀ। ਦੇਖਨਾ ਦਿੱਲੀ ਕੇ ਲੋਗ ਕਿਸ ਤਰ੍ਹਾਂ ਆਂਖੇਂ ਬਿਛਾਤੇ ਹੈਂ ਗੁਰੂ ਕੇ ਰਾਸਤੇ ਮੇਂ। ਜ਼ੁਲਮ ਜਿਸ ਤਰ੍ਹਾਂ ਬੜਤਾ ਹੈ, ਧਰਮ ਕਾ ਪੌਦਾ ਉਸੀ ਤਰ੍ਹਾਂ ਉਭਰਤਾ ਹੈ। ਜ਼ੁਲਮ ਕਾ ਪੌਦਾ ਫਲਤਾ ਫੂਲਤਾ ਨਹੀਂ। ਧਰਮ ਕੇ ਪੌਦੇ ਕੋ ਫੂਲ ਲਗਤੇ ਹੈਂ।

—ਠੀਕ ਏ, ਇਕ ਦੀ ਰਫ਼ਤਾਰ ਤੇਜ਼ ਏ ਤੇ ਦੂਸਰੀ ਮੱਧਮ। ਤੇਜ਼ ਰਫ਼ਤਾਰ ਵਾਲਾ ਜਲਦੀ ਥੱਕ ਜਾਂਦਾ ਮੱਧਮ ਚਲਣ ਵਾਲਾ ਆਪਣੀ ਮੰਜ਼ਿਲ ਮਾਰ ਲੈਂਦਾ ਏ।

ਉਦੇ ਸਿੰਹਾਂ ਕੀ ਦਿੱਲੀ ਵਿਚ ਦਿੱਲੀ ਦੇ ਲੋਕ ਸਿੱਖਾਂ ਦਾ ਨਾਂ ਵੀ ਲੈਂਦੇ ਹਨ, ਕੀ ਉਹ ਸਿੱਖਾਂ ਨੂੰ ਜਾਣਦੇ ਹਨ, ਬੋਲ ਮਾਮਾ ਕ੍ਰਿਪਾਲ ਚੰਦ ਦੇ ਸਨ ।

—ਨਾਮ ਹੀ ਨਹੀਂ ਲੇਤੇ ਬਲਕਿ ਨਾਮ ਕੀ ਮਾਲਾ ਜਪਤੇ ਹੈਂ, ਦਿੱਲੀ ਕੇ ਲੋਗ ਜਾਨਤੇ ਹੈਂ ਕਿ ਹਕੂਮਤੇਂ ਤੋ ਬਦਲਦੀ ਹੀ ਰਹਿਤੀ ਹੈਂ, ਚਿਰਾਗਾਂ ਕਬ ਤਕ ਰਹੇਗਾ। ਆਖ਼ਰ ਕਭੀ ਤੋ ਅੰਧੇਰੀ ਰਾਤ ਆਏਗੀ । ਫਿਰ ਉਜਾਲਾ ਹੋਗਾ '। ਖ਼ੁਦਾ ਤਰਸ ਫਿਰ ਕੋਈ ਬਾਦਸ਼ਾਹ ਆਏਗਾ ਦਿੱਲੀ ਕੀ ਚੌਖਟ ਪਰ ਫਿਰ ਰੌਸ਼ਨੀ ਹੋਗੀ । ਫਿਰ ਈਦ ਹੋਗੀ, ਸ਼ਬਰਾਤ ਆਏਗੀ । ਦਿੱਲੀ ਫਿਰ ਝੂਮੇਗੀ । ਸ਼ੀਆ ਸੁੰਨੀ ਕਾ ਕੋਈ ਝਗੜਾ ਨਹੀਂ ਹੋਗਾ। ਭਾਈ ਭਾਈ ਕੇ ਗਲੇ ਮਿਲੇਗਾ । ਅਭੀ ਵੋਹ ਦਿਨ ਨਜ਼ਦੀਕ ਆ ਰਹੇ ਹੈਂ । ਮੈਂ ਆਜ ਬਹੁਤ ਖ਼ੁਸ਼ ਹੂੰ ਕਿ ਮੇਰਾ ਗੁਰੂ ਦਿੱਲੀ ਜਾ ਰਿਹਾ ਹੈ, ਦਿੱਲੀ ਕੀ ਕਿਸਮਤ ਜਾਗ ਉੱਠੇਗੀ । ਉਦੈ ਸਿੰਘ ਆਖ ਰਿਹਾ ਸੀ ।

—ਮੈਨੂੰ ਇਕ ਹੋਰ ਡਰ ਏ ਕਿਤੇ ਦਿੱਲੀ ਵਾਲੇ ਬੇਮੁੱਖ ਤੇ ਨਹੀਂ ਹੋ ਜਾਣਗੇ ਗੁਰੂ ਤੋਂ, ਹਕੂਮਤ ਦੀ ਚੜ੍ਹੀ ਹਨੇਰੀ ਅੱਗੇ ਕਿਹੜਾ ਦੀਵਾ ਬਾਲ ਸਕਦਾ ਏ । ਜਾਸੂਸ ਦਿੱਲੀ 'ਚ ਪੁੱਜ ਗਏ ਹਨ । ਬਾਦਸ਼ਾਹ ਦੇ ਕੰਨ ਕੱਚੇ ਹਨ । ਮਾਮਾ ਕਿਰਪਾਲ ਚੰਦ ਨੇ ਬਚਨ ਕੀਤਾ ।

ਰਾਜਪੂਤੋਂ ਕੇ ਬਗ਼ੈਰ ਬਾਦਸਾਹ ਦੋ ਕੌਡੀ ਕਾ ਨਹੀਂ । ਕਿਸ਼ੀ ਕੀਮਤ ਪਰ ਬਾਦਸ਼ਾਹ ਰਾਜਪੂਤੋਂ ਸੇ ਬਿਗਾੜ ਪੈਦਾ ਨਹੀਂ ਕਰਨਾ ਚਾਹਤਾ । ਯਿਹ ਕਾਜ਼ੀ, ਯਿਹ ਮੁੱਲਾਂ, ਰਾਜਪੂਤੋਂ ਕਾ ਬਾਲ ਬੀਂਕਾ ਨਹੀਂ ਕਰ ਸਕਤੇ। ਵੋਹ ਲਾਖ ਚਾਹੇਂ ਕਿ ਮਜ਼੍ਹਬ ਕਾ ਨਾਮ ਲੇ ਕਰ ਯਿਹ ਚਿਰਾਗ਼ ਜਲੇ ਮਗਰ ਯਿਹ ਚਰਾਗ਼ ਜਲ ਨਹੀਂ ਸਕਤਾ । ਹਕੂਮਤ ਕੀ ਬਾਗਡੋਰ ਰਾਜਪੂਤੋਂ ਕੇ ਹਾਥ ਮੇਂ ਹੈ । ਜਾਸੂਸ ਜਿਤਨੇ ਭੀ ਜੋ ਉਨ ਕੇ ਜੀਅ ਮੇਂ ਆਏ ਕਹੇਂ, ਅਪਨੀ ਪਟਾਰੀ ਸੇ ਸਾਂਪ ਨਿਕਾਲੇਂ, ਕੁਛ ਨਹੀਂ ਹੋਗਾ । ਰੇਗਿਸਤਾਨ ਕੇ ਸਪੇਰੇ ਬੀਨ ਬਜਾਨਾ ਜਾਨਤੇ ਹੈਂ । ਘਬਰਾਈਏ ਨਹੀਂ । ਦਿੱਲੀ ਆਪ ਕਾ ਘਰ ਹੈ, ਦਿੱਲੀ ਗੁਰੂ ਕਾ ਘਰ ਹੈ । ਦਿੱਲੀ ਵਾਲੇ ਗ਼ੁਲਾਮ ਹੈਂ ਗੁਰੂ ਕੇ ਨਾਮ ਕੇ । ਦਿੱਲੀ ਆਨੇ ਦੋ, ਫਿਰ ਦੇਖਨਾ, ਦਿੱਲੀ ਔਰ ਦਿੱਲੀ ਵਾਲੋਂ ਕੋ । ਉਦੇ ਸਿੰਘ ਦੀਆਂ ਗੱਲਾਂ ਵਿਚ ਬੜਾ ਜੋਸ਼ ਸੀ ।

—ਇਕ ਵਿਗੜੇ ਤੇ ਸਮਝਾਏ ਵਿਹੜਾ, ਜੇ ਵਿਗੜੇ ਵਿਹੜਾ ਤੇ ਸਮਝਾਏ ਕਿਹੜਾ । ਇਨ੍ਹਾਂ ਕਾਜ਼ੀਆਂ, ਇਨ੍ਹਾਂ ਮੌਲਾਣਿਆਂ ਤੇ ਇਨ੍ਹਾਂ ਨਕਸ਼ਬੰਦੀਆਂ ਨੇ ਔਰੰਗਜ਼ੇਬ ਨੂੰ ਲੈ ਡੁੱਬਣਾ ਏ । ਜਾਬਰਾਂ ਦੀ ਹਕੂਮਤ ਏ, ਮੁਸਲਮਾਨ ਵੀ ਤੰਗ ਹੈ ਤੇ ਆਪਣੀ ਜਾਨ ਲੁਕੋਈ ਬੈਠਾ ਏ । ਕਿਸੇ ਧਰਮ ਨੂੰ ਆਪਣੀ ਗੱਲ ਕਹਿਣ ਦੀ

ਇਜਾਜ਼ਤ ਨਹੀਂ । ਬਾਦਸ਼ਾਹ ਨੂੰ ਤੇ ਨਿਰਪੱਖ ਹੋਣਾ ਚਾਹੀਦਾ ਏ । ਉਹਨੂੰ ਕੀ ਧਰਮ ਨਾਲ । ਮਾਮਾ ਕਿਰਪਾਲ ਚੰਦ ਦੇ ਵਿਚਾਰ ਸਨ ।

—ਧਰਮ ਏਕ ਸ਼ਮ੍ਹਾ ਹੈ, ਜੋ ਮਨ ਕੋ ਰੌਸ਼ਨੀ ਦੇਤੀ ਹੈ । ਕਭੀ ਧਰਮ ਭੀ ਹਕੂਮਤ ਕਾ ਗਲਾ ਦਬੋਚ ਦੇਤਾ ਹੈ, ਯਿਹ ਬਾਤ ਬਾਦਸ਼ਾਹ ਕੇ ਜ਼ਿਹਨਨਸ਼ੀਨ ਹੋ ਚੁੱਕੀ ਹੈ ਕਿ ਜਬ ਭੀ ਕੋਈ ਬਗਾਵਤ ਉੱਠੀ, ਤੋ ਇਨਹੀ ਮੰਦਰੋਂ, ਇਨਹੀ ਸ਼ਿਵਾਲੋਂ, ਇਨਹੀ ਮਸਜਿਦੋਂ ਔਰ ਇਨਹੀਂ ਗੁਰਦਵਾਰੋਂ ਸੇ ਉੱਠੇਗੀ ਔਰ ਤਮਾਮ ਮੁਲਕ ਮੇਂ ਫੈਲ ਜਾਏਗੀ ।

—ਉਦੇ ਸਿੰਹਾਂ ਅਜੇ ਤੂੰ ਕਲ੍ਹ ਆਇਆ ਏਂ ਦੀਵਾਨ ਵਿਚ, ਸੱਜਣਾ ਬੜਾ ਮਨ ਬਣਾ ਲਿਆ ਈ । ਦਿੱਲੀ ਵਾਲੇ ਤੇ ਕੱਚ ਦੀਆਂ ਮਾਲਾ ਰੱਖਦੇ ਹਨ । ਪਰ ਤੇਲੀ ਮਾਲਾ ਦੇ ਮਣਕਿਆਂ ਵਿਚੋਂ ਹਰੀਨਾਮ ਦੀ ਖ਼ੁਸ਼ਬੋ ਆਉਣ ਲੱਗ ਪਈ ਏ । ਤੂੰ ਧੰਨ ਏਂ ਤੇ ਧੰਨ ਏ ਤੇਰਾ ਗੁਰੂ । ਮਾਮਾ ਕਿਰਪਾਲ ਚੰਦ ਆਖਣ ਲੱਗਾ ।

—ਸੰਗਤ ਪ੍ਰਭਾਵ ਹੈ, ਆਪ ਕੀ ਸੋਹਬਤ ਹੈ, ਵਰਨਾ ਯਿਹ ਜ਼ਰਾ ਕਿਸ ਕਾਬਲ ਥਾ, ਗੁਰੂ ਘਰ ਕੀ ਮਿੱਟੀ ਭੀ ਅਕਸੀਰ ਹੈ । ਯਿਹ ਅਕਸੀਰ ਦਿਲ ਬਦਲ ਦੇਤੀ ਹੈ, ਮਨ ਬਦਲ ਦੇਤੀ ਹੈ, ਕਾਇਆ ਕਲਪ ਹੋ ਜਾਤੀ ਹੈ । ਗੁਰੂ ਸੇਵਕੋਂ ਕੇ ਮਨ ਮੇਂ ਗੁਰੂ ਕਾ ਰੂਪ ਜਗਮਗਾ ਰਿਹਾ ਹੈ । ਹਮ ਗੁਰੂ ਕੇ ਹੈਂ ਔਰ ਗੁਰੂ ਹਮਰਾ ਹੈ, ਉਦੇ ਸਿੰਘ ਦਾ ਵਿਸ਼ਵਾਸ ਸੀ ।

—ਬਾਦਸ਼ਾਹ ਨੂੰ ਇਹ ਨਹੀਂ ਪਤਾ ਕਿ ਬਾਦਸ਼ਾਹ ਦੇ ਉੱਤੇ ਵੀ ਕੋਈ ਹੋਰ ਬਾਦਸ਼ਾਹ ਏ, ਉਹਦੀ ਲਾਠੀ ਬੇਆਵਾਜ਼ ਏ । ਹਕੂਮਤ ਇਕ ਨਸ਼ਾ ਏ । ਇਕ ਰੁੱਖ ਦੇ ਮੁੱਢ ਦੇ ਲਾਗਿਓਂ ਈ ਦੂਜਾ ਪੌਦਾ ਪੁੰਗਰਦਾ ਏ, ਰੁੱਖ ਨੂੰ ਖ਼ਬਰ ਤੱਕ ਨਹੀਂ ਹੁੰਦੀ । ਜਦ ਪੁੰਗਰਨ ਵਾਲਾ ਬੂਟਾ ਉਹਦੇ ਤੋਂ ਕਦ ਕੱਢ ਲੈਂਦਾ ਏ ਤਾਂ ਅੱਖ ਉਗੜਦੀ ਏ । ਉਹ ਤਲਵਾਰ ਜਿਹੜੀ ਮਾਸੂਮ ਜਨਤਾ ਦੇ ਗਲ ਤੇ ਚਲਦੀ ਏ, ਉਸੇ ਦੀ ਧੌਣ ਤੇ ਰੱਖੀ ਜਾਂਦੀ ਏ । ਜਾਸੂਸਾਂ ਨਾਲ ਮੇਲਾ ਭਰਿਆ ਹੋਇਆ ਏ । ਉਨੇ ਕੀ ਲੈ ਜਾਣਾ ਏ, ਕੁੱਤਾ ਕਪਾਹ ਵਿਚੋਂ ਲੰਘ ਗਿਆ ਤੇ ਕੀ ਦੋਹਰ ਸਿਵਾ ਲਵੇਗਾ । ਆਵਾਜ਼ ਮਾਮਾ ਕਿਰਪਾਲ ਚੰਦ ਦੀ ਸੀ ।

—ਜਜ਼ਬਾਤ ਕੀ ਉਭਰਤੀ ਹੋਈ ਗੰਗਾ ਅਕੜ-ਅਕੜ ਕਰ ਨਹੀਂ ਚਲਤੀ । ਗੰਗਾ ਕੀ ਲਹਿਰੇਂ ਕੋਈ ਗਿਨ ਨਹੀਂ ਸਕਤਾ । ਗੰਗਾ ਜਬ ਜਮਨਾ ਮੇਂ ਮਿਲ ਜਾਤੀ ਹੈ ਤੋ ਤੂਫ਼ਾਨ ਕੀ ਸ਼ਕਲ ਅਖ਼ਤਿਆਰ ਕਰ ਲੇਤੀ ਹੈ ।

ਅਜੇ ਉਦੇ ਸਿੰਘ ਦੇ ਬੋਲ ਉਹਦੇ ਬੁਲ੍ਹਾਂ ਵਿਚ ਈ ਸਨ, ਮਾਮਾ ਕਿਰਪਾਲ ਚੰਦ ਆਖਣ ਲੱਗਾ । ਚਲੋ ਸ਼ਾਮ ਦਾ ਦੀਵਾਨ ਸੱਜ ਗਿਆ ਏ, ਜਲਦੀ ਕਰੋ ਦੇਰ ਹੋ ਗਈ ਹੈ ।



## ੩੪

## ਖਿੰਡ-ਪੁੰਡ ਗਈਆਂ ਜੂਠਾਂ

ਇਕ ਪਿੰਡ ਆਇਆ , ਪਿੰਡ ਵਾਲੇ ਜਵਾਨ ਜਹਾਨ ਧੀਆਂ ਦਾ ਵਪਾਰ ਕਰਦੇ ਸਨ । ਦਮੜੇ ਵੱਟਦੇ, ਤੇ ਧੀਆਂ ਦਿੱਲੀ ਵਿਚ ਵੇਚ ਆਉਂਦੇ । ਮੁੰਡਾ ਜਿਸ ਘਰ ਵਿਚ ਜੰਮ ਪੈਂਦਾ ਵੈਣ ਪਾਉਣ ਜਾਂਦੀਆਂ ਜ਼ਨਾਨੀਆਂ, ਫੂਹੜੀ ਵਿਛਦੀ । ਜਿਦੇ ਘਰ ਧੀ ਜੰਮ ਪੈਂਦੀ ਵਾਜੇ ਵਜਦੇ, ਗੁੜ ਵੰਡਿਆ ਜਾਂਦਾ । ਗੁਰੂ ਦੇ ਪੈਰ ਕੀ ਪਏ ਪਿੰਡ ਵਿਚ ਪਿੰਡ ਦੀ ਕਾਇਆ ਈ ਪਲਟ ਗਈ । ਧੀਆਂ ਦੇ ਪੈਸੇ ਵਟਣ ਵਾਲੇ ਕੰਨਾਂ ਨੂੰ ਹੱਥ ਲਾ ਬੈਠੇ, ਤੌਬਾ ਕਰਦੇ, ਸਤਿਗੁਰਾਂ ਫ਼ਰਮਾਇਆ ਕਿ ਧੀ ਧੰਨ ਪਰਾਇਆ ਏ, ਧੀ ਦਾ ਮੁਲ ਵੱਟਣਾ ਕੋਹੜ ਦੇ ਬਰਾਬਰ ਏ, ਇਹ ਕਲੇਜੇ ਦੀ ਆਂਦਰ ਏ ਵੇਚੀ ਨਹੀਂ ਜਾਂਦੀ, ਕਲੇਜੇ ਨਾਲ ਲਾ ਕੇ ਰਖੀ ਜਾਂਦੀ ਏ । ਧੀ ਦਾ ਸਾਕ ਕਰੋ ਪੁੰਨ, ਕੰਨਿਆ ਦਾਨ ਕਰੋ, ਕੰਨਿਆ ਦਾਨ ਲਵੋ ਨਾ, ਨਰਕਾਂ ਦੀ ਪਉੜੀ ਨਾ ਚੜ੍ਹੋ । ਚੌਧਰੀ ਹੱਥ ਤੇ ਹੱਥ ਧਰ ਕੇ ਬਹਿ ਗਏ । ਮਾਯੂਸੀ ਉਨ੍ਹਾਂ ਦੇ ਵਿਹੜਿਆਂ ਵਿਚ ਪੀਹੜਾ ਡਾਹ ਕੇ ਅੱਡਾ ਲਾ ਬੈਠੀ । ਗੁਰੂ ਨੂੰ ਕੋਸ ਰਹੇ ਸਨ, ਚੌਧਰੀ ।

ਨਵੀਂ ਕੁੜੀ ਹਰਮ ਵਿਚ ਪੈਰ ਪਾਉਂਦੀ, ਹਰਮ ਵਿਚ ਚਹਿਲ-ਪਹਿਲ ਹੋ ਜਾਂਦੀ, ਮੁਲ ਦੁਗਣਾ ਹੋ ਗਿਆ ਸੀ ਕੁੜੀਆਂ ਦਾ । ਪਰ ਹੁਣ ਤੇ ਮੂੰਹ ਮੰਗਿਆ ਮੁਲ ਵੀ ਕੋਈ ਮੰਗੇ ਤਾਂ ਫੇਰ ਵੀ ਕੋਈ ਕੁੜੀ ਨਾ ਮਿਲਦੀ । ਇਕੋ ਸੋਮਾ ਸੀ ਤੇ ਉਹ ਬੰਦ ਹੋ ਗਿਆ । ਕੁੜੀਆਂ ਦੀਆਂ ਮਾਵਾਂ ਗੁਰੂ ਦੇ ਪੈਰ ਧੋ-ਧੋ ਕੇ ਪੀ ਰਹੀਆਂ ਸਨ, ਮੁਸਲਮਾਨ ਵੀ ਗੁਰੂਆਂ ਦੇ ਸ਼ਰਧਾਲੂ ਹੋ ਗਏ ਸਨ । ਏਨੀ ਗੱਲ ਹਕੂਮਤ ਦੇ ਕੰਨੀਂ ਚਾੜ੍ਹ ਕੇ ਗੁਰੂ ਦੇ ਖਿਲਾਫ਼ ਇਕ ਚੰਗਾ ਮਨਸੂਬਾ ਬਣਾਇਆ ਜਾ ਸਕਦਾ ਏ । ਇਕ ਚੌਧਰੀ ਆਖਣ ਲੱਗਾ ਗੁਰੂ ਨੇ ਐਵੇਂ ਪਰਾਈ ਬਲਾ ਆਪਣੇ ਗੱਲ ਵਿਚ ਪਾ ਲਈ ਏ । ਚੌਧਰੀ ਨਿਹੌਰੀਆਂ ਵਟਦੇ, ਮਾਂਹ ਮੋਠ ਰਿੰਨ੍ਹਦੇ ਪਰ ਆਖ਼ਰ ਤਲੀਆਂ ਮਲ-ਮਲ ਠੰਢੇ ਹੋ ਕੇ ਬਹਿ ਜਾਂਦੇ । ਤਮਾਸ਼ ਬੀਨ ਉਨ੍ਹਾਂ ਦੀਆਂ ਗੱਲਾਂ ਬੜੇ ਪਿਆਰ ਨਾਲ ਗੋਡੇ ਮੁਢ ਬਹਿ ਕੇ ਸੁਣਦੇ । ਪੰਜਾਬ ਵਾਲਿਆਂ ਨੂੰ ਤਾਂ ਆਪ ਕੁੜੀਆਂ ਨਹੀਂ ਸਨ

ਲੱਭਦੀਆਂ ਉਨ੍ਹਾਂ ਕੁੜੀਆਂ ਕਿਥੋਂ ਵੇਚਣੀਆਂ ਸਨ ? ਦੱਖਣ ਵਿਚੋਂ ਕੁੜੀਆਂ ਆਉਣੀਆਂ ਅਸੰਭਵ ਸਨ ।

ਭਿੱਖੀ ਪਿੰਡ ਆ ਗਿਆ, ਤੇ ਗੁਰੂ ਨੇ ਉਥੇ ਡੇਰਾ ਕੀਤਾ । ਸੰਗਤ ਜੁੜਨ ਲੱਗ ਪਈ । ਸਾਰੇ ਮਜੀਠੀ ਰੰਗ ਵਿਚ ਰੰਗੇ ਹੋਏ ਸਨ । ਗੁਰੂ ਦਾ ਜਾਹੋ ਜਲਾਲ ਵੇਖ ਕੇ ਸਾਰਾ ਪਿੰਡ ਸ਼ਰਨ ਆਣ ਲੱਗਾ । ਜਿਸ ਵੀ ਪਗ ਨੂੰ ਮਾਇਆ ਲਾਈ ਗੁਰੂ ਦੇ ਨਾਂ ਦੀ, ਜਿਸ ਵੀ ਚੋਗਾ ਰੰਗਾਇਆ ਉਹ ਵੀ ਗੁਰੂ ਦੇ ਨਾਂ ਦਾ । ਗੱਲ ਕੀ ਭਿਖੀ ਗੁਰ ਨਗਰੀ ਬਣ ਗਈ ।

ਚੌਧਰੀ ਦੇਸੂ ਦੂਰੋਂ ਆਉਂਦਾ ਵਿਖਾਈ ਦਿੱਤਾ । ਸਾਰਿਆਂ ਦੀਆਂ ਨਜ਼ਰਾਂ ਦੇਸੂ ਚੌਧਰੀ ਉਤੇ ਜੰਮ ਗਈਆਂ ।

—ਹੁਣ ਫ਼ੈਸਲਾ ਕਰਕੇ ਹੀ ਉਠਣਾ ਏ ਕਿ ਗੁਰੂ ਦਾ ਡੇਰਾ ਅੱਜ ਸੂਰਜ ਡੁਬਣ ਤੋਂ ਪਹਿਲਾਂ ਹੀ ਉਠਾ ਕੇ ਦੰਮ ਲੈਣਾ ਏ । ਇਸ਼ ਨੇ ਤਾਂ ਸਾਡਾ ਧਰਮ ਈ ਭਰਿਸ਼ਟ ਕਰ ਦਿੱਤਾ ਏ, ਫਤੂ ਚੌਧਰੀ ਆਖਣ ਲੱਗਾ ।

—ਰਹਿਮਤ ਅਲੀ ਨੇ ਆਖਿਆ, ਇਨ੍ਹਾਂ ਕਾਫਰਾਂ ਨੇ ਸਾਡੇ ਭਰਾ ਬੇ-ਦੀਨ ਕਰ ਦਿੱਤੇ ਨੇ ।

—ਅੱਲਾ ਰੱਖਾ ਜ਼ਰਾ ਕੌੜੇ ਬੋਲ ਬੋਲਣ ਲੱਗਾ, ਜੇ ਗੁਰੂ ਦਾ ਮੱਕੂ ਨਾ ਠਪਿਆ ਗਿਆ, ਸਾਰਾ ਪੰਜਾਬ ਗੁਰੂ ਦਾ ਸੇਵਕ ਬਣ ਜਾਊ, ਇਸਲਾਮ ਪਰ ਲਾ ਕੇ ਉਡ ਜਾਊ । ਚੌਧਰੀ ਤੈਨੂੰ ਸਖੀ ਸਰਵਰ ਨੇ ਹਕੂਮਤ ਤੋਂ ਤੇਰੀ ਮੱਲ ਗੁਜ਼ਾਰ ਦਾ ਪੱਟਾ ਤੇਰੇ ਨਾਂ ਲਿਖਵਾ ਦੇਣਾ ਸੀ । ਜ਼ੁਲਫਕਾਰ ਨੇ ਅਫਸੋਸ ਪ੍ਰਗਟ ਕੀਤਾ ।

ਚੌਧਰੀ ਦੇਸੂ ਨੂੰ ਪਿੰਡ ਨੇ ਆਪਣੀ ਬਰਾਦਰੀ ਵਿਚੋਂ ਕੱਢ ਦਿੱਤਾ, ਇਹ ਖ਼ਬਰ ਸਾਰੇ ਪਿੰਡ ਫੈਲ ਗਈ । ਜੰਗਲ ਦੀ ਅੱਗ ਨੇ ਤਾਂ ਕੁਝ ਦੇਰੀ ਲੈਣੀ ਸੀ ਪਰ ਏਸ ਗੱਲ ਨੇ ਤਾਂ ਉਬਾਸੀ ਵੀ ਨਾ ਲੈਣ ਦਿੱਤੀ । ਸੜਿਆ ਬਲਿਆ ਤੀਰ ਲੈ ਕੇ ਦੇਸੂ ਘਰ ਆ ਗਿਆ ਤੇ ਅਗੋਂ ਜ਼ਨਾਨੀ ਪੈ ਗਈ ।

—ਆ ਗਿਆ ਏਂ, ਨਿਖੱਟੂਆ, ਨਿਲੱਜਿਆ, ਮੁਛਾਂ ਮੁੰਨਵਾ ਕੇ ਤੇ ਚੂੜੀਆਂ ਪਾ ਕੇ ਵਿਹੜੇ ਵਿਚ ਬਹਿ ਜਾਹ । ਤੇਰੇ ਨਾਲੋਂ ਤਾਂ ਜ਼ਨਾਨੀਆਂ ਈ ਚੰਗੀਆਂ ਨੇ ਜਿਹੜੀਆਂ ਸਖੀ ਸਰਵਰ ਦਾ ਤਾਵੀਜ਼ ਪਾ ਕੇ ਗੋਦੀ ਬਾਲ ਖਿਡਾਉਂਦੀਆਂ ਹਨ, ਉਨ੍ਹਾਂ ਦੀਆਂ ਗੋਦੀਆਂ ਵਿਚ ਬਾਲ ਖੇਡਦੇ ਹਨ ।

ਇਹ ਕੀ ਊ ਤੀਰ, ਗੁਰਾਂ ਪੁਤ ਤੇ ਦੇਣਾ ਨਹੀਂ, ਤੀਰ ਦੇ ਦਿੱਤੇ ਨੇ । ਓਸ ਤੀਰ ਹੱਥ ਵਿਚ ਫੜਦਿਆਂ ਈ ਪੈਰ ਦੀ ਦਾਬ ਦੇ ਕੇ ਭੰਨ ਸੁੱਟੇ ਤੇ ਚੁਲ੍ਹੇ ਵਿਚ

ਡਾਹ ਕੇ ਬਾਲ ਦਿੱਤੇ । ਤੀਰ ਸਵਾਹ ਦੀ ਢੇਰੀ ਬਣ ਗਏ, ਆਹ ਲੈ ਸਵਾਹ, ਤੇ ਸਿਰ ਵਿਚ ਪਾ ਲੈ, ਤੇ ਜਿਹੜੀ ਬਾਕੀ ਬਚੇ ਮੇਰੇ ਸਿਰ ਵਿਚ ਫੂਕ ਦੇਵੀਂ । ਚਲ ਹੁਣ ਦੋਵੇਂ ਸਿਰ ਮੁੰਨਵਾ ਕੇ ਸਾਧ ਹੋ ਜਾਈਏ । ਉਹਦੀ ਜ਼ਨਾਨੀ ਦੀ ਜ਼ਬਾਨ ਕੈਂਚੀ ਵਾਂਗ ਚਲ ਰਹੀ ਸੀ ।

—ਗੁਰਾਂ ਨੂੰ ਵੀ ਖ਼ਬਰਾਂ ਪੁਜ ਗਈਆਂ, ਬੜਾ ਦੁਖ ਹੋਇਆ, ਸਾਖੀਕਾਰ ਆਖਦੇ ਹਨ ਕਿ ਨਾ ਉਹ ਪਿੰਡ ਰਿਹਾ ਤੇ ਨਾ ਚੌਧਰੀ । ਚੌਧਰੀ ਘੋੜੀ ਤੋਂ ਡਿੱਗ ਕੇ ਮਰ ਗਿਆ ਤੇ ਫੌਜ ਨੇ ਪਿੰਡ ਨੂੰ ਲੁਟ ਖਾਧਾ । ਤਖ਼ਤ ਪੋਸ਼ ਤੇ ਬੈਠੇ ਬੰਦੇ—'ਭੱਠ ਰੰਨਾਂ ਦੀ ਦੋਸਤੀ ਖੁਰੀਂ ਜਿਨ੍ਹਾਂ ਦੀ ਮੱਤ' ।

''ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲੁ ਜਾਹਿ ਠਹਰਾਨੋ ॥

ਕਹੁ ਨਾਨਕ ਇਹ ਬਿਧਿ ਕੋ ਜੋ ਨਰ ਮੁਕਤਿ ਤਾਹਿ ਤੁਮ ਮਾਨੋ ॥ ੨ ॥ ੩॥

ਬਖਸ਼ਿਸ਼ ਪਿੰਡ ਦੀ ਝੋਲੀ ਵਿਚ ਪਈ, ਜੂਠਾਂ ਖਿੰਡ ਪੁੰਡ ਗਈਆਂ, ਖੋਟ ਨਿਕਲ ਗਈ, ਪਾਸੇ ਦਾ ਸੋਨਾ ਰਹਿ ਗਿਆ ਪਿੰਡ ਵਿਚ । ਪਿੰਡ ਬੱਝਾ, ਪਿੰਡ ਵੱਸ ਰਿਹਾ ਸੀ, ਗੁਰੂ ਦਾ ਨਾਂ ਲੈ ਲੈ ਕੇ ।



## ੩੫

## ਗੁੜ 'ਚ ਲਪੇਟਿਆ ਮਹੁਰਾ

ਉਤਸ਼ਾਹ, ਪਿਆਰ, ਜਜ਼ਬਾ, ਮੁਹੱਬਤ, ਸ਼ਰਧਾ, ਲਗਨ, ਕਸ਼ਿਸ਼ ਵਿਚ ਲਿਆਂਦੀ, ਗੁਰੂ ਦੀ ਸ਼ਖਸੀਅਤ ਚੁੰਬਕ ਪੱਥਰ ਵਾਂਗੂੰ ਸੰਗਤ ਨੂੰ । ਗੁਰੂ ਮਹਾਰਾਜ ਆਰਾਮ ਕਰਨ ਲਈ ਆਪਣੇ ਖ਼ੈਮੇ ਵਿਚ ਚਲੇ ਗਏ । ਪੱਟਰਾਣੀ ਤੇ ਮਾਤਾ ਜੀ ਦੀ ਅਜੇ ਅੱਖ ਲੱਗੀ ਨਹੀਂ ਸੀ । ਗੂੜ੍ਹੀ ਸੁਰਮਈ ਚੁੰਨੀ ਰਾਤ ਰਾਣੀ ਲੈ ਕੇ ਸੌਂ ਗਈ, ਸਿਰਫ ਰਾਤ ਰਾਣੀ ਹੀ ਜਾਗ ਰਹੀ ਸੀ, ਚੌਕੀਦਾਰੀ ਕਰਨ ਨੂੰ । ਖ਼ੁਸ਼ੀਆਂ ਦੀਆਂ ਝੋਲੀਆਂ ਭਰ ਕੇ ਸੁੱਤੇ ਸਨ, ਕਿਸੇ ਨੂੰ ਚਿਤ ਚੇਤਾ ਈ ਨਹੀਂ ਸੀ, ਜਦ ਅੰਮ੍ਰਿਤ ਵੇਲੇ ਰੱਬ ਦੇ ਪਿਆਰੇ ਉੱਠੇ ਤੇ ਵੇਖਿਆ ਕਿ ਸਾਰੇ ਕੈਂਪ ਨੂੰ ਫ਼ੌਜ ਨੇ ਆਪਣੇ ਘੇਰੇ ਵਿਚ ਘੇਰਿਆ ਹੋਇਆ ਸੀ । ਖ਼ਬਰਾਂ ਗੁਰੂ ਮਹਾਰਾਜ ਤੱਕ ਪੁਜ ਗਈਆਂ ।

—ਇਹ ਘੇਰਾ ਘੱਤਣ ਵਾਲਾ ਕੌਣ ਏ, ਫ਼ਰਮਾਇਆ ਗੁਰੂ ਮਹਾਰਾਜ ਨੇ ।

—ਲੋਕ ਦੱਸਦੇ ਹਨ ਕਿ ਦਿੱਲੀ ਦੀ ਫ਼ੌਜ ਏ ।

—ਦਿੱਲੀ ਦੀ ਫ਼ੌਜ ਨੇ ਇਹ ਜੁਰਅਤ ਕਿਵੇਂ ਕੀਤੀ । ਦਿੱਲੀ ਨੂੰ ਸਾਡੇ ਤੋਂ ਕੀ ਖ਼ਤਰਾ ਏ, ਕਿਤੇ ਕੋਈ ਸ਼ਰਾਰਤੀ, ਅਹਿਲਕਾਰ ਆਪਣੀ ਮਨ-ਮਾਨੀ ਤੇ ਨਹੀਂ ਕਰ ਰਿਹਾ, ਜਾਓ ਤੇ ਪੁੱਛ ਕੇ ਆਓ ਏਸ ਫ਼ੌਜ ਦੇ ਸਰਦਾਰ ਤੋਂ । ਹੁਕਮ ਦਿੱਤਾ ਗੁਰੂ ਮਹਾਰਾਜ ਨੇ ।

ਸੇਵਕ ਗਏ ਤੇ ਛੇਤੀ ਮੁੜ ਆਏ ਤੇ ਆਣ ਕੇ ਅਰਜ਼ ਕਰਨ ਲੱਗੇ :

—ਸ਼ਾਹੀ ਫ਼ਰਮਾਨ ਲੈ ਕੇ ਆਲਮ ਖ਼ਾਂ ਰੁਹੇਲਾ ਦਿੱਲੀ ਤੋਂ ਪੁੱਜਾ ਏ ਤੇ ਉਹ ਹਜ਼ੂਰ ਦੇ ਦਰਬਾਰ ਵਿਚ ਆਪ ਹਜ਼ਾਰ ਹੋ ਕੇ ਅਰਜ਼ ਕਰੇਗਾ ਤੇ ਸ਼ਾਹੀ ਫ਼ਰਮਾਨ ਵੀ ਨਜ਼ਰ ਕੀਤਾ ਜਾਏਗਾ । ਆਲਮ ਖ਼ਾਂ ਰੁਹੇਲੇ ਦੇ ਕਾਰ ਮੁਖ਼ਤਿਆਰ ਨੇ ਸਾਨੂੰ ਦੱਸਿਆ ਏ ਕਿ ਅਸੀਂ ਕੋਈ ਸਖ਼ਤੀ ਕਰਨ ਨਹੀਂ ਆਏ ਸਗੋਂ ਹਿਫਾਜ਼ਤ ਲਈ ਸਾਡੀ ਡਿਊਟੀ ਸ਼ਹਿਨਸ਼ਾਹ ਨੇ ਲਾਈ ਹੈ । ਇਹ ਬੋਲ ਇਕ ਸੇਵਕ ਦੇ ਸਨ ।

—ਸੰਗਤਾਂ ਆਪਣਾ ਨਿੱਤ-ਨੇਮ ਕਰਨ, ਡਰਨ ਦੀ ਲੋੜ ਨਹੀਂ, ਅਸੀਂ ਸਭ ਕੁਝ ਆਪ ਸੰਭਾਲ ਲਵਾਂਗੇ । ਗੁਰੂ ਮਹਾਰਾਜ ਨੇ ਤਸੱਲੀ ਦੇ ਕੇ ਤੋਰਿਆ ਪ੍ਰੇਮੀਆਂ ਨੂੰ ।

ਧਮਤਾਲ ਨੂੰ ਮੁਗ਼ਲ ਹਕੂਮਤ ਦਿੱਲੀ ਦਾ ਦਰਵਾਜ਼ਾ ਆਖਿਆ ਕਰਦੀ ਸੀ । ਧਮਤਾਲ ਓਦਾਂ ਵੀ ਰਜੇ ਪੁੱਜੇ ਲੋਕਾਂ ਦਾ ਨਗਰ ਸੀ ।

ਹਰ ਸ਼ਾਹੀ ਕਾਫ਼ਲਾ ਏਥੇ ਗੋਡਾ ਜ਼ਰੂਰ ਨਿਵਾਉਂਦਾ ਏ, ਏਸੇ ਲਈ ਏਥੇ ਮਾਲਦਾਰਾਂ ਦੀਆਂ ਹਵੇਲੀਆਂ ਹਨ । ਵਪਾਰੀਆਂ ਨੇ ਆਪਣੇ ਰਹਿਣ ਲਈ ਸ਼ੀਸ਼ ਮਹੱਲ ਵੀ ਬਣਾ ਰੱਖੇ ਹਨ । ਇਹਦੀ ਧਾਂਕ ਵੇਖ ਕੇ ਸ਼ਹਿਰਾਂ ਨੂੰ ਪਸੀਨੇ ਆ ਜਾਂਦੇ ਹਨ । ਦੇਸਾਂ ਪ੍ਰਦੇਸਾਂ ਦੇ ਬੰਦੇ ਏਥੇ ਰਾਹ ਜਾਂਦੇ ਟੱਕਰ ਜਾਂਦੇ ਹਨ । ਵੰਨ-ਸੁਵੰਨੀਆਂ ਪੁਸ਼ਾਕਾਂ, ਵਣ-ਵਣ ਦੀ ਲੱਕੜੀ, ਸੁਰੀਲੀ ਕੁਰੱਖਤ ਕੜਵੀ ਤੇ ਅੱਖੜ ਜ਼ਬਾਨ ਵੀ ਸੁਣੀ ਜਾਂਦੀ ਏ, ਭਾਨਮਤੀ ਦਾ ਪਟਾਰਾ ਬਣਿਆ ਹੋਇਆ ਸੀ ਧਮਤਾਲ । ਦਿਨ ਗੋਡੇ-ਗੋਡੇ ਚੜ੍ਹ ਆਇਆ ।

ਇਕ ਬੰਦਾ ਮਹਾਰਾਜ ਦੇ ਹਜ਼ੂਰ ਵਿਚ ਹਾਜ਼ਰ ਹੋਇਆ ਤੇ ਅਰਜ਼ ਕਰਨ ਲੱਗਾ, ਪੰਜਾਬ ਕੇ ਪੀਰੋ ਮੁਰਸ਼ਦ ! ਮੈਂ ਆਲਮ ਰੁਹੇਲਾ ਕੇ ਹੁਕਮ ਸੇ ਆਪ ਕੀ ਖ਼ਿਦਮਤ ਮੇਂ ਹਾਜ਼ਰ ਹੂਆ ਹੂੰ । ਰੁਹੇਲਾ ਖ਼ਾਨ ਬਹਾਦਰ ਨੇ ਅਰਜ਼ ਕੀ ਏ ਕਿ ਮੈਂ ਆਜ ਹਾਜ਼ਰੀ ਨਾ ਭਰ ਸਕੂੰਗਾ । ਮੈਨੂੰ ਹੁਣੇ-ਹੁਣੇ ਪਤਾ ਲੱਗਾ ਏ ਕਿ ਅੱਜ ਦੀਵਾਲੀ ਏ, ਇਹ ਮੁਤਬਰਕ ਤਿਓਹਾਰ ਬੜੀ ਮੁਹੱਬਤ ਤੇ ਸ਼ਾਨੋ ਸ਼ੌਕਤ ਨਾਲ ਮਨਾਇਆ ਜਾਂਦਾ ਏ, ਲੋਕ ਇਸੇ ਬੜੀ ਅਕੀਦਤ ਸੇ ਮਨਾਤੇ ਹੈਂ, ਏਸ ਲਈ ਗੁਜ਼ਾਰਸ਼ ਏ ਕਿ ਆਪ ਆਜ ਕਾ ਤਿਓਹਾਰ ਬੜੀ ਸ਼ਾਨ ਸੇ ਮਨਾਏਂ, ਹਮੇਂ ਕੋਈ ਇਤਰਾਜ਼ ਨਹੀਂ ।

ਮੈਨੇ ਫ਼ੌਜ ਕੋ ਹੁਕਮ ਦੇ ਦੀਆ ਹੈ ਕਿ ਵੋਹ ਇਸ ਗਾਉਂ ਸੇ ਬਹੁਤ ਦੂਰ ਪੀਛੇ ਹੱਟ ਜਾਏ । ਆਪ ਕੋ ਹਮ ਸੇ ਕੋਈ ਸ਼ਿਕਾਇਤ ਨਹੀਂ ਹੋਗੀ, ਮੈਂ ਗੁਸਤਾਖ਼ੀ ਕੀ ਮੁਆਫ਼ੀ ਚਾਹਤਾ ਹੂੰ । ਪੈਗ਼ਾਮ ਦੇਣ ਵਾਲਾ ਗੁਰਾਂ ਨੂੰ ਸਲਾਮ ਕਰਕੇ ਵਾਪਸ ਤੁਰ ਗਿਆ ।

ਗੁਰੂ ਨਾਨਕ ਦੇਵ ਦਾ ਪ੍ਰਕਾਸ਼ ਉਤਸਵ ਵੀ ਦੀਵਾਲੀ ਦੇ ਲਾਗੇ-ਚਾਗੇ ਈ ਮਨਾਇਆ ਜਾਂਦਾ ਹੈ । ਏਸ ਲਈ ਦੀਵਾਲੀ ਦਾ ਤਿਓਹਾਰ ਤੇ ਆਮ ਤੌਰ ਤੇ ਰਾਤ ਨੂੰ ਦੀਪਮਾਲਾ ਕੀਤੀ ਜਾਂਦੀ ਏ, ਏਸੇ ਰਾਤ ਲਕਸ਼ਮੀ ਪੂਜਾ ਵੀ ਹੁੰਦੀ ਏ, ਇਹ ਰਾਤ ਦਾ ਈ ਤਿਓਹਾਰ ਏ।

ਲੰਗਰ ਤਿਆਰ ਹੋ ਰਿਹਾ ਸੀ । ਦੀਵਾਨ ਦਾ ਭੋਗ ਪਿਆ, ਲੰਗਰ ਵਰਤਿਆ, ਜਦ ਆਲਮ ਖ਼ਾਂ ਰੁਹੇਲੇ ਨੇ ਵੇਖਿਆ ਕਿ ਪੰਗਤਾਂ ਬੈਠ ਗਈਆਂ ਹਨ, ਪ੍ਰਸ਼ਾਦ ਵਰਤਾਇਆ ਜਾ ਰਿਹਾ ਏ, ਲੰਗਰ ਛੱਕਣ ਵਾਲੇ ਬੜੀ ਸ਼ਰਧਾ ਨਾਲ ਬੈਠੇ ਹਨ, ਕਿਤੇ ਰੌਲਾ ਨਹੀਂ ਕਿਤੇ ਖੱਪ ਨਹੀਂ, ਕਿਤੇ ਖੋਹ ਮਾਈ ਨਹੀਂ । ਬੜੇ ਪਿਆਰ 'ਚ ਪ੍ਰਸ਼ਾਦ ਛੱਕ ਰਹੇ ਹਨ । ਬੜਾ ਹੈਰਾਨ ਹੋਇਆ । ਤਦ ਖ਼ਾਂ ਨੇ ਆਖਿਆ ਇਹ ਵੀ ਇਕ ਹਕੂਮਤ ਏ, ਸਾਡੀ ਹਕੂਮਤ ਤਲਵਾਰ ਦੇ ਜ਼ੋਰ ਨਾਲ ਖੜੀ ਏ ਤੇ ਇਹ ਪਿਆਰ ਵਿਚ ਬਝੇ ਲੋਕ ਹਨ । ਸੇਵਕ ਤੇ ਗੁਰੂ ਬੜਾ ਅਜੀਬ ਨਾਤਾ ਏ । ਆਲਮ ਖ਼ਾਂ ਰੁਹੇਲੇ ਦੇ ਖਿਆਲਾਂ ਦੀ ਚਰਖੀ ਭੌਂ ਰਹੀ ਸੀ । ਫ਼ੌਜ ਦੀ ਟੁਕੜੀ ਦੂਰ-ਦੂਰ ਫੈਲ ਰਹੀ ਸੀ । ਇਕ ਬਿਰਧ ਸਾਧ ਨੇ ਸਤਿਗੁਰਾਂ ਅੱਗੇ ਅਰਜ਼ ਕੀਤੀ ।

ਅੰਤਰਯਾਮੀ ਜਦ ਮੈਂ ਸਮਾਧੀ ਵਿਚ ਬੈਠਦਾ ਹਾਂ ਤਾਂ ਮੇਰੀ ਸਮਾਧੀ ਉਖੜ ਜਾਂਦੀ ਏ । ਮੈਂ ਸਰੂਪ ਦਾ ਪਹਿਲਾਂ ਈ ਧਿਆਨ ਧਰ ਕੇ ਅੱਖਾਂ ਮੀਟਦਾ ਹਾਂ ਤੇ ਜਦ ਸਮਾਧੀ ਵਿਚ ਲੀਨ ਹੋ ਜਾਂਦਾ ਹਾਂ ਤੇ ਮੇਰੀ ਬਿਰਤੀ ਖਿਲਰ ਪੁਲਰ ਜਾਂਦੀ ਹੈ ।

—ਗੁਰਾਂ ਜਵਾਬ ਦਿੱਤਾ, ਕੇਵਲ ਭਰਮ ਦੀ ਕਮਾਈ ਨੂੰ ਮੇਟਣਾ ਈ ਇਸ ਨੂੰ ਪਾਉਣ ਦਾ ਰਾਹ ਏ । ਜਦ ਬੰਦਾ ਇਕ ਇਕਾਈ ਨੂੰ ਧਿਆਨ ਵਿਚ ਰੱਖ ਕੇ ਸਮਾਧੀ ਲਾ ਲੈਂਦਾ ਏ ਤਦ ਤਾਰ ਓਸ ਅਕਾਲ-ਪੁਰਖ ਨਾਲ ਜੁੜ ਜਾਂਦੀ ਏ । ਸਮਾਧੀ ਦੇ ਕਈ ਪੜਾਅ ਹਨ । ਇਕ ਪੜਾਅ ਤੋਂ ਪੁਰਸ਼ ਜਦ ਤੋਂ ਦੂਜੇ ਪੜਾਅ ਵਿੱਚ ਪੁੱਜਦਾ ਏ ਤਾਂ ਉਹਨੂੰ ਪਹਿਲੀ ਸੀੜ੍ਹੀ ਭੁਲ ਜਾਂਦੀ ਏ । ਸੁਧ ਦੀ ਬੰਦ ਖਿੜਕੀ ਖੁਲ੍ਹ ਗਈ ਤੇ ਆਖਣ ਲੱਗਾ, ਧੰਨ ਗੁਰੂ ਧੰਨ ਗੁਰੂ, ਗੁਰ ਤੋਂ ਬਿਨਾਂ ਗਿਆਨ ਨਹੀਂ ।

ਇਹ ਸ਼ਬਦ ਰਾਗੀ ਗਾ ਰਹੇ ਸਨ—

ਬੀਤ ਜੈ ਹੈ ਬੀਤ ਜੈ ਹੈ ਜਨਮੁ ਅਕਾਜੁ ਰੇ । ਨਿਸਿ ਦਿਨੁ ਸੁਨਿ ਕੈ ਪੁਰਾਨ ।
ਸਮਝਿਓ ਨਰ ਰੇ ਅਜਾਨ । ਕਾਲੁ ਭਉ ਪਹੂਚਿਓ ਆਨਿ ਕਹਾ ਜੈ ਹੈ ਭਾਜਿ ਰੇ ।੧। ਰਹਾਉ ।

ਬਾਹੁਕਮ ਦਿੱਲੀ ਦਰਬਾਰ, ਗੁਰੂ ਨਾਨਕ ਕੇ ਨਾਮ ਲੇਵਾ ਤੇਗ ਬਹਾਦਰ ਪਰ ਨਜ਼ਰ ਰੱਖੀ ਜਾਏ, ਅਗਰ ਉਨ ਕੇ ਪ੍ਰਚਾਰ ਸੇ ਹਕੂਮਤ ਕੋ ਕੋਈ ਖ਼ਤਰਾ ਮਾਲੂਮ ਹੋਤਾ ਹੈ ਤੋ ਉਨ ਕੋ ਨਜ਼ਰਬੰਦ ਕੀਆ ਜਾਏ, ਯਾਦ ਰਹੇ ਨਜ਼ਰਬੰਦੀ ਜ਼ਰੂਰੀ ਨਹੀਂ। ਯੇਹ ਉਸ ਹਾਲਤ ਮੇਂ ਕੀ ਜਾਏ ਅਗਰ ਤੇਗ ਬਹਾਦਰ ਮੁਕਾਬਲੇ ਕੇ ਲੀਏ ਖੜੇ ਹੋ ਜਾਏਂ, ਵੈਸੇ ਉਨ ਕੇ ਇਹਤਰਾਮ ਕਾ ਖ਼ਾਸ ਖ਼ਿਆਲ ਰੱਖਾ ਜਾਏ । ਫ਼ੌਜ ਸਿਰਫ਼ ਡਰ ਕੇ ਲੀਏ ਏਕ ਤਰਫ਼ ਦਿਖਾਈ ਜਾਏ । ਦਰਬਾਰ ਕੀ ਤਰਫ਼ ਸੇ ਅਰਜ਼ ਕਰਨਾ, ਕਿ ਹਕੂਮਤ ਮਿਲਨਾ ਚਾਹਤੀ ਹੈ, ਔਰ ਕੁਛ ਬਾਤੋਂ ਪਰ ਤਬਾਦਲਾ ਖ਼ਿਆਲ ਕਰਨਾ ਜ਼ਰੂਰੀ ਹੈ ।—ਮੋਹਰ ਦਿੱਲੀ ਦਰਬਾਰ ।

ਆਲਮ ਖ਼ਾਂ ਰੁਹੇਲਾ ਬਹੁਤ ਕਾਈਆਂ ਸੀ, ਓਸ ਸਾਹਮਣੇ ਤਾਂ ਕੁਝ ਨਾ ਆਖਿਆ, ਪਰ ਸ਼ਿਕਾਰ ਦੇ ਬਹਾਨੇ ਚਾਰ ਬੰਦੇ ਨਾਲ ਲੈ ਲਏ, ਮੰਗ ਕੇ ਗੁਰਾਂ ਤੋਂ । ਉਦੈ ਸਿੰਘ ਰਾਠੌਰ, ਗੋਪਾਲ ਦਾਸ, ਭਾਈ ਸੰਗਤਾ ਤੇ ਭਾਈ ਜੇਠਾ ਜੀ ਨੂੰ । ਭਾਵੇਂ ਸਾਰੀ ਗੱਲ ਗੁਰੂ ਮਹਾਰਾਜ ਤਾੜ ਗਏ ਸਨ ਪਰ ਹਜ਼ੂਰ ਸਿਰ ਨਾ ਆਏ ।

—ਆਲਮ ਖ਼ਾਂ ਰੁਹੇਲਾ ਆਖਣ ਲੱਗਾ, ਹਜ਼ੂਰ ਅਸੀਂ ਸ਼ਿਕਾਰ ਖੇਡਦੇ-ਖੇਡਦੇ ਦਿੱਲੀ ਪੁੱਜ ਜਾਵਾਂਗੇ । ਤੁਸੀਂ ਵੀ ਤੇ ਦਿੱਲੀ ਹੀ ਆ ਰਹੇ ਹੋ ਨਾ, ਹੁਣ ਮੇਲ ਦਿੱਲੀ ਹੀ ਹੋਵੇਗਾ ।

—ਮੌਜ ਲਵੋ, ਅਨੰਦ ਮਾਣੋਂ । ਫ਼ਰਮਾਇਆ ਗੁਰਾਂ ਨੇ ।



## ੩੯

## ਗਰਮ ਹਵਾ ਦੇ ਬੁਲ੍ਹੇ

ਸਤਿਗੁਰੂ ਖਵਾਜਾ ਅਜਮੇਰ ਤੋਂ ਘੱਟ ਨਹੀਂ । ਕਲੀਅਰ ਸ਼ਰੀਫ ਦੀ ਦਰਗਾਹ ਤੇ ਸਜਦਾ ਕਰਨਾ ਤੇ ਗੁਰੂ ਦੇ ਦਰਸ਼ਨ ਕਰਨਾ ਇਕ ਬਰਾਬਰ ਹਨ । ਸਰਮਦ ਦੀ ਰੂਹ ਇਨ੍ਹਾਂ ਵਿਚ ਬੋਲਦੀ ਜਾਪਦੀ ਏ, ਖੁਦਾ ਕਿਸੇ ਨਹੀਂ ਵੇਖਿਆ । ਖ਼ੁਦਾ ਇਲਾਮਤਾਂ ਤੋਂ ਜ਼ਾਹਰ ਹੁੰਦਾ ਹੈ । ਮੇਰੀ ਤੌਬਾ, ਮੇਰੇ ਖਾਨਦਾਨ ਦੀ ਤੌਬਾ । ਇਹ ਰੱਬੀ ਨੂਰ ਮੇਰੇ ਤੇ ਨਜ਼ਰੇ ਰਹਿਮਤ ਕਰੇ, ਮੈਂ ਗੁਨਾਹਗਾਹ ਬੰਦਾ ਕਿਧਰ ਜਾਵਾਂ । ਦੁਨੀਆ ਬੜੀ ਬੇਦਰਦ ਏ, ਬਖਸ਼ਣਹਾਰ ਬਖਸ਼ ਦੇ, ਬੰਦਾ ਭੁਲਣਹਾਰ ਏ । ਆਪਣੀ ਰਹਿਮਤ ਦਾ ਹੱਥ ਮੇਰੇ ਸਿਰ ਤੇ ਰੱਖ । ਆਲਮ ਰੁਹੇਲਾ ਇਸ ਤਰ੍ਹਾਂ ਸੋਚ ਰਿਹਾ ਸੀ, ਬੜਾ ਪਸ਼ੇਮਾਨ ਸੀ ।

—ਉਦੇ ਸਿੰਘ ਰਾਠੌਰ ਦੀ ਸੋਚਣੀ ਅਲਹਿਦਾ ਸੀ । ਅਸੀਂ ਏਸ ਵੇਲੇ ਆਲਮ ਖਾਂ ਰੁਹੇਲੇ ਦੀ ਹਿਰਾਸਤ ਵਿਚ ਹਾਂ, ਸਾਨੂੰ ਉਹਦੇ ਹੁਕਮ ਦੇ ਮੁਤਾਬਿਕ ਚਲਣਾ ਚਾਹੀਦਾ ਏ, ਸਾਨੂੰ ਜ਼ਾਹਿਰ ਨਹੀਂ ਕਰਨਾ ਚਾਹੀਦਾ ਕਿ ਅਸੀਂ ਉਹਦੇ ਕੈਦੀ ਹਾਂ । ਦਿੱਲੀ ਆਉਣ ਤੇ ਦਿੱਲੀ ਪੁਜ ਕੇ ਸੋਚਾਂਗੇ । ਹੁਣ ਸਾਡਾ ਕੰਮ ਇਹ ਹੈ ਕਿ ਦਿੱਲੀ ਤੱਕ ਆਲਮ ਖਾਂ ਰੁਹੇਲੇ ਨੂੰ ਗੁਰੂ ਮਹਾਰਾਜ ਦੀ ਸ਼ਖ਼ਸੀਅਤ ਬਾਰੇ ਚੰਗੀ ਤਰ੍ਹਾਂ ਜਾਣ ਪਛਾਣ ਕਰਵਾ ਦੇਣੀ ਚਾਹੀਦੀ ਏ । ਇਹ ਦੁਕਾਨ ਹੁਣ ਸੱਚ ਦਾ ਇਕ ਭੰਡਾਰਾ ਏ, ਤੇ ਰੋਸ਼ਨੀ ਦਾ ਇਕ ਮੀਨਾਰ ਏ, ਇਹਦੇ ਵਿਚੋਂ ਜੇ ਇਹੋ ਜਿਹੀਆਂ ਰੂਹਾਂ ਬਾਹਰ ਚਲੀਆਂ ਗਈਆਂ ਤਾਂ ਕਿਆਮਤ ਆ ਜਾਵੇਗੀ ।

—ਭਾਈ ਸੰਗਤਾ ਏਸ ਤਰ੍ਹਾਂ ਸੋਚ ਰਿਹਾ ਸੀ । ਬਾਦਸ਼ਾਹ ਰੱਬ ਤੋਂ ਮੁਨਕਰ ਹੋ ਰਿਹਾ ਏ । ਖ਼ੁਦਾ ਦੀ ਅਜ਼ਮਤ ਤੋਂ ਬੇਖ਼ਬਰ ਤੂਫ਼ਾਨ-ਏ-ਨੂਹ ਨੂੰ ਭੁਲਾ ਚੁਕਾ ਏ, ਕੋਹਿਨੂਰ ਦੀ ਲਨਤਰਾਨੀ ਨੂੰ ਓਸ ਛਿਕੇ ਤੇ ਟੰਗ ਦਿੱਤਾ ਏ ।

—ਭਾਈ ਜੇਠੇ ਦੀ ਸੋਚ ਏਸ ਤਰ੍ਹਾਂ ਸੀ । ਮੇਰੇ ਗੁਰੂ ਦੀ ਨਿਰਾਦਰੀ, ਮੇਰੇ ਗੁਰੂ ਦੀ ਸ਼ਾਨ ਵਿਚ ਇਸ ਤਰ੍ਹਾਂ ਗੁਸਤਾਖ਼ੀ । ਮੇਰੇ ਗੁਰੂ ਦੇ ਚੌਗਿਰਦੇ ਫੌਜ ਦਾ ਪਹਿਰਾ। ਮੈਨੂੰ ਤੇ ਮੇਰੇ ਗੁਰੂ ਨੂੰ ਫੌਜ ਵਿਖਾ ਕੇ ਡਰਾਇਆ ਗਿਆ ਏ । ਆਲਮ ਖਾਂ ! ਤੇਰਾ ਕਿਹੜੇ ਯੁਗ ਵਿਚ ਭਲਾ ਹੋਵੇਗਾ । ਇਨ੍ਹਾਂ ਸੱਜਣ ਠੱਗ ਵਰਗੇ ਤਾਰ ਦਿੱਤੇ, ਵਲੀ ਕੰਧਾਰੀ ਨੂੰ ਸਿੱਧਾ ਰਾਹ ਵਿਖਾਇਆ । ਏਸ ਫਰਿਸ਼ਤੇ ਤੇ ਸ਼ੱਕ । ਆਲਮ ਖਾਂ ਤੈਨੂੰ ਦੋਜ਼ਖ ਦੀ ਅੱਗ ਵੀ ਨਾ ਸਾੜੇ ।

—ਗੁਪਾਲ ਦਾਸ ਦੇ ਵਿਚਾਰ ਕੁਝ ਏਸ ਤਰ੍ਹਾਂ ਸਨ । ਇਹ ਤਾਣਾ ਬਾਣਾ ਜੋ ਬੁਣਿਆ ਜਾ ਰਿਹਾ ਏ, ਇਹਦੇ ਮਗਰ ਕਿਸੇ ਬੜੇ ਬੇਰਹਿਮ ਦਾ ਹੱਥ ਏ । ਗੁਰੂ ਅਰਜਨ ਦੇ ਵੇਲੇ ਵਾਲੀ ਘਾੜਤ ਘੜੀ ਜਾ ਰਹੀ ਏ । ਸਾਨੂੰ ਏਸ ਸਾਜ਼ਸ਼ ਦੇ ਬਾਰੇ ਸੋਚਣਾ ਚਾਹੀਦਾ ਏ ।

—ਸ਼ੈਤਾਨ ਆਪਣੀ ਸ਼ਕਲ ਬਦਲ ਕੇ ਬੰਦਿਆਂ ਵਿਚ ਵਿਚਰ ਰਿਹਾ ਏ । ਆਦਮ ਨਾਲ ਤੇ ਉਹਦੀ ਸਿੱਧੀ ਟੱਕਰ ਹੋਣੀ ਏ, ਰੱਬ ਦਾ ਸ਼ਰੀਕ ਤੇ ਗੁਰੂ ਪੈਦਾ ਕਰਨਾ ਅਤੇ ਬੰਦੇ ਨੂੰ ਗੁਮਰਾਹ ਕਰਨਾ ਉਹਦਾ ਧਰਮ ਏ । ਜੇ ਸ਼ੈਤਾਨ ਆਪਣਾ ਕੰਮ ਨਾ ਕਰੇ ਤਾਂ ਦੁਨੀਆਂ ਚੱਲ ਨਹੀਂ ਸਕਦੀ । ਸਰਿਸ਼ਟੀ ਦਾ ਨਿਜ਼ਾਮ ਚਲਾਉਣ ਵਾਸਤੇ ਦੁਨੀਆਂ ਤੇ ਸ਼ੈਤਾਨ ਦਾ ਹੋਣਾ ਜ਼ਰੂਰੀ ਏ । ਇਹ ਮਾਮਲਾ ਬਹੁਤ ਗੰਭੀਰ ਏ । ਭੁਬਲ ਵਿਚ ਚੰਗਿਆੜੀਆਂ ਦਬੀਆਂ ਨਹੀਂ ਰਹਿਣੀਆਂ । ਹਵਾ ਦਾ ਇਕ ਬੁਲ੍ਹਾ ਆਇਆ ਤਾਂ ਭਾਂਬੜ ਜ਼ਰੂਰ ਮੱਚੇਗਾ । ਹੁਣ ਲੋੜ ਏ ਰਾਜਪੂਤਾਂ ਨਾਲ ਜੁੜਨ

ਦੀ । ਸਿਰਫ ਇਕੋ ਹੀ ਤਾਕਤ ਹਕੂਮਤ ਦੇ ਸਾਹਮਣੇ ਚੌਕੀ ਡਾਹ ਕੇ ਬਹਿ ਸਕਦੀ ਏ । ਉਦੇ ਸਿੰਘ ਰਾਠੌਰ ਇਸ ਤਰ੍ਹਾਂ ਸੋਚ ਰਿਹਾ ਸੀ ।

—ਪਹਿਲਾਂ ਸ਼ਰੀਕਾਂ ਰੋੜੇ ਅਟਕਾਏ, ਉਨ੍ਹਾਂ ਨੂੰ ਛੱਡ ਕੇ ਨਾਨਕੀ ਚਕ ਵਿਚ ਡੇਰਾ ਲਾ ਲਿਆ । ਸਾਰੀ ਜੱਦੀ ਜਾਇਦਾਦ ਨੂੰ ਤਿਲਾਂਜਲੀ ਦੇ ਪਾ ਦਿੱਤੀ, ਹੁਣ ਹਕੂਮਤ ਰਾਹ ਵਿਚ ਆਣ ਖੜੀ ਏ । ਬੁਖ਼ਾਰਾਤ ਇਕੱਠੇ ਹੋ ਰਹੇ ਹਨ ਅਤੇ ਇਹ ਬਦਲ ਜ਼ਰੂਰ ਬਣਨਗੇ ਅਤੇ ਜ਼ਰੂਰ ਵਰ੍ਹਨਗੇ । ਪੰਜਾਬ ਛੱਡਿਆ, ਅੰਮ੍ਰਿਤਸਰ ਨੂੰ ਮੱਥਾ ਟੇਕਿਆ, ਕਰਤਾਰਪੁਰ ਦੀ ਜੂਹ ਨੂੰ ਸਦਾ ਲਈ ਨਮਸਕਾਰ ਕੀਤੀ, ਗੋਇੰਦਵਾਲ ਦਿੱਤਾ, ਤਰਨਤਾਰਨ ਉਨ੍ਹਾਂ ਦੇ ਹਵਾਲੇ ਕੀਤਾ ਤੇ ਫੇਰ ਵੀ ਸ਼ਰੀਕਾਂ ਦਾ ਢਿੱਡ ਨਾ ਭਰੇ, ਤਾਂ ਕੀ ਕੀਤਾ ਜਾਵੇ । ਹਕੂਮਤ ਨੇ ਕੁਝ ਸੋਚਣਾ ਨਹੀਂ । ਗਲਤ ਫਹਿਮੀ ਦਿਨ-ਬ-ਦਿਨ ਵਧਦੀ ਜਾਣੀ ਏ । ਇਹਦਾ ਹਲ ਕੋਈ ਨਿਕਲਣਾ ਨਹੀਂ । ਬਾਦਸ਼ਾਹ, ਮੌਲਵੀ, ਕਾਜ਼ੀ ਦੀ ਜ਼ਬਾਨ ਬੋਲ ਜਾਵੇ, ਬਗ਼ਾਵਤਾਂ ਸਿਰ ਕੱਢ ਰਹੀਆਂ ਨੇ । ਜੇ ਇਕ ਵਾਰ ਸ਼ਹੀਦੀ ਹੋ ਗਈ ਤੇ ਫੇਰ ਸ਼ਹੀਦਾਂ ਦੀਆਂ ਕਤਾਰਾਂ ਲੱਗ ਜਾਣਗੀਆਂ। ਕੌਮ ਹੋਰ ਦਸ ਸਾਲ ਪਿਛੇ ਪੈ ਜਾਵੇਗੀ । ਇਹ ਹਾਦਸਾ ਸਾਰੀ ਕੌਮ ਲਈ ਇਕ ਵੰਗਾਰ ਏ ।

—ਉਦੇ ਸਿੰਘ ਰਾਠੌਰ ਆਲਮ ਖਾਂ ਦੇ ਨਾਲ ਬੈਠਾ ਹੋਇਆ ਆਖਣ ਲੱਗਾ, ਮੁਗ਼ਲ ਹਕੂਮਤ ਦੀ ਪਾਲਸੀ ਕਾਫ਼ੀ ਬਦਲ ਰਹੀ ਏ, ਕੀ ਇਹਦੇ ਨਾਲ ਲੋਕ ਬਦਜ਼ਨ ਤਾਂ ਨਹੀਂ ਹੋ ਜਾਣਗੇ ?

—ਲੋਕਾਂ ਵਿਚ ਬਾਦਸ਼ਾਹ ਦੇ ਖਿਲਾਫ਼ ਗੱਲਾਂ ਹੋ ਰਹੀਆਂ ਨੇ । ਲੋਕ ਦਿਨ-ਬ-ਦਿਨ ਬਦਜ਼ਨ ਹੋ ਰਹੇ ਨੇ । ਰਾਜਪੂਤਾਂ ਤੇ ਸਖ਼ਤੀਆਂ ਦੇ ਮਨਸੂਬੇ ਬਣ ਰਹੇ ਹਨ । ਇਹ ਮੌਲਵੀ, ਇਹ ਕਾਜ਼ੀ, ਇਹ ਸ਼ਰ੍ਹਾਂ ਦੇ ਰਖਵਾਲੇ ਹਕੂਮਤ ਨੂੰ ਕਿਤੇ ਲੈ ਤੇ ਨਹੀਂ ਡੁਬਣਗੇ । ਰਾਜਪੂਤ ਪਿਆਰ ਦੇ ਭੁਖੇ ਹਨੌ । ਇਹ ਨਹੀਂ ਮੰਨਦੇ ਸਖ਼ਤੀ ਤੇ ਗੁੱਸੇ ਨੂੰ । ਬਾਦਸ਼ਾਹ ਕਿਹੜਾ-ਕਿਹੜਾ ਕੰਮ ਆਪ ਕਰੇਗਾ । ਹਕੂਮਤ ਥੰਮ੍ਹਾਂ ਦੇ ਸਿਰ ਤੇ ਖੜੀ ਹੁੰਦੀ ਏ । ਹੁਣ ਜ਼ਮਾਨਾ ਕੀ ਕਰਵਟ ਬਦਲ ਰਿਹਾ ਏ । ਅਸੀਂ ਇਹੋ ਕੁਝ ਵੇਖ ਰਹੇ ਹਾਂ । ਆਲਮ ਖਾਂ ਰੁਹੇਲਾ ਦੇ ਬੋਲ ਸਨ ।

ਸਤਿਗੁਰ ਆਪਣੀ ਰਫਤਾਰ ਅਤੇ ਆਪਣੀ ਮਰਜ਼ੀ ਨਾਲ ਕਾਫਲੇ ਨੂੰ ਚਲਾ ਰਹੇ ਸਨ । ਕੈਥਲ ਆਇਆ, ਥਾਨੇਸਰ ਲੰਘਿਆ, ਸੰਗਤਾਂ ਕੀਰਤਨ ਕਰਦੀਆਂ ਦਿੱਲੀ ਵਲ ਵੱਧ ਰਹੀਆਂ ਸਨ ।

—ਥਾਨੇਸਰ ਸੂਰਜ ਗ੍ਰਹਿਣ ਸੀ, ਆਵਾਜ਼ਾਂ ਆ ਰਹੀਆਂ ਸਨ ਦਾਨ ਕਰੋ, ਪੁੰਨ ਕਰੋ, ਰਾਹੂ ਤੇ ਕੇਤੂ ਇਕੱਠੇ ਬੈਠੇ ਹੋਏ ਸਨ।

—ਗ੍ਰਹਿਣ ਖ਼ਤਮ ਹੋਇਆ। ਇਸ਼ਨਾਨ ਕਰਨ ਲੱਗਾ ਸਾਰਾ ਮੇਲਾ। ਪੰਡਤਾਂ ਗੁਰੂ ਮਹਾਰਾਜ ਨੂੰ ਅਰਜ਼ ਕੀਤੀ, ਇਸ਼ਨਾਨ ਕਰਕੇ ਸੁੱਚੇ ਹੋ ਜਾਵੋ :

ਸੂਚੇ ਏਹਿ ਨ ਆਖੀਅਨਿ ਬਹਨਿ ਜਿ ਪਿੰਡਾ ਧੋਇ।

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ।

ਇਕੁ ਭਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ

ਅੰਤ ਵਿਚ ਗੁਰਾਂ ਇਉਂ ਫ਼ਰਮਾਇਆ :

ਬਾਹਰਿ ਧੋਤੀ ਤੂੰਮੜੀ ਅੰਦਰਿ ਵਿਸੁ ਨਿਕੋਰ।

ਸਾਧ ਭਲੇ ਅਣ ਨਹਾਤਿਆ ਚੋਰ ਸਿ ਚੋਰਾ ਚੋਰ।

ਤੀਰਥ ਤੇ ਇਕ ਬਹਾਨਾ ਸੀ, ਗੁਰੂ ਸਿੱਖਾਂ ਦੇ ਮਨ ਨੂੰ ਸ਼ੁਧ ਕਰਨਾ ਚਾਹੁੰਦੇ ਸਨ। ਕਾਫਲਾ ਅਗੇ ਵੱਧ ਰਿਹਾ ਸੀ, ਗੜਬੈਲਾਂ, ਰੱਥ, ਘੋੜਸਵਾਰ, ਗੁਰੂ ਦਾ ਗੌੜਾ ਦਿੱਲੀ ਵੱਲ ਜਾ ਰਿਹਾ ਸੀ; ਇਕ ਬਾਦਸ਼ਾਹ ਦੀ ਦੂਜੇ ਪਾਤਸ਼ਾਹ ਨਾਲ ਮਿਲਣੀ ਹੋਣ ਵਾਲੀ ਸੀ।



## ੩੭

## ਮਹਿਕ ਕਸਤੂਰੀ ਦੀ

ਆਲਮ ਖਾਂ ਰੁਹੇਲੇ ਨੇ ਦਿੱਲੀ ਪੁਜਦਿਆਂ ਈ ਚੌਹ ਸਿੱਖਾਂ ਦੇ ਪੰਧ ਪਰਾਣ ਮੋਕਲੇ ਕਰ ਦਿੱਤੇ ਅਤੇ ਉਨ੍ਹਾਂ ਨੂੰ ਆਪਣੀ-ਆਪਣੀ ਥਾਂ ਜਾਣ ਦਿੱਤਾ, ਪਰ ਖੁਫੀਆ ਸਿਪਾਹੀ ਮਗਰ ਲਾਈ ਰਖੇ। ਗੁਰੂ ਦਿੱਲੀ ਪੁਜ ਗਏ ਤੇ ਆਲਮ ਖਾਂ ਰੁਹੇਲੇ ਦੀ ਜਾਨ ਸੂਲ਼ੀ ਟੰਗਣੋਂ ਬਚ ਗਈ। ਓਸ ਦਰਬਾਰ ਨੂੰ ਇਤਲਾਹ ਜਾ ਦਿੱਤੀ। ਗੁਰੂ ਮਹਾਰਾਜ ਦਿੱਲੀ ਪੁਜ ਗਏ ਹਨ। ਆਲਮ ਖਾਂ ਰੁਹੇਲਾ ਏਨੀ ਗੱਲ ਕਰਕੇ ਕੰਨੀ ਖਿਸਕਾ ਗਿਆ।

ਰਾਜਾ ਰਾਮ ਸਿੰਘ ਦੀ ਪਟਰਾਣੀ ਉਸੇ ਦਿਨ ਹਜ਼ੂਰ ਦੇ ਦਰਬਾਰ ਵਿਚ ਆਈ, ਸਿਰ ਨਿਵਾਇਆ, ਅਸੀਸ ਲਈ ਤੇ ਅਰਜ਼ ਕੀਤੀ ਕਿ ਮੈਂ ਮਾਤਾ ਗੁਜਰੀ ਨੂੰ ਆਪਣੇ ਮਹੱਲ ਵਿਚ ਲੈ ਚਲੀ ਹਾਂ ਤੇ ਹਜ਼ੂਰ ਲਈ ਮੈਂ ਆਪਣੇ ਮਹੱਲ ਦਾ ਇਕ ਪਾਸਾ

ਖ਼ਾਲ੍ਹੀ ਕਰਵਾ ਦਿੱਤਾ ਏ, ਤੁਸੀਂ ਉਥੇ ਆਰਾਮ ਕਰੋ ਤੇ ਕੁਝ ਦਿਨਾਂ ਤਕ ਰਾਜ਼ਾ ਜੀ ਵੀ ਆ ਜਾਣਗੇ । ਦਾਸੀ ਨੂੰ ਇਹ ਸੇਵਾ ਬਖਸ਼ੋ ।

ਗੁਰਾਂ ਹਾਂ ਕਰ ਦਿੱਤੀ । ਪਾਲਕੀ ਨਾਲ ਲੈ ਕੇ ਪਟਰਾਣੀ ਆਈ ਸੀ । ਮਾਤਾ ਜੀ ਤੇ ਮਾਤਾ ਗੁਜਰੀ ਨੂੰ ਪਾਲਕੀ ਵਿਚ ਬਿਠਾਇਆ ਤੇ ਮਹੱਲ ਵਿਚ ਲੈ ਆਈ । ਉਤਾਰਾ ਕਰਵਾਇਆ । ਮੁਗ਼ਲ ਦਰਬਾਰ ਨੂੰ ਖ਼ਬਰ ਪੁਜ ਗਈ । ਚਿੰਤਾ ਮੁੱਕ ਗਈ ਹਕੂਮਤ ਦੀ । ਹਿਫਾਜ਼ਤ ਦਾ ਕੰਮ ਵੀ ਰਾਜਾ ਜੀ ਦੇ ਜ਼ਿੰਮੇ ਲਾ ਦਿੱਤਾ ਗਿਆ । ਅਹਿਲਕਾਰ ਅਰਦਲ ਵਿਚ ਹਾਜ਼ਰ ਹੋ ਗਏ । ਸਾਹਿਬ ਅਨੰਦ ਵਿਚ ਰਹਿਣ ਲੱਗ ਪਏ । ਅੱਖਾਂ ਵਿਛਾਈਆਂ ਮਹਿਲ ਤੇ ਪਟਰਾਣੀ, ਗੋਲੀਆਂ ਤੇ ਬਾਂਦੀਆਂ, ਨੌਕਰਾਂ ਤੇ ਗੋਲਿਆਂ ਨੇ । ਦਿਨ-ਦਿਨ, ਰਾਤ-ਰਾਤ ਨਾਮ ਦੀ ਖੁਸ਼ਬੋ ਫੈਲੀ ।

ਗੱਲਾਂ ਛੋਹੀਆਂ ਦਿੱਲੀ ਦੇ ਰਹਿਣ ਵਾਲਿਆਂ ਨੇ । ਮੁਸਲਮਾਨ ਘਰਾਂ ਵਿਚ ਵੀ ਗੁਰੂ ਦੀ ਗੱਲ ਛੋਹੀ ਗਈ । ਪਠਾਣ ਤੇ ਗੁਰੂ ਦੇ ਨਾਂ ਤੋਂ ਪਹਿਲਾਂ ਹੀ ਜਾਣੂ ਸਨ । ਰੁਹੇਲੇ ਜਦ ਆਪਣੇ ਦਸਤਰਖਾਨ ਤੇ ਜੁੜਦੇ ਤਾਂ ਗੁਰੂ ਦੇ ਪਰਤਾਪ ਦੀਆਂ ਗੱਲਾਂ ਮੂੰਹ ਜੋੜ-ਜੋੜ ਕੇ ਕਰਦੇ । ਲੋਧੀ ਗੁਰੂ ਦੇ ਨਾਮ ਦੀ ਮਾਲਾ ਜੱਪ ਰਹੇ ਸਨ । ਕੁਝ ਮੁਗ਼ਲ ਵੀ ਪ੍ਰਭਾਵਤ ਹੋਏ । ਦਿੱਲੀ ਅਤੇ ਦਿੱਲੀ ਵਾਲੇ ਨਾਂ ਸੁਣ ਕੇ ਦਰਸ਼ਨ ਕਰਨ ਆਉਣ ਲੱਗ ਪਏ । ਮਰਹੱਟੇ ਹੌਲੀ-ਹੌਲੀ ਦੱਬੇ ਪੈਰ ਗੁਰੂ ਦੇ ਦੀਵਾਨ ਵਿਚ ਆਉਂਦੇ । ਰਾਜਪੂਤਾਨ੍ਹਾ ਤਾਂ ਗੁਰੂ ਦਾ ਅੱਗੇ ਈ ਸ਼ਰਧਾਲੂ ਸੀ ।

ਖ਼ਬਰਾਂ ਦਰਬਾਰ ਤਕ ਪੁਜ ਗਈਆਂ । ਸ਼ਹਿਨਸ਼ਾਹ ਖੁਸ਼ ਸੀ, ਚਰਚੇ ਸ਼ਾਹ ਨੇ ਵੀ ਸੁਣੇ ਸਨ । ਇਕ ਦਿਨ ਔਰੰਗਜ਼ੇਬ ਦੀ ਇਕ ਹਿੰਦੂ ਬੇਗਮ ਕਿਲੇ ਵਿਚੋਂ ਚੋਰੀ ਨਿਕਲ ਆਈ ਤੇ ਗੁਰੂ ਦੇ ਚਰਨੀਂ ਆਣ ਲੱਗੀ । ਗੁਰਾਂ ਨੇ ਉਹਦੇ ਦਿਲ ਦਾ ਸ਼ੰਕਾ ਚੰਗੀ ਤਰ੍ਹਾਂ ਦੂਰ ਕੀਤਾ । ਅਸੀਸ ਦਿੱਤੀ ਪਰ ਜਾਂਦੀ ਬੇਗਮ ਦਰਵਾਜ਼ੇ ਤੇ ਗ੍ਰਿਫਤਾਰ ਹੋ ਗਈ, ਉਹਦਾ ਨਾਂ ਸੀ ਉਦੇਪੁਰੀ ਬੇਗਮ । ਓਸ ਸਾਰੇ ਮਹੱਲ ਵਿਚ ਹਰਮ ਦੇ ਬੂਹੇ ਵਿਚ ਖਲੋ ਕੇ ਨਾਮ ਦਾ ਛੱਟਾ ਪਾ ਦਿੱਤਾ । ਅੱਧੀਆਂ ਬੇਗਮਾਂ ਗੁਰੂ ਦੇ ਦਰਸ਼ਨਾਂ ਨੂੰ ਤਿਆਰ ਹੋ ਗਈਆਂ । ਰਿਸ਼ਵਤਾਂ ਦੇ ਬਜ਼ਾਰ ਖੁਲ੍ਹ ਗਏ । ਖਵਾਜਾ ਸਰਾ ਦੀ ਮੁੱਠੀ ਮੋਹਰਾਂ ਨਾਲ ਗਰਮ ਕੀਤੀ ਜਾਂਦੀ ਤੇ ਅੱਖ ਛੁਪਾ ਕੇ ਬੇਗਮਾਂ ਗੁਰੂ ਦੇ ਦਰਸ਼ਨਾਂ ਨੂੰ ਆ ਜਾਂਦੀਆਂ । ਜਦ ਔਰੰਗਜ਼ੇਬ ਨੂੰ ਏਸ ਗੱਲ ਦਾ ਪਤਾ ਲੱਗਾ ਤਾਂ ਉਸ ਪਹਿਰਾ ਕਰੜਾ ਕਰ ਦਿੱਤਾ ਅਤੇ ਪਾਬੰਦੀ ਲੱਗਾ ਦਿੱਤੀ ।

ਹਜ਼ਰਤ ਨਿਜ਼ਾਮੁਲਦੀਨ ਔਲੀਆ ਦੇ ਸ਼ਾਹਜ਼ਾਦਾ ਨਸ਼ੀਨ ਵੀ ਗੁਰੂ ਦੇ ਚਰਚੇ ਸੁਣ ਕੇ ਮੋਹਿਤ ਹੋ ਗਏ । ਸ਼ਾਹਜ਼ਾਦਾ ਨਸ਼ੀਨ ਨੇ ਇਕ ਦਿਨ ਖਾਹਿਸ਼ ਜ਼ਾਹਰ ਕੀਤੀ

ਕਿ ਗੁਰਾਂ ਨੂੰ ਔਲੀਆ ਦੇ ਮਜ਼ਾਰ ਤੇ ਸੱਦਿਆ ਜਾਵੇ ਪਰ ਫੇਰ ਏਸ ਗੱਲ ਤੇ ਪੂਰਨਾ ਪੈ ਗਿਆ ਕਿ ਨਹੀਂ ਸਾਨੂੰ ਆਪ ਉਨ੍ਹਾਂ ਦੀ ਹਜ਼ੂਰੀ ਵਿਚ ਜਾਣਾ ਚਾਹੀਦੈ ।

ਇਕ ਦਿਨ ਸ਼ਾਹਜ਼ਾਦਾ ਨਸ਼ੀਨ ਕਈ ਦਰਵੇਸ਼ਾਂ ਅਤੇ ਖੁਦਾ ਦੇ ਪਿਆਰਿਆਂ ਨੂੰ ਨਾਲ ਲੈ ਕੇ ਗੁਰੂ ਦੀ ਹਜ਼ੂਰੀ ਵਿਚ ਦਰਸ਼ਨ ਕਰਨ ਆਏ ।

ਆਪ ਮੁਝ ਨਾਚੀਜ਼ ਕੋ ਕਿਉਂ ਅਰਸ਼ ਪਰ ਚੜ੍ਹਾ ਰਹੇ ਹੈਂ । ਔਲੀਆ ਹੀ ਦਿੱਲੀ ਕੇ ਮਾਲਕ ਹੈਂ, ਔਲੀਆ ਕੇ ਨਾਮ ਸੇ ਦਿੱਲੀ ਕੇ ਬਜ਼ਾਰੋਂ ਮੇਂ ਰੌਣਕ ਹੈ । ਦਿੱਲੀ ਕਾ ਕਲਬ ਹੈਂ ਔਲੀਆ । ਮੈਂ ਤੋਂ ਦਿੱਲੀ ਕਾ ਮੁਸਾਫਰ ਹੂੰ, ਰਾਤ ਕੱਟੀ, ਮੁਸਾਫਰ ਦੂਸਰੇ ਗਾਉਂ । ਹਮ ਨੇ ਤੋ ਆਪ ਸੇ ਰੌਸ਼ਨੀ ਲੇਨੀ ਹੈ । ਹਮ ਜ਼ਿਆਰਤ ਕਰਨ ਜਾਏਂਗੇ, ਹਜ਼ਰਤ ਨਿਜ਼ਾਮੁਲਦੀਨ ਕੇ ਮਜ਼ਾਰ ਕੀ । ਯੇਹ ਚਸ਼ਮਾ ਹੈਂ । ਯਹਾਂ ਸੇ ਨੂਰ ਕੀ ਕਿਰਨੇ ਫੂਟੜੀ ਹੈਂ, ਫ਼ਰਮਾਇਆ ਗੁਰੂ ਮਹਾਰਾਜ ਨੇ ।

—ਮਹੱਲ ਇਕ ਜ਼ਿਆਰਤਗਾਹ ਬਣ ਗਿਆ । ਜਿਹੜਾ ਕਦੇ ਉਸ ਰਾਹ ਵੀ ਨਹੀਂ ਸੀ ਲੰਘਿਆ, ਵਲਾ ਪਾ ਕੇ ਮਹੱਲ ਦੇ ਦਰਸ਼ਨ ਕਰਨ ਗਿਆ । ਹਰ ਮਜ਼੍ਹਬੇ, ਹਰ ਕੌਮ, ਹਰ ਫਿਰਕੇ ਦੇ ਲੋਕ ਗੁਰੂ ਦੇ ਨਿਆਜ਼ ਹਾਸਲ ਕਰਨ ਲਈ ਗਏ ।

ਹਰਮ ਦੇ ਖਾਵਾਜਾ ਸਰਾ ਇਕ ਦਿਨ ਰਾਜਾ ਰਾਮ ਸਿੰਘ ਦੇ ਮਹੱਲ ਵਿਚ ਆਣ ਵੜੇ । ਉਹ ਦਰੋਗਾ ਸੀ ਹਰਮ ਦਾ, ਏਸ ਲਈ ਉਹਦਾ ਕਾਫੀ ਸਤਿਕਾਰ ਕੀਤਾ ਗਿਆ ।

—ਖਵਾਜਾ ਸਰਾ ਆਖਣ ਲੱਗਾ : ਮੈਂ ਕਿਸੀ ਸਰਕਾਰੀ ਕਾਮ ਸੇ ਯਹਾਂ ਨਹੀਂ ਆਇਆ । ਮੈਂ ਗੁਰੂ ਮਹਾਰਾਜ ਕੇ ਦਰਸ਼ਨ ਕਰਨੇ ਆਇਆ ਹੂੰ, ਮੁਝੇ ਆਮ ਆਦਮੀ ਕੀ ਤਰ੍ਹਾ ਹਾਜ਼ਰੀ ਭਰਨੇ ਦੀਜੀਏ, ਮੈਂ ਖ਼ਾਲੀ ਝੋਲੀ ਲੇਕਰ ਆਇਆ ਹੂੰ, ਰਹਿਮਤ ਸੇ ਭਰਨਾ ਚਾਹਤਾ ਹੂੰ ।

—ਹਜ਼ੂਰ ਮੈਂ ਸ਼ਾਹੀ ਮਹੱਲ ਸੇ ਆਇਆ ਹੂੰ । ਹਿੰਦੂ ਬੇਗਮਾਤ ਆਪ ਕੇ ਪਾਓਂ ਕੀ ਅਕਸੀਰ ਚਾਹਤੀ ਹੈਂ, ਔਰ ਸ਼ਹਿਨਸ਼ਾਹ ਨੇ ਹਰਮ ਪਰ ਪਾਬੰਦੀ ਲੱਗਾ ਦੀ ਹੈ । ਉਨ ਕੀ ਉਮੀਦੇਂ ਖ਼ਾਕ ਮੇਂ ਮਿਲ ਗਈ ਹੈਂ, ਉਨ ਕੀ ਪਿਆਸ ਕੈਸੇ ਬੁਝੇ, ਉਨ ਕੀ ਝੋਲੀ ਕੈਸੇ ਭਰੇ, ਬੋਲ ਖਾਵਾਜਾ ਸਰਾ ਦੇ ਸਨ ।

ਖ਼ੁਦਾ ਕੇ ਨਾਮ ਕੀ ਤਸਬੀ ਫੇਰੋ । ਖ਼ੁਦਾ ਕੀ ਰਹਿਮਤ ਹਰ ਆਦਮੀ ਕੇ ਲੀਏ ਯਕਸਾਂ ਹੈ । ਫ਼ਰਮਾਇਆ ਗੁਰੂ ਮਹਾਰਾਜ ਨੇ ।

ਖਾਵ੍ਹਾਜਾ ਸਰਾ ਨੇ ਮੁੱਠੀਆਂ ਭਰ-ਭਰ ਕੇ ਝੋਲੀ ਭਰ ਲਈ ਤੇ ਖੁਸ਼ੀਆਂ ਵਿਚ ਖੀਵਾ ਹੋ ਕੇ ਸ਼ਾਹੀ ਹਰਮ ਵਿਚ ਪਰਤਿਆ ।

—ਕਬ ਰਹਿਮਤੇ ਇਲਾਹੀ ਹੋਗੀ, ਇਕ ਬੇਗਮ ਦੇ ਬੋਲ ਸਨ ।

—ਜਬ ਫ਼ਕੀਰ ਮੌਜ ਮੇਂ ਆਏਂਗੇ ।

—ਦਰੋਗਾ ਸਾਹਿਬ, ਅਬ ਜਬ ਆਪ ਜਾਏਂ ਤੁਹਫੇ ਲੇ ਕੇ ਜਾਏਂ, ਕਭੀ ਤੋ ਨਜ਼ਰੇ-ਕਰਮ ਹੋਗੀ, ਆਵਾਜ਼ ਇਕ ਹਿੰਦੂ ਬੇਗਮ ਦੀ ਸੀ ।

—ਹਮ ਨੇ ਕੌਨ ਸਾ ਗੁਨਾਹ ਕੀਆ ਹੈ ਜੋ ਹਮ ਨਿਆਜ਼ ਹਾਸਲ ਨਹੀਂ ਕਰ ਸਕੇਂਗੇ । ਫਾਤਮਾ ਜਹਾਂ, ਮਲਿਕਾ-ਏ-ਵਲੀ ਅਹਿਦ ਆਖਣ ਲੱਗੀ ।

—ਆਪ ਕੀ ਤਰਫ ਸੇ ਭੀ ਯੇਹ ਅਰਜ਼ ਕਰਕੇ ਦੇਖ ਲੂੰਗਾ । ਉਨ ਕਾ ਦਰਵਾਜ਼ਾ ਹਰ ਕੌਮ ਕੇ ਲੀਏ ਖੁਲ੍ਹਾ ਹੈ । ਖਾਵਾਜਾ ਸਰਾ ਦੀ ਆਵਾਜ਼ ਮੱਧਮ ਹੋ ਗਈ ।

—ਯੇਹ ਗਹਿਨੇ, ਯੇਹ ਮਹਿੰਦੀ, ਯੇਹ ਕਾਜਲ, ਯੇਹ ਕਪੜੇ, ਯੇਹ ਚੂੜੀਆਂ, ਔਰ ਯੇਹ ਕੰਗਨ ਗੁਰੂ ਕੇ ਹਰਮ ਭੇਜ਼ ਦੀਏ ਜਾਏਂ, ਫਾਤਿਮਾ ਜਹਾਨ ਨੇ ਹੁਕਮ ਦਿੱਤਾ ।

ਦਰੋਗਾ ਨੇ ਸ਼ੁਕਰੀਆ ਅਦਾ ਕੀਤਾ ।

ਗੁਰੂ ਮਹਾਰਾਜ ਦਾ ਨਾਂ ਦਿੱਲੀ ਦੇ ਬੱਚੇ-ਬੱਚੇ ਦੀ ਜ਼ਬਾਨ ਤੇ ਸੀ ।

ਆਵਾਜ਼-ਏ-ਖ਼ਲਕ, ਨਾਅਰਾ-ਏ-ਖ਼ੁਦਾ ।



## ੩੯

# ਇਸਲਾਮ ਖ਼ਤਰੇ ਵਿਚ

ਇਕ ਇਕੱਠ ਹੋਇਆ, ਫਤਿਹਪੁਰੀ ਮਸਜਿਦ ਵਿਚ । ਮੌਲਵੀ, ਕਾਜ਼ੀ, ਸ਼ਰਈ , ਫ਼ਤਵਾਦਾਨ ਆਲਮ, ਅਤੇ ਕੁਝ ਬੁਧੀਜੀਵੀਆਂ ਦਾ ਝੁਰਮਟ ਸੀ । ਨਮਾਜ਼ੇ ਜੁਮਾ ਖ਼ਤਮ ਹੋਈ, ਲੋਕ ਘਰੋਂ ਘਰੀ ਚਲੇ ਗਏ ਪਰ ਇਹ 'ਪੰਚਾਇਤ' ਮੁਸੱਲਿਆਂ ਤੇ ਹੀ ਬੈਠੀ ਰਹੀ ।

ਇਕ ਮੌਲਵੀ ਆਖਣ ਲੱਗਾ, ਮੈਂ ਪੰਜਾਂ ਦਰਿਆਵਾਂ ਦਾ ਵਾਸੀ ਹਾਂ, ਮੈਂ ਜਾਣਦਾ ਹਾਂ ਇਨ੍ਹਾਂ ਗੁਰੂਆਂ ਦੀ ਅਜ਼ਮਤ, ਇਹ ਫਿਰਕਾ ਬੁੱਤ ਪ੍ਰਸਤ ਨਹੀਂ, ਮੂਰਤੀ ਪੂਜਕ ਤੇ ਇਹ ਬਿਲਕੁਲ ਹਨ ਹੀ ਨਹੀਂ । ਇਹ ਹਨ ਤੇ ਹਿੰਦੂਆਂ ਦੇ ਪੁੱਤ ਪੋਤਰੇ ਪਰ ਇਨ੍ਹਾਂ ਹਿੰਦੂਆਂ ਦਾ ਪ੍ਰਭਾਵ ਕਬੂਲਿਆਂ ਨਹੀਂ । ਇਹ ਵਾਹਿਦ ਪਰਮਾਤਮਾ ਨੂੰ ਮੰਨਦੇ ਹਨ । ਇਸਲਾਮ ਦਾ ਇਨ੍ਹਾਂ ਨਾਲ ਬਹੁਤ ਕਰੀਬੀ ਰਿਸ਼ਤਾ ਹੈ । ਇਸਲਾਮ ਦੇ ਬਹੁਤ ਸਾਰੇ ਅਸੂਲ ਇਨ੍ਹਾਂ ਨਾਲ ਮਿਲਦੇ ਹਨ । ਇਹ ਮੱਕੇ ਦੇ ਹਾਜੀ ਵੀ ਹਨ,

ਇਹ ਬਗ਼ਦਾਦ ਦੇ ਪੈਰੋਕਾਰ ਵੀ ਹਨ । ਇਨ੍ਹਾਂ ਨੂੰ ਆਪਣੀ ਬੁਕਲ ਵਿਚ ਬਿਠਾ ਲੈਣਾ ਬਹੁਤ ਹੀ ਆਸਾਨ ਹੈ । ਸਾਨੂੰ ਇਨ੍ਹਾਂ ਦੇ ਨੇੜੇ-ਨੇੜੇ ਹੋ ਕੇ ਬੈਠਣਾ ਚਾਹੀਦਾ ਹੈ । ਇਹ ਸਾਡੀਆਂ ਬਾਹਵਾਂ ਬਣ ਸਕਦੇ ਹਨ ।

—ਇਹ ਗੱਲ ਗ਼ਲਤ ਏ, ਇਹ ਸੱਪ ਹਨ, ਸਿਰਫ ਰੰਗ ਵਿਚ ਫਰਕ ਏ, ਆਦਤਾਂ ਉਹੋ ਹੀ ਹਨ, ਡੰਗ ਉਸੇ ਤਰ੍ਹਾਂ ਈ ਮਾਰਦੇ ਹਨ । ਇਨ੍ਹਾਂ ਵਿਚ ਫਰਕ ਸਿਰਫ ਏਨਾ ਏ, ਜਿਦਾਂ ਫਨੀਅਰ ਸੱਪ ਕਰੁੰਡੀਆ, ਕੇਸਰੀ, ਜੋਗੀਆ ਹਨ ਤੇ ਸਭ ਸੱਪ ਹੀ । ਸਾਨੂੰ ਪਟਾਰੀਆਂ ਦੀ ਲੋੜ ਏ । ਦੁੱਧ ਪਿਆਇਆ ਸੱਪਾਂ ਦੇ ਪੁੱਤ ਮਿੱਤ ਨਹੀਂ ਬਣਦੇ । ਉਸ ਡੰਗ ਜ਼ਰੂਰ ਮਾਰਨਾ ਏ । ਇਕ ਮੌਲਾਣਾ ਆਖ ਰਿਹਾ ਸੀ ।

ਅਜੇ ਜੁਮਾ ਜੁਮਾ ਅੱਠ ਦਿਨ ਹੋਏ ਨੇਂ ਗੁਰੂ ਨੂੰ ਦਿੱਲੀ ਵਿਚ ਕਦਮ ਰਖਿਆਂ । ਉਹਦੀ ਮਾਨਤਾ ਵੇਖੀ ਜੇ ਕਿੰਨੀ ਵਧ ਗਏ ਏ । ਮੁਸਲਮਾਨ ਮੁਰੀਦ, ਹਿੰਦੂ ਪੁਜਾਰੀ, ਰਾਜਪੂਤ ਸ਼ਰਧਾਲੂ ਅਤੇ ਮਰਹੱਟੇ ਚਾਹਵਾਨ । ਸ਼ਾਹਜ਼ਾਦਾ ਨਸ਼ੀਨ ਹਜ਼ਰਤ ਨੁਜ਼ਾਮੁਲਦੀਨ ਔਲੀਆ ਆਪ ਮਿਲਣ ਗਿਆ । ਜੇ ਏਸ ਫ਼ਕੀਰ ਦੇ ਰਾਹ ਨਾ ਰੋਕੇ ਗਏ ਤਾਂ ਏਸ ਔਰੰਗਜ਼ੇਬ ਤੇ ਵੀ ਆਪਣਾ ਜਾਦੂ ਚਲਾ ਲੈਣਾ ਏ । ਹੋ ਸਕਦਾ ਏ ਕਿ ਉਹ ਵੀ ਕਿਸੇ ਦਿਨ ਹਿੰਦੂਆਂ ਦੀ ਸ਼ਰਨ ਵਿਚ ਆ ਜਾਵੇ । ਅਕਬਰ ਆਜ਼ਮ ਵਾਂਗੂੰ ਫੇਰ ਦਿੱਲੀ ਤੇ ਰਾਜਪੂਤਾਂ ਦੀ ਹਕੂਮਤ ਹੋ ਜਾਵੇ । ਬੋਲ ਮੌਲਵੀ ਦੇ ਸਨ ।

ਕਾਜ਼ੀ ਸਾਹਿਬ ਠੀਕ ਆਖਦੇ ਹਨ, ਇਹ ਬਿਮਾਰੀ ਵਬਾ ਵੀ ਬਣ ਸਕਦੀ ਏ, ਬਾਦਸ਼ਾਹ ਦੇ ਕੰਨ ਵਿਚ ਇਹ ਗੱਲ ਫ਼ੂਕਣ ਦਾ ਹੁਣ ਵੇਲਾ ਆ ਗਿਆ ਏ, ਕਿ ਏਸ ਫਿਰਕੇ ਨੇ ਪੰਜਾਬ ਵਿਚ ਆਪਣੀਆਂ ਜੜ੍ਹਾਂ ਫੜ ਲਈਆਂ ਨੇ । ਦਿੱਲੀ ਵਿਚ ਇਹਦੀ ਪਨੀਰੀ ਲੱਗ ਗਈ ਏ । ਜੜ੍ਹ ਫੁਟੀ ਤੇ ਏਸ ਦਿੰਨਾਂ ਵਿਚ ਜਵਾਨ ਹੋ ਜਾਣਾ ਏ, ਜੇ ਇਹ ਬੂਟਾ ਕਦਾਵਰ ਹੋ ਗਿਆ ਤਾਂ ਫੇਰ ਇਹ ਕਟਣਾ ਮੁਸ਼ਕਲ ਹੋ ਜਾਵੇਗਾ।

ਇਸਲਾਮ ਨੂੰ ਇਸ ਫਿਰਕੇ ਤੋਂ ਖ਼ਤਰਾ ਏ । ਹਕੂਮਤ ਨੂੰ ਕਦ ਇਹ ਮੂਧੇ ਮੂੰਹ ਸੁਟ ਦੇਵੇ ਕਿਸੇ ਨੂੰ ਚਿਤ ਚੇਤੇ ਵੀ ਨਹੀਂ । ਮੇਰੀ ਸਮਝ ਵਿਚ ਤੇ ਇਹੋ ਈ ਆਉਂਦਾ ਏ । ਮੌਲਾਣਾ ਆਖਣ ਲੱਗਾ ।

ਸ਼ਰਾਈ ਆਲਮ ਨੇ ਆਪਣੇ ਵਿਚਾਰ ਪ੍ਰਗਟ ਕੀਤੇ । ਇਸਲਾਮ ਵਿਚ ਇਹੋ ਜਿਹੇ ਕਾਫਰ ਦੀ ਗ਼ਰਦਨ ਕਟਣ ਦਾ ਹੁਕਮ ਏ ਜਾਂ ਇਹਨੂੰ ਕੱਚੇ ਚਮੜੇ ਵਿਚ ਮੜ੍ਹਵਾ ਦਿੱਤਾ ਜਾਵੇ ਜਾਂ ਉਬਲਦੀ ਦੇਗ ਵਿਚ ਪਕੌੜੇ ਵਾਂਗ ਤਲ ਦਿੱਤਾ ਜਾਵੇ । ਦਿੱਲੀ ਦਾ ਹਰ ਅਮੀਰ, ਗ਼ਰੀਬ ਹਿੰਦੂਆਂ ਦਾ ਕਰਜ਼ਾਈ ਏ, ਧੇਲੀ ਦੇ ਕੇ ਹਵੇਲੀ ਲਿਖਵਾ ਲੈਂਦੇ ਹਨ । ਮੁਸਲਮਾਨ ਮੁਜਰਿਆਂ ਦੇ ਸ਼ੌਕੀਨ ਹਨ, ਸ਼ਰਾਬ ਦੇ ਆਦੀ ।

ਹਕੂਮਤ ਨੂੰ ਜਦੋਂ ਵੀ ਲੋੜ ਪੈਂਦੀ ਏ ਤਾਂ ਇਨ੍ਹਾਂ ਤੋਂ ਬਗੈਰ ਹੋਰ ਕਿਸੇ ਤੋਂ ਕਰਜ਼ਾ ਨਹੀਂ ਮਿਲਦਾ । ਸ਼ਰ੍ਹਾਅ ਦਾ ਫਤਵਾ ਈ ਇਨ੍ਹਾਂ ਨੂੰ ਕਾਬੂ ਕਰ ਸਕਦਾ ਏ । ਰੌਲਾ ਪਾਓ ਇਸਲਾਮ ਖ਼ਤਰੇ ਵਿਚ ਏ । ਸਾਰੇ ਮੁਸਲਮਾਨ ਇਕ ਝੰਡੇ ਥੱਲੇ ਇਕੱਠੇ ਹੋ ਜਾਣਗੇ, ਫੇਰ ਹਰ ਉਹ ਗੱਲ ਜਿਹੜੀ ਠੀਕ ਨਹੀਂ, ਉਹ ਵੀ ਠੀਕ ਮੰਨੀ ਜਾਏਗੀ।

—ਅਮਾਮ ਨੇ ਆਖ਼ਰੀ ਫੈਸਲਾ ਦਿੱਤਾ, ਇਕ ਜਹਾਦ ਖੜਾ ਕੀਤਾ ਜਾਂਵੇ, ਇਨ੍ਹਾਂ ਕਾਫਰਾਂ ਦੇ ਖ਼ਿਲਾਫ, ਇਕ ਮੁਹਿੰਮ ਸ਼ੁਰੂ ਕੀਤੀ ਜਾਏ ਇਨ੍ਹਾਂ ਗੁਰੂਆਂ ਦੇ ਖਿਲਾਫ । ਗੁਰੂ ਚੌਂਕੀ ਤੇ ਚੌਂਕੜਾ ਮਾਰ ਕੇ ਬੈਠ ਨਾ ਸਕੇ, ਝੂਠ, ਫਰੇਬ, ਕੁਫਰ, ਤੁਹਮਤ ਜੋ ਕੁਝ ਵੀ ਬਣ ਆਏ ਉਹ ਇਨ੍ਹਾਂ ਤੇ ਲਾਈ ਜਾਵੇ ।

ਫਤਿਹਪੁਰੀ ਮਸਜਿਦ ਖ਼ਾਲ੍ਹੀ ਹੋ ਗਈ । ਮੁਸੱਲੇ ਵਿਛੇ ਰਹਿ ਗਏ, ਕੁਝ ਲੋਟੇ ਮੂਧੇ ਪਏ ਹੋਏ ਸਨ । ਕਬੂਤਰ ਮੁਸੱਲਿਆਂ ਤੇ ਆਣ ਬੈਠੇ । ਸਾਰੇ ਆਪੋ ਆਪਣੀ ਘਰੀਂ ਜਾ ਪੁਜੇ । ਚਾਂਦਨੀ ਚੌਂਕ ਵਿਚ ਨਹਿਰ ਦੇ ਪਾਣੀ ਵਿਚ ਤੇਜ਼ੀ ਆ ਗਈ । ਰੁੱਖ ਝੂਲ ਰਹੇ ਸਨ ।

—ਕੱਛਾਂ ਵਜਾਉਂਦੇ ਮਜ਼੍ਹਬ ਦੇ ਠੇਕਦਾਰ ਆਪਣੀਆਂ ਤਸਬੀਆਂ ਦੇ ਮਣਕੇ ਗਿਣ ਰਹੇ ਸਨ ।

—ਦਿੱਲੀ ਦੋ ਹਿੱਸਿਆਂ ਵਿਚ ਵੰਡਿਆ ਗਿਆ । ਇਕ ਪਾਸੇ ਜਨੂੰਨੀ ਸਨ, ਮੂਰਖ ਸਨ ਤੇ ਬੇਦੀਨ ਸਨ । ਸਿਰਫ ਦੀਨੀ ਲਿਬਾਸ ਪਾ ਕੇ ਫਿਰ ਰਹੇ ਸਨ ਪਰ ਹੈਸਨ ਬੇਦੀਨ ।

ਦੂਸਰਾ ਹਿੱਸਾ ਖ਼ੁਦਾ ਤਰਸ, ਖ਼ੁਦਾ ਪਰੱਸਤ, ਖ਼ੁਦਾ ਦੇ ਨੇਕ ਬੰਦੇ, ਖ਼ੁਦਾ ਦਾ ਭੈ ਖਾਣ ਵਾਲੇ ਪੁਰਸ਼, ਤੀਜੇ ਉਹ ਲੋਕ ਸਨ ਜਿਹੜੇ ਕਿਸੇ ਨਾਲ ਵੀ ਨਹੀਂ ਸਨ, ਉਹ ਸਿਰਫ ਮੱਥਾ ਟੇਕਣਾ ਜਾਣਦੇ ਸਨ । ਸੱਜਦਾ ਕਰਦੇ ਤੇ ਆਪਣੇ ਕੰਮ ਧੰਦੇ ਵਿਚ ਰੁਝ ਜਾਂਦੇ ।

ਆਵਾਜ਼ ਕਦੇ ਉਭਰਦੀ ਤੇ ਕਦੇ ਮੱਧਮ ਪੈ ਜਾਂਦੀ । ਆਵਾਜ਼ ਆਖ਼ਰ ਆਵਾਜ਼ ਸੀ । ਇਸਲਾਮ ਖਤਰੇ ਵਿਚ ਏ, ਆਵਾਜ਼ ਉਭਰ ਰਹੀ ਸੀ ।



## ੩੯

## ਬਾਦਸ਼ਾਹ, ਬਾਦਸ਼ਾਹ ਦੇ ਦਰਬਾਰ ਵਿਚ

ਮੁਸਲਮਾਨ ਹਿੰਦੂ, ਜਮਨਾ ਗੰਗਾ ਦੇ ਵਾਸੀ, ਰੱਖਾਂ ਦੀਆਂ ਕਹਾਣੀਆਂ ਪਾਉਣ ਲੱਗ ਪਏ ਸਨ। ਦੁੱਧ ਪੁੱਤ ਵਾਲੀਆਂ ਤੇ ਰੁੱਖਾਂ ਨੂੰ ਚੁੰਮ ਕੇ ਮੱਥੇ ਨਾਲ ਲਾਉਂਦੀਆਂ। ਮਜ਼੍ਹਬ ਤੋਂ ਬੇਨਿਆਜ਼ ਸੀ ਰੱਖ। ਰੱਖ ਖ਼ੁਦਾ ਦੇ ਬੰਦਿਆਂ ਦੀ ਬਖਸ਼ਿਸ਼ ਏ।

ਲਾਲ ਕਿਲ੍ਹੇ ਵਿਚੋਂ ਇਕ ਅਹਿਲਕਾਰ ਆਇਆ, ਤੇ ਰਾਜਾ ਰਾਮ ਸਿੰਘ ਦੀ ਹਵੇਲੀ ਦੇ ਬੂਹੇ ਕੋਲ ਆਣ ਕੇ ਰੁਕਿਆ। ਦਵਾਰਪਾਲ ਨੇ ਅਰਜ਼ ਕੀਤੀ।

—ਕੀ ਹੁਕਮ ਏ ਜਨਾਬ।

—ਸ਼ਾਹੀ ਫ਼ਰਮਾਨ।

—ਰਾਜਾ ਜੀ ਦੇ ਨਾਂ ਏ ?

—ਨਹੀਂ, ਪੰਜਾਬ ਸੇ ਆਏ ਗੁਰੂ ਕੇ ਨਾਮ।

—ਫ਼ਰਮਾਨ ਮੈਂ ਲੈ ਕੇ ਆਪ ਪੇਸ਼ ਹੋ ਜਾਵਾਂ ?

—ਨਹੀਂ, ਮੈਂ ਆਪ ਕਦਮ ਬੋਸੀ ਕੇ ਲੀਏ ਜਾਊਂਗਾ।

—ਚਲੋ ਫੇਰ ਦੇਰ ਕਾਹਦੀ ਏ, ਹਜ਼ੂਰ ਜਲਵਾ ਅਫਰੋਜ਼ ਹਨ।

ਦੋਵੇਂ ਜਣੇ, ਗੁਰੂ ਦੀ ਹਜ਼ੂਰੀ ਵਿਚ ਜਾ ਹਾਜ਼ਰ ਹੋਏ।

—ਮੈਂ ਸ਼ਾਹੀ ਫ਼ਰਮਾਨ ਲੈ ਕੇ ਆਇਆ ਹਾਂ।

—ਜ਼ਹੇ ਕਿਸਮਤ। ਲਾਓ ਮੁਝੇ ਦੋ, ਬੋਲ ਮਾਮਾ ਕਿਰਪਾਲ ਚੰਦ ਦੇ ਸਨ।

—ਬਾਦਸ਼ਾਹ ਸਲਾਮਤ ਨੇ ਯਾਦ ਫ਼ਰਮਾਇਆ ਹੈ, ਅਹਿਲਕਾਰ ਆਖਣ ਲੱਗਾ।

—ਕੱਬ ?

—ਆਪ ਅਪਨੀ ਫ਼ੁਰਸਤ ਔਰ ਵਕਤ ਬਤਾਈਏ।

—ਹਮ ਫ਼ਕੀਰੋਂ ਕਾ ਕਿਆ ਹੈ, ਖ਼ੁਦਾ ਕੇ ਬੰਦੇ ਜਬ ਯਾਦ ਕਰੇਂ, ਹਮ ਉਸੀ ਵਕਤ ਤਿਆਰ ਹੈਂ, ਫ਼ਰਮਾਇਆ ਸਤਿਗੁਰਾਂ। ਹਮ ਕਲ੍ਹ ਬਾਦਸ਼ਾਹ ਕੋ ਮਿਲੇਂਗੇ।

—ਖ਼ੁਦਾ ਹਾਫਿਜ਼, ਮੈਂ ਆਪ ਕਾ ਫ਼ਰਮਾਨ ਬਾਦਸ਼ਾਹ ਕੇ ਹਜ਼ੂਰ ਮੇਂ ਪੇਸ਼ ਕਰ ਦੂੰਗਾ, ਆਵਾਜ਼ ਅਹਿਲਕਾਰ ਦੀ ਸੀ।

—ਇਕ ਬਾਦਸ਼ਾਹ ਦੂਜੇ ਬਾਦਸ਼ਾਹ ਨੂੰ ਮਿਲਣ ਜਾ ਰਿਹਾ ਸੀ। ਇਕ ਹਿੰਦੁਸਤਾਨ ਦਾ ਬਾਦਸ਼ਾਹ ਏ ਤੇ ਦੂਜਾ ਲੋਕਾਂ ਦੇ ਦਿਲਾਂ ਦਾ ਬਾਦਸ਼ਾਹ ਏ। ਬਾਦਸ਼ਾਹ ਜਦ

ਬਾਦਸ਼ਾਹ ਨੂੰ ਮਿਲਦੇ ਹਨ ਅਦਬੋ ਅਦਾਬ ਹਕੂਮਤ ਦੇ ਸਾਰੇ ਇਕ ਪਾਸੇ ਕਰ ਦਿੱਤੇ ਜਾਂਦੇ ਹਨ ।

—ਸੱਚੇ ਪਾਤਸ਼ਾਹ ਦੇ ਨਾਲ ਚਾਰ ਸੇਵਕ ਸਨ । ਮਾਮਾ ਕ੍ਰਿਪਾਲ ਚੰਦ, ਸਤੀ ਦਾਸ, ਮਤੀ ਦਾਸ ਤੇ ਉਦੇ ਸਿੰਘ ਰਾਠੌਰ ।

ਦੀਵਾਨ-ਏ-ਖ਼ਾਸ ਸੱਜਿਆ ਹੋਇਆ ਸੀ, ਜਗ-ਮਗ, ਜਗ-ਮਗ ਕਰ ਰਿਹਾ ਸੀ ਤਖ਼ਤੇ-ਤਾਊਸ, ਪੰਜ ਹਜ਼ਾਰੀ, ਦਸ ਹਜ਼ਾਰੀ, ਤੀਸ ਹਜ਼ਾਰੀ, ਮੁਨਸ਼ੀ, ਮੁੱਸਦੀ, ਜਾਗੀਰਦਾਰ, ਜਰਨੈਲ, ਸਾਰੇ ਇਸਤਕਬਾਲ ਲਈ ਖੜੇ ਹੋ ਗਏ ।

—ਕਿਬਲਾ ਯਿਹ ਚੰਦਨ ਕੀ ਚੌਕੀ ਆਪ ਕਾ ਇੰਤਜ਼ਾਰ ਕਰ ਰਹੀ ਹੈ, ਆਵਾਜ਼ ਉੱਭਰੀ ਮੁਫ਼ਤੀਏ ਆਜ਼ਮ ਦੀ ।

—ਸ਼ੁਕਰੀਆ ! ਹਜ਼ੂਰ ! ਗੁਰੂ ਮਹਾਰਾਜ ਨੇ ਹੱਥ ਦੇ ਇਸ਼ਾਰੇ ਨਾਲ ਸਰਬੱਤ ਦਾ ਭਲਾ ਮੰਗਿਆ ।

—ਆਪ ਕੋ ਦੇਹਲੀ ਮੇਂ ਕੋਈ ਤਕਲੀਫ਼ ਤੋ ਨਹੀਂ ਹੁਈ । ਔਰੰਗਜ਼ੇਬ ਬਾਦਸ਼ਾਹ ਨੇ ਪੁੱਛਿਆ ।

—ਆਪ ਕੀ ਹਕੂਮਤ ਮੇਂ ਭਲਾ ਹਮ ਕੋ ਕਿਆ ਤਕਲੀਫ਼ ਹੋ ਸਕਤੀ ਹੈ । ਬੋਲ ਗੁਰੂ ਮਹਾਰਾਜ ਦੇ ਸਨ ।

—ਦਿੱਲੀ ਕੇ ਲੋਗ ਆਪ ਕੇ ਬਹੁਤ ਮੱਦਾਹ ਹੈਂ ।

—ਯਿਹ ਸਭ ਉਸ ਪਰਵਰਦਗਾਰ ਕੀ ਰਹਿਮਤ ਹੈ ।

—ਹਮ ਭੀ ਆਪ ਕਾ ਬਹੁਤ ਦਿਨੋਂ ਸੇ ਨਾਮ ਸੁਨ ਰਹੇ ਥੇ ।

—ਯਿਹ ਭੀ ਆਪ ਕਾ ਕਰਮ ਹੈ ਵਰਨਾ ਹਮ ਫ਼ਕੀਰ ਕਿਸ ਕਾਬਲ ਹੈਂ ।

—ਆਪ ਕੀ ਖ਼ੁਸ਼ਬੂ ਹਮਾਰੇ ਹਰਮ ਤਕ ਭੀ ਪਹੁੰਚ ਚੁੱਕੀ ਹੈ ।

—ਯਿਹ ਬਰਕਤ ਉਸ ਖ਼ੁਦਾਵੰਦ ਕਰੀਮ ਕੀ ਹੈ ਜਿਸ ਨੇ ਇਸ ਸਰਿਸ਼ਟੀ ਕੋ ਜਨਮ ਦੀਆ । ਬੋਲ ਸਤਿਗੁਰਾਂ ਦੇ ਸਨ ।

—ਪੰਜਾਬ ਵਾਲੇ ਤੋ ਆਪ ਕੇ ਨਾਮ ਕੀ ਮਾਲਾ ਜਪਤੇ ਹੈਂ, ਔਰੰਗਜ਼ੇਬ ਆਖਣ ਲੱਗਾ ।

—ਯਿਹ ਭੀ ਆਲਮੇ ਦੋ ਜ਼ਹਾਨ ਕਾ ਆਸ਼ੀਰਵਾਦ ਹੈ ।

—ਮੇਰਾ ਦਰਬਾਰ, ਮੇਰੀ ਕੌਮ, ਮੇਰੀ ਹਕੂਮਤ, ਆਪ ਕੋ ਪੀਰੇ ਹਿੰਦ ਮਾਨਨੇ ਕੋ ਤਿਆਰ ਹੈ ।

—ਹਜ਼ਰਤ ਨਿਜ਼ਾਮੁਲਦੀਨ ਔਲੀਆ ਕੇ ਹੋਤੇ ਹੂਏ, ਕੋਈ ਬੰਦਾ ਐਸੀ ਜੁਰਅੱਤ ਨਹੀਂ ਕਰ ਸਕਤਾ। ਵੋਹ ਪੀਰੇ ਹਿੰਦ ਹੈਂ, ਕਹਾਂ ਸੂਰਜ ਔਰ ਕਹਾਂ ਚਰਾਗ਼, ਰੌਸ਼ਨੀ ਕਾ ਚਸ਼ਮਾ, ਹਮ ਤੋ ਉਸ ਸੇ ਰੌਸ਼ਨੀ ਲੇਤੇ ਆਏ ਹੈਂ, ਹਮ ਕਿਸ ਕੋ ਕਿਆ ਰਾਹ ਦਿਖਾ ਸਕਤੇ ਹੈਂ। ਯਿਹ ਆਲਮ ਔਰ ਹੈ, ਔਰ ਵੁਹ ਆਲਮ ਔਰ। ਗੁਰੂ ਨਾਨਕ ਕਾ ਘਰ ਕਿਸੀ ਕੇ ਮੁਕਾਬਲੇ ਮੇਂ ਨਹੀਂ ਬੈਠਤਾ। ਉਸ ਕੋ ਜਹਾਂ ਸੇ ਜੋ ਮਿਲਤਾ ਹੈ ਵੋਹ ਅਪਨੀ ਝੋਲੀਆਂ ਭਰ ਲੇਤਾ ਹੈ। ਫ਼ਰਮਾਇਆ ਗੁਰੂ ਮਹਾਰਾਜ ਨੇ।

—ਬਾਦਸ਼ਾਹ ਸਲਾਮਤ ! ਮੈਂ ਕੁਛ ਅਰਜ਼ ਕਰਨੀ ਚਾਹਤਾ ਹੂੰ। ਮੁਫ਼ਤੀ ਆਖਣ ਲੱਗਾ।

—ਇਜਾਜ਼ਤ ਹੈ।

—ਇਸ ਗੁਫ਼ਤਗੂ ਮੇਂ ਮੁਝੇ ਅਨਹਲ ਹੱਕ ਕੀ ਆਵਾਜ਼ ਸੁਨਾਈ ਪੜਤੀ ਹੈ, ਯਿਹ ਕੁਫਰ ਹੈ। ਆਵਾਜ਼ ਮੁਫ਼ਤੀ ਦੀ ਸੀ।

—ਬਜਾ ਫ਼ਰਮਾਇਆ ਮੁਫ਼ਤੀ ਸਾਹਬ ! ਇਕ ਆਵਾਜ਼ ਦੀਵਾਨੇ ਖ਼ਾਸ ਵਿਚੋਂ ਉੱਭਰੀ।

—ਇਸ ਪਰ ਗ਼ੌਰ ਕੀਆ ਜਾਏਗਾ, ਬਾਦਸ਼ਾਹ ਆਖਣ ਲੱਗਾ, ਕਿਆ ਆਪ ਕੋ ਪੀਰੇ ਹਿੰਦ ਬਨਨੇ ਮੇਂ ਕੋਈ ਇਤਰਾਜ਼ ਹੈ, ਮੈਂ ਨੇ ਯਿਹ ਮਰਤਬਾ ਆਪ ਕੇ ਲੀਏ ਹੀ ਮੁੰਤਖ਼ਿਬ ਕਿਆ ਹੈ, ਸ਼ਾਹੀ ਸ਼ਾਨੋ-ਸ਼ੌਕਤ, ਜਾਹੋ ਜੱਲਾਲ, ਔਰ ਜਾਗੀਰੇਂ ਆਪ ਕੀ ਨਜ਼ਰ ਕੀ ਜਾਏਂਗੀ, ਹਮ ਚਾਹਤੇ ਹੈਂ ਕਿ ਹਮ ਸਭ ਮਿਲ ਕਰ ਹਿੰਦੁਸਤਾਨ ਕੀ ਨੋਕਪਲਕ ਸਵਾਰੇਂ। ਯਿਹ ਰੋਜ਼ ਕੇ ਝਗੜੇ, ਯਿਹ ਫ਼ਸਾਦ, ਯਿਹ ਰੋਜ਼ ਕੀ ਕਸ਼ਮਕਸ਼ ਹਮੇਸ਼ਾ ਕੇ ਲੀਏ ਖ਼ਤਮ ਕਰ ਦੀ ਜਾਏ। ਆਪ ਹਮ ਸਭ ਕੋ ਰੌਸ਼ਨੀ ਦਿਖਾਏਂ, ਹਮਾਰੀ ਦੁਨੀਆ ਭੀ ਸੰਵਰ ਜਾਏਗੀ, ਔਰ ਆਕਬਤ ਕਾ ਭੀ ਅੰਦੇਸ਼ਾ ਨਾ ਰਹਿ ਜਾਏਗਾ। ਬਾਬਾਏ ਮੁਗ਼ਲ, ਸ਼ਹਿਨਸ਼ਾਹ ਅਕਬਰ ਕਾ ਖ਼ਵਾਬ ਪੂਰਾ ਹੋ ਜਾਏਗਾ। ਔਰ ਆਪ ਭੀ ਅਪਨੀ ਜ਼ਿੰਦਗੀ ਬਨਾ ਸਕੇਂਗੇ। ਔਰ ਮੈਂ ਹਕੂਮਤ ਕੀ ਦੇਖ-ਭਾਲ ਮੇਂ ਪੂਰਾ ਵਕਤ ਸਰਫ਼ ਕਰ ਸਕੂੰਗਾ। ਆਪ ਕਾ ਯਿਹ ਅਹਿਸਾਨ ਮੈਂ ਕਭੀ ਨਹੀਂ ਭੂਲੂੰਗਾ। ਹਿੰਦੁਸਤਾਨ ਵਾਲੇ ਭੀ ਭੁਲਾ ਨਹੀਂ ਸਕੇਂਗੇ, ਤਾਰੀਖ਼ਦਾਨ ਆਪ ਕਾ ਨਾਮ ਸੁਨਹਿਰੀ ਹਰਫ਼ੋਂ ਮੇਂ ਲਿਖੇਂਗੇ। ਕਿਆ ਮੈਂ ਆਪ ਐਲਾਨ ਕਰ ਦੂੰ ਕਿ ਮੇਰੀ ਤਮਾਮ ਹਕੂਮਤ ਆਪ ਕੇ ਹਾਥ ਪਰ ਬੈਤ ਕਰਨੇ ਕੋ ਤੱਯਾਰ ਹੈ ? ਸ਼ਹਿਨਸ਼ਾਹ ਦੀ ਆਵਾਜ਼ ਵਿਚ ਨਰਮੀ ਸੀ, ਮੁਹੱਬਤ ਸੀ ਤੇ ਅੱਖਾਂ ਵਿਚ ਸ਼ਰਾਰਤ ਦੀ ਰੇਸ਼ਮੀ ਡੋਰੀ ਚਮਕਦੀ ਸੀ।

—ਖ਼ੁਦਾ ਸਭ ਕਾ ਰਾਜ਼ਕ ਹੈ, ਖ਼ੁਦਾ ਸਭ ਕਾ ਨਿਗੇਹਬਾਨ ਹੈ। ਖ਼ੁਦਾ ਕੀ ਆਂਖੋਂ ਮੇਂ ਨੀਂਦ ਕਬ ਆਤੀ ਹੈ, ਜਬ ਉਸ ਕੇ ਬੰਦੇ ਦੁਖੀ ਹੈਂ, ਬਾਦਸ਼ਾਹ ਰਿਆਇਆ ਕਾ ਬਾਪ ਹੋਤਾ ਹੈ, ਉਸੇ ਹਕੂਮਤ ਸੇ ਫ਼ੁਰਸਤ ਨਹੀਂ, ਮਜ਼੍ਹਬ ਕੇ ਝਗੜੋਂ ਮੇਂ ਵੋਹ ਕਿਉਂ ਪੜਤਾ ਹੈ, ਬੋਲ ਸਤਿਗੁਰਾਂ ਦੇ ਸਨ।

—ਸ਼ਹਿਨਸ਼ਾਹ ਯਿਹ ਗੁਫ਼ਤਾਰ ਕੇ ਗਾਜ਼ੀ ਆਪ ਕੇ ਮਸ਼ਵਰੇ ਕੋ ਫੂੰਕੋਂ ਸੇ ਉੜਾ ਦੇਂਗੇ। ਹਕੂਮਤ ਨੇਕ ਬੰਦੋਂ ਕੇ ਬਾਰੇ ਸੋਚ ਰਹੀ ਹੈ। ਮਗਰ ਇਨ ਤਿਲੋਂ ਮੇਂ ਤੇਲ ਨਹੀਂ। ਆਵਾਜ਼ ਮੁਫ਼ਤੀ ਨੂਰੋਦੀਨ ਦੀ ਸੀ।

—ਕਿਰਦਾਰ ਕੇ ਗਾਜ਼ੀ ਬਾਤੇਂ ਕਮ ਕਰਤੇ ਹੈਂ, ਅਮਲ ਜ਼ਿਆਦਾ। ਬਗ਼ੈਰ ਤਸਬੀ ਕੇ ਤਸਕੀਨ ਨਹੀਂ ਆ ਸਕਤੀ। ਫੇਰ ਬੋਲੇ ਸਤਿਗੁਰ।

—ਹਕੂਮਤ ਨੇ ਆਪ ਕੋ ਚੰਦਨ ਕੀ ਚੌਕੀ ਕਾ ਮਨਸਬ ਬਖ਼ਸ਼ਾ ਹੈ। ਆਵਾਜ਼ ਸ਼ਹਿਨਸ਼ਾਹ ਦੀ ਸੀ।

—ਹਮ ਫ਼ਕੀਰ ਹੈਂ, ਫ਼ਕੀਰੀ ਹੀ ਰੁਤਬਾ ਹੈ, ਕਲੰਦਰੀ ਕਾ ਮਰਤਬਾ ਖ਼ੁਦਾ ਕੇ ਹਾਥ ਮੇਂ ਹੈ। ਦੁਨੀਆਂ ਵਾਲੋਂ ਕੀ ਝੋਲੀ ਮੇਂ ਯਿਹ ਨਿਆਮਤ ਨਹੀਂ ਹੈ, ਹਮਾਰੀ ਆਂਖੋਂ ਮੇਂ ਸਭ ਏਕ ਸਮਾਨ ਹੈਂ। ਸ਼ਹਿਦ ਦੀ ਮਿਠਾਸ ਸੀ ਗੁਰਾਂ ਦੇ ਬਚਨਾਂ ਵਿਚ।

—ਕਰਾਮਾਤ ਭੀ ਏਕ ਕਰਿਸ਼ਮਾ ਹੈ, ਆਪ ਕਰਾਮਾਤ ਹੀ ਦਿਖਾਈਏ, ਉਸੀ ਸੇ ਦਿੱਲੀ ਆਪ ਕੀ ਮੁਰੀਦ ਹੋ ਜਾਏਗੀ। ਸ਼ਹਿਨਸ਼ਾਹ ਨੇ ਅਰਜ਼ ਕੀਤੀ।

—ਕਰਾਮਾਤ ਕਹਿਰ ਕਾ ਦੂਸਰਾ ਨਾਮ ਹੈ। ਰੱਬ ਕਾ ਸ਼ਰੀਕ ਬਨਨਾ ਖ਼ੁਦਾ ਕੋ ਏਕ ਆਂਖ ਨਹੀਂ ਭਾਤਾ।

—ਬੰਦੇ ਕਾ ਜ਼ਿੰਦਗੀ ਮੇਂ ਸਿਰਫ਼ ਏਕ ਹੀ ਕਾਰਜ ਹੈ। ਬੰਦਗੀ ਮੇਂ ਜੁੱਟੇ ਰਹਿਨਾ। ਅੱਲਾ ਕੀ ਬਰਕਤ ਸੇ ਹਕੂਮਤ ਮਿਲਤੀ ਹੈ। ਤਖ਼ਤ ਸਭ ਕੀ ਕਿਸਮਤ ਮੇਂ ਨਹੀਂ। ਵਿਤਕਰਾ, ਨਫ਼ਰਤ, ਖ਼ੁਦਾ ਕੀ ਦੁਸ਼ਮਨ ਹੈ। ਬਾਦਸ਼ਾਹ ਕੋ ਕਿਸੀ ਕੇ ਬਹਿਕਾਵੇ ਮੇਂ ਆ ਕਰ ਆਪਨੇ ਕਦਮ ਡਗਮਗਾਨੇ ਨਹੀਂ ਚਾਹੀਏਂ। ਖ਼ਿਦਮਤੇ ਖ਼ਲਕ ਬਾਦਸ਼ਾਹ ਕਾ ਈਮਾਨ ਹੈ। ਦੱਕਨ ਆਪ ਕੋ ਪੁਕਾਰ ਰਹਾ ਹੈ। ਪਹਾੜ ਮੇਂ ਆਪ ਕੀ ਜ਼ਰੂਰਤ ਹੈ। ਫ਼ਕੀਰੋਂ ਕੋ ਅਪਨਾ ਕਾਮ ਕਰਨੇ ਦੋ, ਬਾਦਸ਼ਾਹ ਆਪਨਾ ਕਾਮ ਕਰੇਂ। ਸਤਿਗੁਰ ਆਪਣੇ ਸੁਭਾਅ ਨਾਲ ਮਿੱਠੀਆਂ-ਮਿੱਠੀਆਂ ਗੱਲਾਂ ਨਾਲ ਬਾਦਸ਼ਾਹ ਨੂੰ ਸਮਝਾ ਰਹੇ ਸਨ।

—ਦੀਵਾਨੇ ਖ਼ਾਸ ਵਿਚ ਭਾਵੇਂ ਤਲਵਾਰਾਂ ਦੀ ਜ਼ਬਾਨ ਜਾਣਨ ਵਾਲੇ ਬਹੁਗਿਣਤੀ ਵਿਚ ਸਨ, ਪਰ ਉਨ੍ਹਾਂ ਦੀ ਗਿਣਤੀ ਵੀ ਘੱਟ ਨਹੀਂ ਸੀ ਜਿਹੜੇ ਨਫ਼ਰਤ ਦਾ ਬੀਜ

ਬੋਣਾ ਨਹੀਂ ਚਾਹੁੰਦੇ ਸਨ । ਭਾਵੇਂ ਉਭਾਸਰ ਕੇ ਬੋਲਦੇ ਨਹੀਂ ਸਨ । ਪਰ ਵਿਚੇ ਵਿਚ ਸੜ ਬਲ ਕੇ ਕੋਲਾ ਜ਼ਰੂਰ ਹੁੰਦੇ ਜਾ ਰਹੇ ਸਨ ।

ਚੁੱਪ ਦਾ ਜੰਦਰਾ ਕਾਜ਼ੀ ਅਬਦੁੱਲਾ ਵਹਾਬ ਵੋਹਰਾ ਨੇ ਖੋਲ੍ਹਿਆ ।

—ਏਕ ਹੀ ਰਾਸਤਾ ਹੈ, ਅਬ, ਕਰਾਮਾਤ, ਇਸ ਸੇ ਤਮਾਮ ਦਿੱਲੀ ਪੀਰੇ ਹਿੰਦ ਕੇ ਹਾਥੋਂ ਪਰ ਬੈਤ ਕਰ ਦੇਗੀ ।

ਇਕ ਦਰਖ਼ਾਸਤ ਬਾਦਸ਼ਾਹ ਦੇ ਹਜ਼ੂਰ ਪੇਸ਼ ਕੀਤੀ ਗਈ । ਬਾਦਸ਼ਾਹ ਨੂੰ ਪੜ੍ਹ ਕੇ ਸੁਣਾਈ ਗਈ । ਬਾਦਸ਼ਾਹ ਬੋਲਿਆ ।

ਆਪ ਕਾ ਕੋਈ ਖ਼ਾਨਦਾਨੀ ਝਗੜਾ ਭੀ ਹੈ । ਅਜ਼ਲ ਕੀ ਜ਼ੰਜੀਰ ਕਿਸ ਨੇ ਖੈਂਚੀ ਹੈ । ਕੌਨ ਹੈ ਰਾਮ ਰਾਇ ।

—ਹਮਾਰਾ ਕਿਸੀ ਸੇ ਕੋਈ ਝਗੜਾ ਨਹੀਂ । ਹਮਾਰਾ ਕਿਸੀ ਸੇ ਕੋਈ ਬਾਂਟ ਕਾ ਝਗੜਾ ਨਹੀਂ । ਯਿਹ ਗੁਰੂ ਨਾਨਕ ਕੀ ਗੱਦੀ ਹੈ । ਇਸ ਗੱਦੀ ਕੇ ਮਾਲਕ ਖ਼ੁਦ ਸੱਚੇ ਪਾਤਸ਼ਾਹ ਹੀ ਹੈਂ । ਯਿਹ ਗੱਦੀ ਉਸ ਕੋ ਮਿਲਤੀ ਹੈ ਜਿਸ ਪਰ ਨਜ਼ਰੇ ਕਰਮ ਹੋ ਜਾਏ । ਖ਼ਿਦਮਤ ਉਸ ਕੀ ਕਬੂਲ ਹੂਈ, ਵੋਹ ਗੁਰੂ ਹੂਆ ।

ਔਰੰਗਜ਼ੇਬ ਨੇ ਚੁੱਪ ਸਾਧ ਲਈ, ਦੀਵਾਨੇ ਖ਼ਾਸ ਖ਼ਾਮੋਸ਼ ਹੋ ਗਿਆ । ਅਜ਼ਲ ਦੀਆਂ ਜ਼ੰਜੀਰਾਂ ਨੂੰ ਦੰਦਲ ਪੈ ਗਈ । ਬਾਦਸ਼ਾਹ ਸੋਚ ਰਿਹਾ ਸੀ ।

ਯਿਹ ਫ਼ਕੀਰ ਲੋਕ ਹੈਂ, ਅੱਲਾ ਕੀ ਰਜ਼ਾ ਮੇਂ ਰਹਿਨੇ ਵਾਲੇ, ਇਨ ਕੋ ਸਿਰਫ਼ ਅੱਲਾਹ ਕਾ ਹੀ ਏਕ ਸਹਾਰਾ ਹੈ, ਯਿਹ ਸਭ ਝੂਠ ਹੈ, ਸਿਰਫ਼ ਅੱਲਾ ਕਾ ਨਾਮ ਹੀ ਸੱਚਾ ਹੈ । ਯਿਹ ਫ਼ਕੀਰ ਹੀ ਖ਼ੁਦਾ ਕੀ ਰਹਿਮਤ ਮਾਨ ਸਕਤੇ ਹੈਂ ।

ਬਾਦਸ਼ਾਹ ਨੇ ਸਲਾਮ ਕੀਤੀ, ਸਾਰਾ ਦੀਵਾਨ, ਹਜ਼ੂਰ ਦੀ ਹਜ਼ੂਰੀ ਵਿਚ ਝੁਕ ਗਿਆ । ਸ਼ਾਹ ਵੀ ਤੇ ਸ਼ਹਿਨਸ਼ਾਹ ਵੀ । ਦੀਵਾਨ-ਏ-ਖ਼ਾਸ ਵਿਚੋਂ ਇਕ ਖ਼ਾਸ ਕਿਸਮ ਦੀ ਆਵਾਜ਼ ਉੱਭਰ ਰਹੀ ਸੀ ।

—ਇਨ੍ਹਾਂ ਤਿਲਾਂ ਵਿਚ ਤੇਲ ਨਹੀਂ । ਇਹ ਘਿਉ ਸਿੱਧੀਆਂ ਉਂਗਲਾਂ ਨਾਲ ਨਹੀਂ ਨਿਕਲਣ ਲੱਗਾ, ਗਾਜ਼ੀ ਅਬਦੁੱਲਾ ਵਹਾਬ ਵੋਹਰਾ ਸੋਚ ਰਿਹਾ ਸੀ ।

ਖ਼ੁਦਾ ਦੇ ਹੁਕਮ ਤੋਂ ਬਗ਼ੈਰ ਕਿਤੇ ਪੱਤਾ ਨਹੀਂ ਹਿੱਲ ਸਕਦਾ, ਖ਼ੁਦਾ ਦੀ ਖ਼ੁਦਾਈ ਇਕ ਵੱਖਰੀ ਹਕੂਮਤ ਏ, ਦਰਬਾਰੀ ਏਸ ਤਰ੍ਹਾਂ ਸੋਚ ਰਹੇ ਸਨ ।



## ਮੱਥਰਾ

ਗਿਰਧਰ ਗੋਪਾਲ, ਮਧੁਸੂਦਨ ਕਨ੍ਹਈਆ, ਬੰਸੀ ਦੀ ਲੈ ਅਤੇ ਗੀਤਾ ਦਾ ਉਪਦੇਸ਼ ਦੇਣ ਵਾਲੇ ਭਗਵਾਨ ਕ੍ਰਿਸ਼ਨ ਦੀ ਜਨਮ ਭੂਮੀ ।

ਗੁਰੂ ਤੇਗ ਬਹਾਦਰ ਤੇ ਉਹਦੇ ਸ਼ਰਧਾਲੂ ਸੰਗਤਾਂ ਤੇ ਗੁਰੂ ਪਿਆਰੇ, ਮਾਤਾ ਜੀ ਦੀਆਂ ਪਾਲਕੀਆਂ, ਰੱਥ ਤੇ ਗੜਬੈਲਾਂ, ਊਠ, ਘੋੜੇ, ਗੱਡੇ, ਸਭ ਦਿੱਲੀ ਤੋਂ ਚੱਲ ਪਏ । ਉਨ੍ਹਾਂ ਡੇਰਾ ਆਣ ਕੀਤਾ ਕ੍ਰਿਸ਼ਨ ਦੀ ਨਗਰੀ ਮੱਥਰਾ ਵਿਚ ।

'ਮੇਰੋ ਤੋ ਗਿਰਧਰ ਗੋਪਾਲ, ਦੂਸਰੋ ਨਾ ਕੋਈ' ਇਹ ਆਵਾਜ਼ ਗੋਪੀਆਂ ਦੀ ਸੀ ਜਿਹੜੀਆਂ ਨੱਚ ਰਹੀਆਂ ਸਨ ਆਪਣੀ ਧੁੰਨ ਅਤੇ ਮਸਤੀ ਦੇ ਨਸ਼ੇ ਵਿਚ ।

ਗੁਰੂ ਦੀਆਂ ਸੰਗਤਾਂ ਕੀਰਤਨ ਵਿਚ ਮਗਨ ਸੀ, ਬੋਲ ਸਨ–

ਗੁਨ ਗੋਬਿੰਦ ਗਾਇਓ ਨਹੀਂ ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ।

ਗੋਪੀਆਂ ਦੇ ਘੁੰਗਰੂ ਥੰਮ੍ਹੇ, ਮਟਕੀ ਢਾਕ ਤੋਂ ਉਤਰੀ, ਇਨ੍ਹ ਸਿਰ ਤੇ ਅਟਕਿਆ ਰਿਹਾ, ਬੋਲ ਸੁਰ ਵਿਚ ਸਨ ਪਰ ਮੱਧਮ ਹੋ ਚੁਕੇ ਸਨ ।

ਸੰਗਤਾਂ ਦੀ ਆਵਾਜ਼ ਉਭਰੀ । ਜਿਥੇ ਕੱਨਾਤਾਂ, ਤੰਬੂ, ਛੋਲਦਾਰੀਆਂ ਲੱਗੀਆਂ ਹੋਈਆਂ ਸਨ ਡੇਰਾ ਉਥੇ ਉਤਰਿਆ, ਜਮਨਾ ਵਗ ਰਹੀ ਸੀ, ਦੂਰ ਕੋਈ ਬੰਸਰੀ ਵਜਾ ਰਿਹਾ ਸੀ । ਬੰਸਰੀ ਦੀ ਮੱਧ ਭਰੀ ਸੁਰੀਲੀ ਆਵਾਜ਼, ਬਾਵਰਾ ਕਰੀ ਜਾ ਰਹੀ ਸੀ ।

ਇਹ ਤਪੀਆਂ, ਜੋਗੀਆਂ, ਸਾਧਾਂ, ਤੇਜੱਸਵੀਆਂ, ਸੰਨਿਆਸੀਆਂ ਤੇ ਫ਼ਕੀਰਾਂ ਦੇ ਨਵੇਂ ਰੰਗ, ਨਵੇਂ ਰੂਪ ਦੇ ਲੋਕਾਂ ਨੂੰ ਵੇਖ ਕੇ ਮੱਥਰਾ ਨਿਵਾਸੀ ਹੈਰਾਨ ਜਿਹੇ ਹੋ ਗਏ। ਉਨ੍ਹਾਂ ਇਹੋ ਜਿਹੇ ਪ੍ਰਭੂ ਭਗਤ ਘੱਟ ਈ ਵੇਖੇ ਸਨ ।

ਜੋਬਨ ਮਤੀਆਂ ਡਾਰਾਂ ਨੇ ਝੁਰਮਟ ਪਾ ਲਿਆ ਤੇ ਪੈਰਾਂ ਵਿਚ ਘੁੰਗਰੂ ਬੋਲ ਉਠੇ, ਵਜਦ ਵਿਚ ਅੱਡੀਆਂ ਨੇ ਤਾਲ ਦਿੱਤੀ ਬੋਲ ਪੁੰਗਰੇ 'ਪਗ ਘੁੰਗਰੂ ਬਾਂਧ ਮੀਰਾ ਨਾਚੀ ਰੇ ।'

ਸੰਗਤਾਂ ਆਪਣਾ ਕੀਰਤਨ ਭੁਲ ਗਈਆਂ । ਗ੍ਰਹਿਸਤੀਆਂ ਦਾ ਦਿਲ ਡੋਲ ਗਿਆ, ਨਵੇਂ ਸਾਧ ਹੋਏ ਆਪਣੇ ਹਥਿਆਰ ਛੱਡ ਬੈਠੇ । ਬੋਲਾਂ ਦੀ ਗੂੰਜ ਤੇ ਲੈਅ ਨੇ ਇਕ ਸਮਾਂ ਬੰਨ੍ਹ ਦਿੱਤਾ । ਘੁੰਗਰੂਆਂ ਦੀ ਸੋਜ਼ ਭਰੀ ਲੈਅ ਵਿਚ ਬੋਲ ਉਭਰ-ਉਭਰ ਪੈ ਰਹੇ ਸਨ–'ਪਗ ਘੁੰਗਰੂ ਬਾਂਧ ਮੀਰਾ ਨਾਚੀ ਰੇ ।'

ਨੱਚਦੀਆਂ-ਨੱਚਦੀਆਂ ਕੁੜੀਆਂ ਨੇ ਗੁਰੂ ਮਹਾਰਾਜ ਨੂੰ ਆਪਣੇ ਝੁਰਮਟ ਵਿਚ ਲੈ ਲਿਆ । ਲਟਬਾਵਰੀਆਂ ਹੋਈਆਂ ਕੰਜਕਾਂ ਸੁਰ ਵਿਚ ਗਾ ਰਹੀਆਂ ਸਨ । ਗੁਰੂ ਮਹਾਰਾਜ ਵੀ ਝੂਮ ਰਹੇ ਸਨ । ਮਾਲਾ ਦੇ ਮਣਕਿਆਂ ਵਿਚੋਂ ਧੁਨੀ ਨਿਕਲ ਰਹੀ ਸੀ, ਸਤਿ ਕਰਤਾਰ, ਸਤਿ ਕਰਤਾਰ, ਸਤਿ ਕਰਤਾਰ !

ਸਾਰਾ ਡੇਰਾ ਘੁੰਗਰੂਆਂ ਨੇ ਮੋਹਿਤ ਕਰ ਦਿੱਤਾ । ਕਲੇਜਾ ਚੀਰ ਕੇ ਲੈ ਗਈ ਘੁੰਗਰੂਆਂ ਦੀ ਮਧੁਰ ਆਵਾਜ਼, ਜਦ ਅੱਲੜ੍ਹਾਂ ਨੱਚ-ਨੱਚ ਕੇ ਫਾਵ੍ਹੀਆਂ ਹੋ ਗਈਆਂ। ਤਦ ਉਹ ਝੁਰਮਟ ਪਾ ਕੇ ਗੁਰੂ ਦੇ ਦੁਆਲੇ ਹੋ ਕੇ ਬਹਿ ਗਈਆਂ ।

—ਰਾਸ ਰਚਾ ਲਈ ? ਮਨਾ ਲਿਆ ਆਪਣੇ ਕ੍ਰਿਸ਼ਨ ਕਨ੍ਹਈਆ ਨੂੰ ? ਫ਼ਰਮਾਇਆ ਸਤਿਗੁਰਾਂ ਨੇ ।

ਜਬ ਕ੍ਰਿਸ਼ਨ ਹੀ ਸੰਗ ਨਾਚ ਪੜਾ ਤਬ ਕ੍ਰਿਸ਼ਨ ਕੀ ਕਿਆ ਖੋਜ । ਵੁਹ ਸੁਨੀ ਆਵਾਜ਼ ਬੰਸਰੀ ਕੀ । ਗੋਕਲ ਸੇ ਦੂਰ, ਮਧੂਬਨ ਸੇ ਭੀ ਯੇਹ ਆਵਾਜ਼ ਸੁਨਾਈ ਦੇਤੀ ਹੈ । ਕ੍ਰਿਸ਼ਨ ਕਹੀਂ ਗਯਾ ਨਹੀਂ, ਕ੍ਰਿਸ਼ਨ ਯਹੀਂ ਹੈ, ਰਾਧਾ ਝੂਠ ਬੋਲਤੀ ਹੈ, ਝੂਠੀ ਕਹੀਂ ਕੀ, ਝੂਠ ਬੋਲਨੇ ਕੀ ਉਸ ਕੀ ਆਦਤ ਹੈ । ਰਾਧਾ ਅਕੇਲੀ ਕ੍ਰਿਸ਼ਨ ਕੀ ਮਾਲਕ ਨਹੀਂ, ਕ੍ਰਿਸ਼ਨ ਸਭ ਕਾ ਹੈ, ਪੂਰੇ ਗੋਕਲ ਕਾ, ਪੂਰੀ ਮੱਥਰਾ ਕਾ ।

ਉਸ ਮਾਖਨ ਚੋਰ ਨੇ ਉਸ ਗਵਾਲਨ ਕੀ ਮਟਕੀ ਤੋੜ ਡਾਲੀ, ਅਬ ਵੋਹ ਘਰ ਜਾਏ ਕੈਸੇ, ਗਵਾਲਨ ਕਹਿ ਰਹੀ ਥੀ ਮਟਕੀ ਟੂਟ ਗਈ, ਕਨ੍ਹਈਆ ਕਹਿ ਰਿਹਾ ਥਾ, ਝੂਟੀ ਕਹੀਂ ਕੀ, ਮਟਕੀ ਤੋ ਸਾਬਤ ਹੈ, ਗਵਾਲਨ ਕਹਿ ਰਹੀ ਥੀ ਫੇਰ ਮਖਨ ਕਹਾਂ ਗਯਾ । ਤੂੰ ਖਾ ਗਈ, ਝੂਠ-ਝੂਠ, ਗਵਾਲਨ ਬੋਲੀ । ਸਭ ਗੋਪੀਆਂ ਇਕੱਠੀ ਹੋ ਗਈਂ । ਗੋਪੀਆਂ ਨੇ ਫਿਰ ਰਾਸ ਰਚਾਈ, ਮਟਕੀ ਸਾਬਤ ਹੋ ਗਈ । ਪਰ ਅਬ ਗੋਪੀ ਕਹਿ ਰਹੀ ਥੀ, ਮਾਖਨ ਕਨ੍ਹਈਆ ਖਾ ਗਏ । ਇਕ ਝਟਕਾ ਆਇਆ, ਹਵਾ ਦਾ ਬੁੱਲ੍ਹਾ ਵੀ ਉਹਦੇ ਨਾਲ ਸੀ । ਫੇਰ ਨਾ ਕਨ੍ਹਈਆ ਤੇ ਨਾ ਮਟਕੀ । ਉਹੀ ਬੋਲ —ਦੂਰੋਂ ਆ ਰਹੀ ਸੀ ਆਵਾਜ਼ 'ਪਗ ਘੁੰਗਰੂ ਬਾਂਧ ਮੀਰਾਂ ਨਾਚੀ ਰੇ ।'

ਤਦ ਗੁਰੂ ਬੋਲੇ—ਤੁਹਾਥੋਂ ਕਨ੍ਹਈਆ ਕੌਣ ਖੋਊ, ਜਿਨ੍ਹਾਂ ਦੇ ਅੰਗ-ਅੰਗ ਵਿਚ ਸਮਾਇਆ ਹੋਇਆ ਹੈ, ਜਿਨ੍ਹਾਂ ਦੀਆਂ ਦਿਲ ਦੀਆਂ ਬਾਰੀਆਂ ਖੁੱਲ੍ਹੀਆਂ ਹੋਈਆਂ ਹਨ । ਕਨ੍ਹਈਆ ਤੁਹਾਡੇ ਅੰਦਰ ਆਪੇ ਈ ਆ ਜਾਵੇਗਾ । ਗੋਕਲ, ਮੱਥਰਾ, ਬਿੰਦਰਾਬਨ ਕ੍ਰਿਸ਼ਨ ਕਨ੍ਹਈਆ ਦਾ ਘਰ ਏ । ਗੁਰੂ ਮਹਾਰਾਜ ਆਖ ਰਹੇ ਸਨ ।

ਮੱਥਰਾ ਖੀਵੀ ਹੋ ਚੁਕੀ ਸੀ, ਰੁਸਿਆ ਕਨ੍ਹਈਆ ਅੱਜ ਅਸਾਂ ਫਿਰ ਮਨਾ ਲਿਆ ਏ, ਆਜ ਫਿਰ ਰਾਸ ਹੋ ਗੀ, ਜਮਨਾ ਤੱਟ ਪਰ, ਫਿਰ ਝੂਮੇਗਾ ਆਕਾਸ਼, ਧਰਤੀ

ਫਿਰ ਗਾਏਗੀ । ਬੰਸਰੀ ਬਜੇਗੀ, ਕ੍ਰਿਸ਼ਨ ਨਾਚੇਗਾ, ਰਾਧਾ ਭੀ ਨਾਚੇਗੀ । ਗੋਪੀਆਂ ਨੇ, ਗੁਰੂ ਮਹਾਰਾਜ ਦੇ ਪੈਰ ਫੜ ਲਏ ਤੇ ਆਖ ਰਹੀਆਂ ਸਨ– 'ਅਸਾਂ ਕਨ੍ਹਈਆ ਨੂੰ ਹੁਣ ਜਾਣ ਨਹੀਂ ਦੇਣਾ, ਹੁਣ ਜਾਵੇ ਖ਼ਾਂ, ਕਿਸ ਤਰ੍ਹਾਂ ਜਾਂਦਾ ਏ, ਸਾਨੂੰ ਛੱਲ ਦੇ ਕੇ, ਫੜ ਲਓ ਘੁਟ ਕੇ ਫੜ ਲਓ, ਦਵਾਰਕਾ ਤੋਂ ਗਿਆ ਏ ਸਾਡਾ ਕ੍ਰਿਸ਼ਨ, ਲਿਆਓ ਨੀ ਮਟਕੀ, ਲਿਆਓ ਨੀ ਮੱਖਣ, ਹੁਣ ਰੋਜ਼ ਰਾਸ ਪਏਗੀ, ਜਮਨਾ ਤੱਟ ਤੇ । ਰੋਜ਼ ਬੰਸਰੀ ਵਜੇਗੀ, ਰੋਜ਼ ਨਚੇਗਾ ਕ੍ਰਿਸ਼ਨ ਤੇ ਰੋਜ਼ ਨਚੇਗੀ ਰਾਧਾ ।'



## ੪੧

## ਆਗਰਾ

ਚਬੂਤਰੇ, ਥੜ੍ਹੇ, ਬੁਰਜੀਆਂ, ਦੁਬੁਰਜੀਆਂ, ਗੁੰਬਦ, ਮੀਨਾਰ, ਮਸੀਤਾਂ ਦੇ ਗੋਲ-ਗੋਲ ਮੁਨਾਰੇ, ਮੰਦਰਾਂ ਦੇ ਕਲਸ, ਡਾਟਾਂ, ਮਹਿਰਾਬਾਂ, ਫਰਸ਼, ਛੱਤਾਂ, ਦੀਵਾਰਾਂ, ਚੌਕੇ, ਚਿਲੇ, ਚਕਲੇ, ਚੌਕੀਆਂ, ਪਲੰਘ, ਦੀਵਾਨ ਖਾਨੇ, ਬਾਰਾਂਦਰੀਆਂ, ਚੁਬਾਰੇ, ਬੈਠਕਾਂ, ਦਲਾਨ, ਕੋਠੜੀਆਂ, ਮਕਾਨ, ਮਹਿਲ, ਗੁਸਲਖਾਨੇ ਤੇ ਸ਼ਾਹੀ ਹਰਮ ਸਾਰੇ ਦੇ ਸਾਰੇ ਲਾਲ ਪੱਥਰ ਦੇ । ਸਿਰਫ਼ ਅਮੀਰ, ਸ਼ਾਹੀ ਹਾਕਮ, ਫੌਜੀ ਅਹਿਲਕਾਰ, ਜਾਂ ਬਾਦਸ਼ਾਹ, ਸਿਰਫ਼ ਮਕਬਰੇ ਜਾਂ ਹਰਮਾਂ ਵਿਚ ਈ ਸੰਗੇਮਰਮਰ ਲਾ ਕੇ ਸਜਾਵਟ ਨਾ ਕਰਦੇ ਬਲਕਿ ਮਸਜਿਦਾਂ, ਈਦਗਾਹਾਂ ਤੇ ਸ਼ਾਹੀ ਕਿਲ੍ਹੇ ਵਿਚ ਪੂਰੀ ਦੁੱਧ ਪੱਥਰੀ ਵਰਗੇ ਰੰਗ ਰੂਪ ਵਾਲੀਆਂ ਸਿਲਾਂ ਨਾਲ ਮਸਜਿਦ ਉਸਾਰੀ ਜਾਂਦੀ । ਮੋਤੀ ਮਸਜਿਦ, ਬੇਗਮ ਕੀ ਮਸਜਿਦ, ਹੁਜਰਾ ਵਲੀ ਅੱਲਾਹ ਦਾ । ਹਰ ਚੀਜ਼ ਪੱਥਰ ਦੀ ਬਣਦੀ।

ਪਹਿਲੀ ਜੁਰਅਤ, ਪਹਿਲੀ ਫਜ਼ੂਲ ਖ਼ਰਚੀ, ਜਿਹੜੀ ਕਿਸੇ ਨੇ ਕੀਤੀ ਉਹ ਬਾਦਸ਼ਾਹ ਦੀ, ਕਿਸੇ ਐਰੇ ਗੈਰੇ ਨੇ ਹੌਂਸਲਾ ਨਾ ਕੀਤਾ । ਓਸ ਸੰਗੇਮਰਮਰ ਦੀ ਇਕ-ਇਕ ਸਿਲ ਘੜ-ਘੜ ਕੇ ਇਕ ਖ਼ੂਬਸੂਰਤ, ਚਮਕਦਾ ਤਾਜ ਮਹੱਲ ਬਣਾ ਦਿੱਤਾ, ਜਮਨਾ ਦੇ ਕੰਢੇ ਤੇ । ਆਪਣੀ ਮਹਿਬੂਬਾ, ਮੁਮਤਾਜ਼ ਮਹੱਲ, ਮਲਿਕਾ ਏ। ਹਿੰਦੁਸਤਾਨ ਦੀ ਕਬਰ ਤੇ ਸੰਗੇਮਰਮਰ ਦਾ ਖ਼ੂਬਸੂਰਤ ਇਮਾਰਤ ਨੁਮਾ ਮਕਬਰਾ ਬਨਾਣ ਵਾਲਾ ਸੀ ਸ਼ਾਹ ਜਹਾਨ । ਤੇ ਅੰਦਰ ਝਾਤੀ ਮਾਰੋ ਉਮਰ ਦੀ ਮੰਜ਼ਲ ਤਹਿ ਕਰਕੇ ਸੌਂ ਰਹੀ ਸੀ ਉਹਦੀ ਦਿਲ-ਰੁਬਾ ਬੇਗ਼ਮ ।

ਸਾਰੇ ਭਾਰਤ ਵਰਸ਼ ਦੀਆਂ ਨਜ਼ਰਾਂ ਆਗਰੇ ਤੇ ਲੱਗੀਆਂ ਹੋਈਆਂ ਸਨ । ਤਖ਼ਤੇ ਤਾਊਸ ਤੋਂ ਨਿਕਲਿਆ ਇਕ ਲਫਜ਼ ਸ਼ਾਹੀ ਕਾਨੂੰਨ ਬਣ ਜਾਂਦਾ । ਉਹਨੂੰ

ਖ਼ੁਦਾਈ ਹੁਕਮ ਵਾਂਗੂੰ ਮੰਨਣਾ ਪੈਂਦਾ । ਬਾਦਸ਼ਾਹ ਤੇ ਖ਼ੁਦਾ ਦੋਵੇਂ ਇਕ ਤੁਲ ਹਨ। ਔਰੰਗਜ਼ੇਬ ਤਖ਼ਤੇ ਤਾਊਸ ਤੇ ਜਲਵਾ ਅਫਰੋਜ਼ ਸੀ ।

ਇਕ ਮਾਈ ਦਾ ਨਾਂ ਸੀ ਜੱਸੀ ਬਾਈ, ਰਾਜਪੂਤਾਂ ਦੀ ਧੀ, ਨੂੰ ਰਾਠੌਰਾਂ ਦੀ, ਅਕੀਦਾ ਸਿੱਖੀ ਸਿਦਕ, ਗੁਰੂ ਦੀਆਂ ਉਹਦੇ ਉਤੇ ਬੜੀਆਂ ਮਿਹਰਾਂ ਸਨ । ਮਾਲਾ ਤੇ ਨਾਮ ਸਿਮਰਦੀ ਦਸਾਂ ਨਹੁੰਆਂ ਦੀ ਕਮਾਈ, ਬਰਕਤ ਨਾਲ । ਅੰਨ ਨਾਲ ਭੜੋਲੀਆਂ ਭਰ ਲੈਂਦੀ, ਆਪ ਖਾਂਦੀ ਸੰਗਤ ਨੂੰ ਵੰਡਦੀ

ਲੰਗਰ ਦੀ ਪ੍ਰਥਾ ਓਸ ਆਗਰੇ ਵਿਚ ਆਪ ਪਾਈ ਸੀ । ਆਮ ਲੋਕ ਹੈਰਾਨ ਸਨ ਰੋਜ਼ ਖ਼ੈਰਾਇਤੀ ਭੰਡਾਰਾ, ਨਿਆਜ਼ ਵੰਡੀ ਦੀ, ਚੂਰਮੇ ਕੁਟਦੇ ਤੇ ਚੜ੍ਹਦੇ, ਇਹ ਰਸਮ ਤੇ ਸਾਰਾ ਆਗਰਾ ਜਾਣਦਾ ਸੀ ਪਰ ਲੰਗਰ ਚਲਦੇ ਵੇਖ ਕੇ ਸਾਰੇ ਮੁਸਲਮਾਨ ਹੱਕੇ-ਬੱਕੇ ਰਹਿ ਜਾਂਦੇ ਸਨ, ਪਰ ਏਸ ਲੰਗਰ ਦਾ ਆਕਾਰ ਵੱਡਾ ਨਹੀਂ ਸੀ ਪਰ ਫੇਰ ਵੀ ਲੰਗਰ-ਲੰਗਰ ਈ ਸੀ । ਗੁਰੂ ਦਾ ਲੰਗਰ, ਸੰਗਤ ਦਾ ਲੰਗਰ । ਲੋਕੀਂ ਹੁਣ ਲੰਗਰ ਵਿਚ ਅੰਨ ਦਾਣਾ, ਸਬਜ਼ੀਆਂ, ਬਿਨਾਂ ਕਿਸੇ ਦੇ ਆਖਿਆਂ ਪਾਉਣ ਲੱਗ ਪਏ ਸਨ । ਸਾਂਝਾ ਲੰਗਰ ਰੋਜ਼ ਆਗਰਾ ਵੇਖਦਾ । ਗ਼ਰੀਬ ਦਾ ਮੂੰਹ ਗੁਰੂ ਦੀ ਗੋਲਕ । ਜਦੋਂ ਗੁਰੂ ਹਰਿਗੋਬਿੰਦ ਸਾਹਿਬ ਆਗਰੇ ਵਿਚ ਜਹਾਂਗੀਰ ਨਾਲ ਆਏ ਸਨ ਓਦੋਂ ਜੱਸੀ ਬਾਈ ਇਕ ਵਾਰ ਆਪਣੀ ਮਾਂ ਨਾਲ ਹਜ਼ੂਰ ਦੇ ਦਰਬਾਰ ਵਿਚ ਆਈ ਸੀ ।

ਵੰਡ ਛਕਣ ਨਾਲ ਮੁਸਲਮਾਨ ਘਰਾਣੇ ਵੀ ਮੱਤ ਸਿੱਖਦੇ ਜਾਂਦੇ ਸਨ । ਉਹ ਵੀ ਸ਼ਰਧਾ ਨਾਲ ਕਦੀ ਕਦਾਈਂ ਲੰਗਰ ਵਿਚ ਰੱਸਦ ਦੇ ਜਾਂਦੇ । ਕਾਇਆ ਨੂੰ ਸੇਵਾ ਦੀ ਕੁਠਾਲੀ ਵਿਚ ਪਾ ਕੇ ਕੁੰਦਨ ਬਣਾ ਰਹੀ ਸੀ ਜੱਸੀ ਬਾਈ । ਵਿਆਹ ਹੋਇਆ, ਰਾਠੌਰਾਂ ਦੇ ਘਰ ਆਈ ਅਗੋਂ ਉਹ ਵੀ ਗੁਰਾਂ ਦੇ ਸੇਵਕ ਸਨ ।

ਸੌਹਰੇ ਪਤਿਓਰੇ ਫੌਜ ਵਿਚ ਨੌਕਰ ਸਨ, ਰਾਜਪੂਤਾਂ ਦਾ ਟੱਬਰ ਸੀ, ਨੌਕਰੀ ਫੌਜ ਦੀ ਜਾਂ ਖੇਤੀ, ਤੀਜਾ ਕਸਬ ਰਾਜਪੂਤ ਨਾ ਜਾਣੇ ।

ਪੁੱਤ ਨੌਕਰ ਸਨ ਆਗਰੇ ਰਾਜਾ ਮਾਨ ਸਿੰਘ ਦੀ ਹਿਫ਼ਾਜ਼ਤੀ ਟੁਕੜੀ ਵਿਚ । ਪਿਓ ਸਿੱਧਾ ਸਾਦਾ ਸੀ ਨਾ ਕਦੀ ਲਾਹੌਰ ਵੇਖਿਆ ਨਾ ਦਿੱਲੀ, ਤੇ ਨਾ ਈ ਓਸ ਕਦੇ ਆਗਰੇ ਦਾ ਨਾਂ ਈ ਸੁਣਿਆ ਸੀ । ਰੇਤ ਵਿਚ ਈ ਜੰਮਿਆ, ਰੇਤ ਵਿਚ ਈ ਜਵਾਨ ਹੋਇਆ ਤੇ ਰੇਤ ਵਿਚ ਈ ਭਸਮ ਹੋ ਜਾਣਾ ਸੀ । ਰੇਤ ਦਿਆਂ ਢੇਰਾਂ ਤੋਂ ਬਿਨਾਂ ਹੋਰ ਓਸ ਕੁਝ ਵੇਖਿਆ ਨਹੀਂ ਸੀ । ਰਾਜਾ ਮਾਨ ਸਿੰਘ ਦੀ ਟੁਕੜੀ ਵਿਚ ਹੋਣ ਨਾਲ ਜਹਾਂਗੀਰ ਦੇ ਮਹਿਲਾਂ, ਸ਼ਿਕਾਰਗਾਹਾਂ ਵਿਚ ਕਦੀ ਨਾ ਕਦੀ ਬਾਦਸ਼ਾਹ ਦੇ ਦਰਸ਼ਨ ਹੋ ਜਾਂਦੇ ।

ਠਾਕਰ ਦਾ ਨਾਂ ਸੀ ਥਾਨ ਸਿੰਘ । ਇਕ ਵਾਰ ਠਾਕਰ ਆਗਰੇ ਆਇਆ ਤੇ ਉਹ ਦੇ ਪੁੱਤ ਰਾਜੇ ਨਾਲ ਗਏ ਹੋਏ ਸਨ, ਸਾਰਾ ਦਿਨ ਘਰ ਵਿਚ ਮੱਖੀਆਂ ਮਾਰਨ ਤੋਂ ਬਗੈਰ ਹੋਰ ਕੋਈ ਕੰਮ ਨਹੀਂ ਸੀ । ਗਵਾਂਢ ਇਕ ਮੁਸਲਮਾਨ ਇਕ ਅਮੀਰ ਦਾ ਘਰ ਸੀ, ਉਹਦੇ ਘਰ ਦੋ ਘੋੜੇ ਸਨ ।

ਦਾਣਾ, ਮਾਲਸ਼, ਤੇ ਤਿੜਾਂ ਵਾਲਾ ਘਾਹ ਈ ਘੋੜਿਆਂ ਨੂੰ ਜਵਾਨੀ ਚੜ੍ਹਾ ਸਕਦਾ ਏ । ਇਹਦੇ ਨਾਲ ਈ ਜਵਾਨੀ ਚੜ੍ਹੇ ਰਹਿ ਸਕਦੇ ਹਨ । ਪੁਤ ਦੋ ਦਿਨ ਘਰ ਨਾ ਆਏ । ਬਾਦਸ਼ਾਹ ਸ਼ਿਕਾਰ ਚੜ੍ਹਿਆ ਹੋਇਆ ਏ ।

— ਰਾਜਾ ਮਾਨ ਸਿੰਘ ਵੀ ਕਿਧਰੇ ਨਾਲ ਹੋਣਾ ਏ, ਠਾਕੁਰ ਬੋਲਿਆ ।

— ਰਾਜਾ ਮਾਨ ਸਿੰਘ ਵੀ ਨਾਲ ਏ ਤੇ ਪੰਜਾਬ ਦਾ ਗੁਰੂ ਵੀ, ਉਨ੍ਹਾਂ ਨਾਲ ਸ਼ਿਕਾਰ ਖੇਡ ਰਹੇ ਹਨ, ਨਵਾਬ ਦੇ ਬੋਲ ਸਨ ।

— ਗੁਰੂ ਦਾ ਬਾਦਸ਼ਾਹ ਨਾਲ ਕੀ ਮੇਲ । ਠਾਕੁਰ ਹੈਰਾਨੀ ਵਿਚ ਬੋਲਿਆ ।

— ਯਰਾਨਾ, ਦੋਸਤੀ, ਮਿੱਤਰਤਾ, ਭਾਈਚਾਰਾ ।

— ਬਾਦਸ਼ਾਹ ਤੇ ਫ਼ਕੀਰ ਦਾ ਕੀ ਦੋਸਤਾਨਾ ?

— ਉਹ ਵੀ ਬਾਦਸ਼ਾਹ ਤੋਂ ਘੱਟ ਨਹੀਂ । ਲੋਕ ਉਹਨੂੰ ਗੁਰੂ ਹਰਿਗੋਬਿੰਦ ਸੱਦਦੇ ਹਨ ।

— ਕਿਤੇ ਮੀਰੀ ਪੀਰੀ ਦੇ ਮਾਲਕ ਦੀ ਗੱਲ ਤਾਂ ਨਹੀਂ ਕਰ ਰਹੇ ਤੁਸੀਂ ?

— ਹਾਂ ਸਾਈਂ ਬਾਦਸ਼ਾਹ !

—ਅੱਛਾ ਨਵਾਬ ਮੈਂ ਤੁਹਾਡੇ ਘੋੜਿਆਂ ਲਈ ਘਾਹ ਲਿਆਉਂਦਾ ਹਾਂ, ਲਿਆਓ ਰੰਬਾ, ਠਾਕੁਰ ਆਖ ਰਿਹਾ ਸੀ ।

ਗੁਰੂ ਆਇਆ ਏ, ਗੁਰੂ , ਘੋੜੇ, ਗੁਰੂ ਮਹਾਰਾਜ ਦੇ ਦਰਸ਼ਨ, ਇਕ ਬਾਤਨੀ ਤੇ ਦੂਜੇ ਜ਼ਾਹਰੀ ।

ਸ਼ਿਕਾਰ ਗਾਹ ਵਿਚ ਸ਼ਿਕਾਰੀ ਖੇਡ ਰਹੇ ਸਨ । ਸ਼ਿਕਾਰ ਨਿਕਲਿਆ । ਸ਼ਿਕਾਰ ਇਕ ਤੇ ਸ਼ਿਕਾਰੀ ਦੋ, ਕਿਹੜਾ ਕਿਸ ਨੂੰ ਆਖੇ ਕਿ ਮੈਂ ਸ਼ਿਕਾਰ ਮਾਰਨਾ ਏ, ਆਖਰ ਫੈਸਲਾ ਕਰ ਲਿਆ । ਦੋਹਾਂ ਨੇ ਘੋੜੇ ਮਗਰ ਲਾ ਦਿੱਤੇ । ਫੈਸਲਾ ਇਹ ਹੋਇਆ, ਪਹਿਲਾ ਨਿਸ਼ਾਨਾ ਜਹਾਂਗੀਰ ਮਾਰੇ, ਜੇ ਤੀਰ ਨਿਸ਼ਾਨੇ ਤੇ ਲਗੇ ਤਾਂ ਠੀਕ ਨਹੀਂ ਤੇ ਸ਼ਿਕਾਰ ਗੁਰੂ ਦੇ ਹਵਾਲੇ ਕੀਤਾ ਜਾਵੇ । ਗੁਰੂ ਨਿਸ਼ਾਨਾ ਮਾਰਨਗੇ । ਤੀਰ ਉਹ ਵੀ ਇਕੋ ਈ ਚਲਾਉਣਗੇ । ਫੇਰ ਵੀ ਸ਼ਿਕਾਰ ਨਿਕਲ ਜਾਵੇ ਤਾਂ ਉਹਦੀ ਕਿਸਮਤ । ਸ਼ਿਕਾਰ ਉਹਦਾ ਜਿਹਦਾ ਤੀਰ ਲਗੇ ।

ਸ਼ਿਕਾਰ ਨੇ ਘੋੜਿਆਂ ਨੂੰ ਹਫਾ ਹਫਾ ਕੇ ਮਾਰ ਦਿੱਤਾ । ਇਕ ਵਾਰ ਮਾੜੀ ਜਿਹੀ ਦਿਖਾਈ ਦਿੱਤਾ ਤੇ ਝਾੜੀ ਵਿਚ ਜਾ ਲੁਕਿਆ । ਕਿਸੇ ਨੂੰ ਤੀਰ ਚਲਾਉਣ ਦੀ ਮੁਹਲਤ ਨਾ ਦਿੱਤੀ । ਸ਼ਿਕਾਰੀ ਵੀ ਹਫ ਗਏ ਤੇ ਸਿਕਾਰ ਵੀ ਘਰਕਣ ਲੱਗ ਪਿਆ।

ਤੀਰ ਜਹਾਂਗੀਰ ਨੇ ਚਲਾਇਆ, ਨਿਸ਼ਾਨਾ ਖ਼ਤਾ ਗਿਆ, ਹੁਣ ਵਾਰੀ ਗੁਰੂ ਹਰਿਗੋਬਿੰਦ ਜੀ ਦੀ ਸੀ ।

ਪਹਿਲਾ ਤੀਰ ਈ ਚਿੱਲੇ ਤੇ ਚੜ੍ਹਾਇਆ ਤੇ ਪਹਿਲੇ ਨੇ ਈ ਨਿਸ਼ਾਨਾ ਫੁੰਡ ਲਿਆ। ਸ਼ਿਕਾਰ ਤਾਂ ਮਾਰ ਲਿਆ ਪਰ ਪਸੀਨੇ ਤੇ ਲਹੂ ਇਕ ਹੋ ਗਏ ।

ਓਸ ਦਿਨ, ਠਾਕਰ ਦੇ ਮਨ ਵਿਚ ਪਤਾ ਨਹੀਂ ਕੀ ਸ਼ਰਧਾ ਉਤਰੀ । ਉਸ ਤਿੜਾਂ ਵਾਲਾ ਘਾਹ ਚਿਣ-ਚਿਣ ਕੇ ਖੋਦਿਆ, ਇਕ-ਇਕ ਤਿੜ ਵੇਖ ਕੇ, ਪੰਡ ਭਰੀ ਸਿਰ ਤੇ ਚੁਕੀ ।

ਦੋ ਬਾਦਸ਼ਾਹ ਘੋੜਿਆ ਤੇ ਆ ਰਹੇ ਸਨ । ਇਕ ਅੱਧ ਵਿਚ ਰਹਿ ਗਿਆ ਤੇ ਦੂਜਾ ਅੱਗੇ-ਅੱਗੇ ਸੀ ।

ਪਿਛੇ ਰਹਿਣ ਵਾਲੇ ਸਨ ਗੁਰੂ ਹਰਿਗੋਬਿੰਦ । ਦੂਜਾ ਬਾਦਸ਼ਾਹ ਸ਼ਾਹੀ ਖੈਮੇ ਵੱਲ ਜਾ ਰਿਹਾ ਸੀ ।

ਖਲਕਤ ਜੁੜੀ ਹੋਈ ਸੀ, ਘਾਹੀ ਵੀ ਪਾਤਸ਼ਾਹ ਦੇ ਦੀਦਾਰ ਕਰਨੇ ਚਾਹੁੰਦਾ ਸੀ । ਘੋੜਾ ਭੁੱਖਾ ਸੀ । ਹਰਾ, ਕੂਲਾ, ਕੂਲਾ ਘਾਹ ਵੇਖ ਕੇ ਘੋੜੇ ਦਾ ਮਨ ਭਰ ਆਇਆ, ਉਹਦੇ ਮੂੰਹ ਵਿਚ ਪਾਣੀ ਆ ਗਿਆ,ਭੀੜ ਵਿਚ ਈ ਉਹ ਖੜਾ ਹੋ ਗਿਆ ।

ਜਹਾਂਗੀਰ ਬਾਦਸ਼ਾਹ ਆਪਣੀ ਸ਼ਾਨ ਵਿਚ ਜਾ ਰਿਹਾ ਸੀ, ਪਰ ਘੋੜਾ, ਅੜਿਆ, ਬੇਜ਼ੋਰ ਹੋ ਕੇ ਉਸ ਘਾਹ ਦੀ ਪੰਡ ਵਲ ਆਇਆ, ਓਸ ਘਾਹ ਨੂੰ ਮੂੰਹ ਮਾਰਿਆ।

ਜਹਾਂਗੀਰ ਬੜਾ ਖੁਸ਼ ਹੋਇਆ, ਆਖਣ ਲੱਗਾ ਇਹਦਾ ਘਾਹ ਖ਼ਰੀਦ ਲਓ । ਇਹਦੇ ਘਾਹ ਦੇ ਭਾਰ ਦੀਆਂ ਇਹਨੂੰ ਮੁਹਰਾਂ ਦੇ ਦਿਓ । ਘਾਹੀ ਨੇ ਗੱਲ ਅਣਸੁਣੀ ਕਰ ਦਿੱਤੀ । ਘਾਹੀ ਤੇ ਸ਼ਰਧਾ ਵਿਚ ਲੀਨ ਸੀ । ਘਾਹੀ ਨੇ ਟੱਕਾ ਜ਼ਮੀਨ ਤੇ ਰੱਖ ਮੱਥਾ ਟੇਕਿਆ, ' ਧੰਨ ਸੱਚੇ ਪਾਤਸ਼ਾਹ ।'

—ਜਹਾਂਗੀਰ ਬਾਦਸ਼ਾਹ ਚਲਾ ਗਿਆ ।

—ਖਜ਼ਾਨਚੀ ਮੁਹਰਾਂ ਲੈ ਕੇ ਘਾਹੀ ਕੋਲ ਆਇਆ । ਮੁਹਰਾਂ ਲਵੋ ਹਜ਼ੂਰ ਬਾਦਸ਼ਾਹ ਨੇ ਦਿੱਤੀਆਂ ਨੇ ।

—ਕਿਹੀਆਂ ਮੁਹਰਾਂ।

—ਘਾਹ ਦਾ ਮੁਲ।

—ਮੈਂ ਤੇ ਇਹ ਘਾਹ ਸੱਚੇ ਪਾਤਸ਼ਾਹ ਦੇ ਘੋੜਿਆਂ ਲਈ ਲਿਆਇਆ ਸਾਂ।

—ਕੌਣ ਸੱਚੇ ਪਾਤਸ਼ਾਹ ?

—ਇਹ ਕੌਣ ਗਏ ਹਨ ?

—ਮੂਰਖਾ ਤੂੰ ਨਹੀਂ ਜਾਣਦਾ, ਹਿੰਦੁਸਤਾਨ ਦਾ ਬਾਦਸ਼ਾਹ ਜਹਾਂਗੀਰ।

—ਤੁਸੀਂ ਭੁਲ ਗਏ ਹੋ, ਮੈਂ ਵੀ ਭੁਲ ਗਿਆ ਹਾਂ, ਇਹ ਘਾਹ ਮੈਂ ਵੇਚਣਾ ਨਹੀਂ। ਓਸ ਟੱਕਾ ਜ਼ਮੀਨ ਤੋਂ ਚੁਕ ਲਿਆ ਤੇ ਬੋਝੇ ਵਿਚ ਪਾ ਲਿਆ।

—ਘਾਹ ਵਿਕਾਊ ਨਹੀਂ।

—ਇਹ ਕਿੱਦਾਂ ਹੋ ਸਕਦਾ ਏ ?

—ਮੇਰਾ ਮਾਲ ਏ, ਮੇਰੇ ਲਹੂ ਪਸੀਨੇ ਦੀ ਕਮਾਈ ਏ, ਮੇਰੀ ਮਰਜ਼ੀ ਮੈਂ ਵੇਚਾਂ ਨਾ ਵੇਚਾਂ ਤੁਸੀਂ ਕੌਣ ਹੁੰਦੇ ਹੋ।

—ਇਹ ਸਭ ਮਾਲ ਬਾਦਸ਼ਾਹ ਦਾ, ਹੁਕਮ ਬਾਦਸ਼ਾਹ ਦਾ, ਜ਼ਮੀਨ ਬਾਦਸ਼ਾਹ ਦੀ, ਮੁਲਕ ਬਾਦਸ਼ਾਹ ਦਾ, ਤੂੰ ਏਨਾ ਵੀ ਨਹੀਂ ਜਾਣਦਾ।

—ਗਲਤ ਬਾਤ ਹੈ, ਇਹ ਘਾਹ ਮੈਂ ਸੱਚੇ ਪਾਤਸ਼ਾਹ ਦੇ ਘੋੜਿਆਂ ਲਈ ਲਿਜਾ ਰਿਹਾ ਹਾਂ, ਸਿਰਫ ਉਹੋ ਹੀ ਸੱਚਾ ਪਾਤਸ਼ਾਹ ਏ।

—ਕੌਣ ?

—ਸਾਹਿਬ ਸੱਚੇ ਪਾਤਸ਼ਾਹ, ਗੁਰੂ ਹਰਿਗੋਬਿੰਦ ਸਾਹਿਬ।

—ਤੇ ਕੀ ਇਹ ਸੱਚਾ ਪਾਤਸ਼ਾਹ ਨਹੀਂ ?

—ਨਹੀਂ ਇਹ ਝੂਠਾ ਬਾਦਸ਼ਾਹ ਏ।

—ਬੜੀ ਮੁਸ਼ਕਲ ਨਾਲ ਗੱਲ ਮੁਕੀ ਤੇ ਇਹ ਸਾਰੀ ਦਾਸਤਾਨ ਜਹਾਂਗੀਰ ਦੇ ਕੰਨੀਂ ਚੜ੍ਹ ਗਈ, ਦੁਖ ਤੇ ਬੜਾ ਹੋਇਆ ਪਰ ਵਿਚੇ ਵਿਚ ਪੀ ਗਿਆ।

ਪੰਡ ਲਾਹ ਕੇ ਜ਼ਮੀਨ ਤੇ ਧਰੀ। ਪਹਿਲਾਂ ਅਗੇ ਵੱਧ ਕੇ ਟੱਕਾ ਰਖਿਆ ਤੇ ਗੁਰੂ ਮਹਾਰਾਜ ਦੇ ਚਰਨੀਂ ਮੱਥਾ ਟੇਕ ਦਿੱਤਾ, ਘਾਹੀ ਆਖਣ ਲੱਗਾ, ਉਹਦੀਆਂ ਅੱਖਾਂ ਵਿਚੋਂ ਅਥਰੂ ਵਗ ਰਹੇ ਸਨ, ਸੱਚੇ ਪਾਤਸ਼ਾਹ ਮੈਨੂੰ ਬਖਸ਼ ਲਓ, ਮੈਂ ਪਹਿਲਾਂ ਗਲਤ ਜਗ੍ਹਾ ਤੇ ਚਲਾ ਗਿਆ ਸਾਂ, ਮੇਰੀ ਏਥੇ ਉਥੇ ਸਹਾਇਤਾ ਕਰਨੀ।

ਬਖਸ਼ਣਹਾਰ ਨੇ ਬਖਸ਼ ਦਿੱਤਾ ਪਲ ਵਿਚ ।

ਮਾਈ ਜੱਸੀ ਬਾਈ ਨੂੰ ਵਿਰਸੇ ਵਿਚੋਂ ਮਿਲੀ ਦਾਤ ਸੀ, ਤੇ ਉਹਦਾ ਆਪਣਾ ਵੀ ਅਕੀਦਾ ਸੀ ।

ਗੁਰੂ ਦੀਆਂ ਮਿਹਰਾਂ ਨੇ, ਬੁਢੀ ਹੋਈ ਮਾਈ ਦੀ ਤਾਰ ਗੁਰੂ ਘਰ ਨਾਲ ਜੁੜੀ ਰਹੀ ਅਖੀਰ ਦਮ ਤਕ । ਓਸ ਮਹੱਲੇ ਦਾ ਨਾਂ, ਮਾਈ ਥਾਨ ਦਾ ਮਹੱਲਾ ਪੈ ਗਿਆ।

ਗੁਰੂ ਮਹਾਰਾਜ, ਜਦ ਆਗਰੇ ਪੁਜੇ ਤਾਂ ਡੇਰਾ ਮਾਈ ਥਾਨ ਦੇ ਮਹੱਲੇ ਵਿਚ ਈ ਉਤਰਿਆ । ਜਮਨਾ ਦੇ ਪਵਿੱਤਰ ਜਲ ਵਾਂਗੂੰ ਮਾਈ ਥਾਨ ਦਾ ਅਸਥਾਨ ਪਵਿੱਤਰ ਹੋ ਗਿਆ ।

ਜਮਨਾ ਵਗ ਰਹੀ ਸੀ, ਮੱਥਰਾ ਵਿਚੋਂ ਰਸੀਆ ਗਾਇਆ ਜਾ ਰਿਹਾ ਸੀ। ਗਵਾਲਨ ਨੇ ਵੀ ਰਸੀਆ ਦੀ ਤਾਨ ਛੇੜੀ, ਪਰ ਆਗਰੇ ਦੀਆਂ ਹਵੇਲੀਆਂ ਤੇ ਸ਼ਾਹੀ ਕਿਲੇ ਵਿਚੋਂ ਠੁਮਰੀ ਦੀ ਤਾਨ ਉਭਰ ਰਹੀ ਸੀ :

'ਲਗਤ ਕਰੇਜਵਾ ਮੇਂ ਚੋਟ ।'



## ੪੨

## ਘੋੜਾ ਫਿਰਿਆ ਨਗਰੀ-ਨਗਰੀ

ਚਿੰਤਾ ਤੇ ਉਦੋਂ ਹੋਈ ਜਦੋਂ ਖਵਾਜਾ ਸਰਾ ਨੇ ਚੁਗਲੀ ਖਾਧੀ ਸੂਬੇਦਾਰ ਅੱਗੇ ਕਿ ਗੁਰੂ ਦਾ ਡੇਰਾ ਇਕ ਮਹੀਨਾ ਹੋਰ ਰਹਿ ਗਿਆ ਤਾਂ ਹਰਮ ਦੀਆਂ ਅੱਧੀਆਂ ਬੇਗਮਾਂ ਗੁਰੂ ਦੀਆਂ ਸੇਵਕ ਬਣ ਜਾਣਗੀਆਂ। ਉਦਾਂ ਵੀ ਉਨ੍ਹਾਂ ਦਾ ਅਕੀਦਾ ਪੱਕਾ ਹੋ ਚੁੱਕਾ ਏ। ਜਿਸ ਦੀ ਗੋਦੀ ਬਾਲ ਨਹੀਂ ਖੇਡਦਾ ਗੁਰੂ ਤੋਂ ਰੱਖ ਲੈ ਆਵੇ ਉਹਦੀ ਗੋਦ ਹਰੀ ਭਰੀ ਹੋ ਜਾਏਗੀ । ਇਹ ਵਿਸ਼ਵਾਸ ਭਾਵੇਂ ਰਾਜਪੂਤ ਰਾਣੀਆਂ ਨੇ ਪੱਕਾ ਕਰ ਦਿੱਤਾ ਸੀ ਜਾਂ ਬਾਂਦੀਆਂ ਨੇ ਉਨ੍ਹਾਂ ਦੇ ਕੰਨ ਵਿਚ ਵਾਲਾ ਪਰੋਇਆ ਹੋਇਆ ਸੀ । ਡੇਰਾ ਡੰਡਾ ਚੁਕਾਉ ਜੇ ਤੁਸਾਂ ਆਪਣਾ ਮਜ਼ਬ ਬਚਾਉਣਾ ਏ - ਇਸ ਤਰ੍ਹਾਂ ਅਰਜ਼ ਕੀਤੀ । ਖਵਾਜਾ ਸਰਾ ਨੇ ।

ਸੂਬੇਦਾਰ ਆਖਣ ਲੱਗਾ ਕੋਈ ਪੱਜ ਪਾ ਕੇ ਗੁਰੂ ਨੂੰ ਆਖਿਆ ਜਾਏ ਤੇ ਲਾਗੇ ਬੈਠੇ ਇਕ ਰਾਜਪੂਤ ਨੇ ਸਲਾਹ ਦਿੱਤੀ, ਇਹ ਤਾਂ ਗੱਲ ਹੀ ਮਾਮੂਲੀ ਏ । ਗੁਰੂ ਦਾ ਕਾਫਲਾ ਕੱਲ ਹੀ ਕੂਚ ਕਰ ਸਕਦਾ ਏ...ਪਰ ਟਕੇ ਲੱਗਦੇ ਹਨ । ਜਮਨਾ ਪਾਰ ਲੰਗਰ ਲੁਆ ਦਿਉ ਤੇ ਪਿੰਡ ਵਾਲੇ ਗਲ ਵਿਚ ਪੱਲਾ ਪਾ ਕੇ ਗੁਰੂ ਦੀ ਹਜ਼ੂਰੀ ਵਿਚ

ਅਰਜ਼ ਕਰਨ ਕਿ ਹਜ਼ੂਰ ਸੰਗਤਾਂ ਤੁਹਾਡੇ ਦਰਸ਼ਨ ਲਈ ਵਿਆਕੁਲ ਹਨ ਆਪੇ ਗੁਰੂ ਚਲਾ ਜਾਏਗਾ । ਇਕ ਵਾਰ ਜਮਨਾ ਪਾਰ ਗਿਆ ਤੇ ਫਿਰ ਮੁੜ ਕੇ ਆਉਣ ਦੀ ਕੋਈ ਗੱਲ ਹੀ ਨਹੀਂ ।

ਅਗਲੇ ਦਿਨ ਰਾਜਪੂਤ ਨੇ ਸ਼ਾਹੀ ਖਜ਼ਾਨੇ ਵਿਚੋਂ ਰਕਮ ਲਈ ਤੇ ਜਮਨਾ ਪਾਰ ਲੰਗਰ ਦਾ ਪ੍ਰਬੰਧ ਕਰ ਦਿੱਤਾ । ਸਾਰਾ ਪਿੰਡ ਗੁਰੂ ਦੀ ਹਜ਼ੂਰੀ ਵਿਚ ਆਇਆ । ਰਾਜਪੂਤ ਨੇ ਬਹਿਰੂਪੀਏ ਦਾ ਕੰਮ ਕੀਤਾ ਗੁਰਾਂ ਨੇ ਹਾਂ ਕਰ ਦਿੱਤੀ । ਉਸੇ ਦਿਨ ਸਾਰਾ ਕਾਫਲਾ, ਸਾਰੀ ਸੰਗਤ ਜਮਨਾ ਪਾਰ ਕਰ ਗਈ । ਦੋ ਦਿਨ ਲੰਗਰ, ਕੀਰਤਨ ਦਰਬਾਰ ਲੱਗਾ, ਖੂਬ ਰੌਣਕ ਜੰਮੀ ਆਗਰੇ ਦੀ ਸੰਗਤ ਵੀ ਹੁਮ ਹੁਮਾ ਕੇ ਆਈ। ਸੂਬੇਦਾਰ ਨੇ ਆਪਣੇ ਵਲੋਂ ਰਸਦ ਵੀ ਭੇਜੀ ਆਸ਼ੀਰਵਾਦ ਵੀ ਮੰਗੀ । ਗੁਰੂ ਭੋਲੇ ਪਾਤਸ਼ਾਹ ਨੇ ਅਸੀਸਾਂ ਭੇਜੀਆਂ ਉਸੇ ਰਾਜਪੂਤ ਦੇ ਹੱਥ ਤੇ ਰਾਜਪੂਤ ਨੂੰ ਥਾਪਣਾ ਵੀ ਦਿੱਤੀ - ਤੇਰੇ ਉੱਦਮ ਨਾਲ ਅਸੀਂ ਆਗਰੇ ਤੋਂ ਚੱਲ ਪਏ ਹਾਂ ਬਹੁਤ ਠੀਕ ਕੀਤਾ, ਸਾਨੂੰ ਤੇ ਡਰ ਸੀ ਕਿ ਕਿਤੇ ਕੋਈ ਸਾਡਾ ਸਿੱਖ ਈ ਨਾ ਉਲਝ ਜਾਏ ਹਕੂਮਤ ਦੇ ਅਹਿਲਕਾਰਾਂ ਨਾਲ ।

ਇਕ ਬੇਗਮ ਨੇ ਬੁਰਕੇ ਦਾ ਨਕਾਬ ਚੁੱਕਿਆ ਤੇ ਗੁਰਾਂ ਦੇ ਚਰਨੀਂ ਆ ਲੱਗੀ। ਸਰਕਾਰ ਮੈਂ ਰਹਿ ਗਈ ਹਾਂ ਰੱਖ ਤੋਂ ਖਾਲ੍ਹੀ ।

ਰੱਖ ਦਿੱਤੀ ਇਕ ਸਿੱਖ ਨੇ ਲਿਆ ਕੇ ਬੇਗਮ ਨੂੰ । ਨਾਮ ਜਪੋ, ਪੁੰਨ ਕਰੋ, ਆਪ ਖਾਉ ਤੇ ਕਿਸੇ ਗੁਆਂਢੀ ਨੂੰ ਵੀ ਕੁਝ ਦਿਉ । ਸਲਾਮ ਕਰਕੇ ਬੇਗਮ ਚਲਦੀ ਬਣੀ।

ਕਾਫਲਾ ਬਰਦਾਰ ਨੇ ਪਹਿਲਾਂ ਹੀ ਤੰਬੂ ਆ ਗੱਡੇ ਸਨ। ਲੰਗਰ ਤਿਆਰ ਹੋ ਚੁੱਕਾ ਸੀ । ਥੱਕੀ ਟੁੱਟੀ ਪੈਂਡੇ ਨਾਲ ਭੱਜੀ ਹੋਈ ਸੰਗਤ ਨੇ ਆਪਣੇ ਟਿਕਾਣੇ ਮਲ ਲਏ । ਜਿਨ੍ਹਾਂ ਕਿਸੇ ਦੀ ਮਰਜ਼ੀ 'ਚ ਆਇਆ ਉਨ੍ਹਾਂ ਕਿਸੇ ਨੇ ਲੰਗਰ ਛਕਿਆ ।

ਕੁੱਕੜ ਦੀ ਬਾਂਗ ਤੋਂ ਪਹਿਲਾਂ ਹੀ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਆਗਰੇ ਤੋਂ ਕਈ ਸੇਵਕ ਕਾਫਲੇ ਨਾਲ ਮਿਲ ਗਏ, ਉਨ੍ਹਾਂ ਲਈ ਇਹ ਦੁਨੀਆਂ ਅਜੇ ਬਿਲਕੁਲ ਨਵੀਂ ਨਕੋਰ ਸੀ ।

ਰਾਜਪੂਤ ਅੱਖੜ ਕੌਮ ਕਿਸੇ ਦੀ ਕੰਨੀ ਫੜਕੇ ਚਲਣ ਨੂੰ ਤਿਆਰ ਨਹੀਂ ਸੀ । ਇਹ ਉਨ੍ਹਾਂ ਦੀ ਆਦਤ ਵਿਚ ਸ਼ਾਮਲ ਨਹੀਂ ਸੀ । ਕੱਲੇ-ਕੱਲੇ ਮਾਰ ਖਾਂਦੇ, ਰਲ ਕੇ ਇਕੱਠੇ ਆਕੜ ਕੇ ਨਹੀਂ ਸੀ ਖਲੋ ਸਕਦੇ । ਉਨ੍ਹਾਂ ਦੇ ਮਨ ਦਾ ਵਿਸ਼ਵਾਸ ਖਤਮ ਹੋ ਚੁੱਕਾ ਸੀ, ਭਾਵੇਂ ਮੁਗਲਾਂ ਤੋਂ ਤਗੜੇ ਸਨ ਮੁਗਲ ਵੀ ਡਰਦਾ ਸੀ ਪਰ ਮੁਗਲਾਂ ਦਾ ਉਨ੍ਹਾਂ ਉਤੇ ਐਵੇਂ ਦਬਦਬਾ ਪੈ ਚੁੱਕਾ ਸੀ ਐਵੇਂ ਡਹਿਸ ਜੰਮੀ ਹੋਈ ਸੀ । ਰਾਜਪੂਤ ਮੁਗਲ ਵੇਖ ਕੇ ਕਬੂਤਰ ਵਾਂਗ ਅੱਖਾਂ ਮੀਚ ਲੈਂਦੇ । ਕੋਈ ਬੰਦਾ ਚਾਹੀਦਾ

ਸੀ ਉਨ੍ਹਾਂ ਦੀਆਂ ਅੱਖਾਂ ਖੋਹਲਣ ਵਾਲਾ ਤੇ ਉਨ੍ਹਾਂ ਨੂੰ ਇਹ ਗਲ ਦੱਸਣ ਵਾਲਾ ਕਿ ਤੁਸੀਂ ਸ਼ੇਰ ਹੋ । ਐਵੇਂ ਗਿੱਦੜ ਬਣ ਇਨ੍ਹਾਂ ਗਿੱਦੜਾਂ ਦੀਆਂ ਗਿੱਦੜ ਭਬਕੀਆਂ 'ਚ ਨਾ ਆਓ । ਰਾਜ ਮੁਗਲਾਂ ਦਾ ਏ ਪਰ ਰਾਜ ਕਰਨ ਵਾਲੇ ਰਾਜਪੂਤ ਹਨ । ਗੱਲ ਤੇ ਸੱਚੀ ਏ ਪਰ ਹਰ ਵੇਲੇ ਹਰ ਵਕਤ ਜਦੋਂ ਈ ਕੋਈ ਬਲਦੀ ਦੇ ਬੁੱਥੇ ਆਉਂਦਾ ਤੇ ਕਿਸੇ ਜ਼ੁਰਮ ਦਾ ਸ਼ਿਕਾਰ ਹੁੰਦਾ ਤੇ ਉਹ ਰਾਜਪੂਤ ਸੀ, ਦਰਬਾਰ ਦੀ ਸਾਜਿਸ਼ ਦੇ ਜ਼ਿੰਮੇਵਾਰ ਰਾਜਪੂਤ, ਜੇ ਕਿਸੇ ਇਲਾਕੇ ਵਿਚ ਬਗਾਵਤ ਉੱਠੀ ਤੇ ਬਾਗੀ ਰਾਜਪੂਤ। ਜੇ ਕਿਸੇ ਫੌਜ ਦੀ ਜਿੱਤ ਹੋਈ ਤੇ ਜਿੱਤਣ ਵਾਲੇ ਰਾਜਪੂਤ । ਕੋਈ ਮੁਕੱਦਮਾ ਪੇਸ਼ ਹੋਏ ਤੇ ਮੁਗਲ ਦੀ ਗਿਣਤੀ ਦੋ ਹੋ ਜਾਂਦੀ ਤੇ ਉਹਦੇ ਨਾਲ ਚਾਰ ਜਣੇ ਜਿਹੜੇ ਸ਼ਾਮਲ ਹੁੰਦੇ ਉਹ ਰਾਜਪੂਤ ਹੀ ਸਨ ।

ਇਨ੍ਹਾਂ ਦੇ ਚੁਬਾਰੇ ਬਾਰਾ ਦਰੀਆਂ ਅਜੇ ਵੀ ਉਸੇ ਤਰ੍ਹਾਂ ਜਗਮਗਾ ਰਹੀਆਂ ਸਨ, ਜਿਸ ਤਰ੍ਹਾਂ ਉਹ ਰਾਣਾ ਸਾਂਗਾ ਵੇਲੇ ਚਮਕਦੀਆਂ ਸਨ । ਮੁਗਲ ਉਥੇ ਹੱਥ ਪਾਉਂਦਾ ਹੈ ਜਿਥੇ ਇਨ੍ਹਾਂ ਦੀ ਗਿਣਤੀ ਜ਼ਿਆਦਾ ਹੁੰਦੀ । ਫੌਜੀ ਦਸਤੇ ਉਨ੍ਹਾਂ ਦੀ ਕਮਾਨ ਵਿਚ ਹੁੰਦੇ ਉਥੋਂ ਹੀ ਮੰਦਰ ਢਾਏ ਜਾਂਦੇ ਬੇਹੁਰਮਤੀ ਕੀਤੀ ਜਾਂਦੀ । ਹਿੰਦੂਆਂ ਦੀਆਂ ਕੁੜੀਆਂ ਵੀ ਉਥੋਂ ਹੀ ਚੁੱਕੀਆਂ ਜਾਂਦੀਆਂ । ਹਰਮ ਸ਼ਿੰਗਾਰੇ ਜਾਂਦੇ ਪਰ ਜਦੋਂ ਰਾਜਪੂਤ ਨਹਿਰੀਆਂ ਵੱਟਦੇ ਤਾਂ ਦਮਗਜੇ ਮਾਰਨ ਵਾਲੇ ਪਲ ਵਿਚ ਛੂੰ ਮੂੰ ਹੋ ਜਾਂਦੇ, ਇਸ ਤਰ੍ਹਾਂ ਹਕੂਮਤ ਚਲ ਰਹੀ ਸੀ । ਡਰਿਆ, ਸਹਿਮਿਆ, ਆਪਣੀ ਤਾਕਤ ਤੋਂ ਬੇਖਬਰ ਰਾਜਪੂਤ ਮਾਰ ਖਾ ਰਿਹਾ ਸੀ ਕੱਲਾ ਕੱਲਾ ।

ਲੋਕਾਂ ਨੂੰ ਗੁਰੂ ਦੀਆਂ ਗੱਲਾਂ ਬਹੁਤ ਪਸੰਦ ਸਨ । ਸੱਚੀਆਂ ਤੇ ਸਿੱਧੀਆਂ ਗੱਲਾਂ ਲੋਕਾਂ ਦੇ ਮਨ ਅੰਦਰ ਤੜਪ ਪੈਦਾ ਕਰ ਰਹੀਆਂ ਸਨ ਪਰ ਲੋਕ ਡਰੇ ਹੋਏ ਸਨ । ਗੁਰੂ ਲੋਕਾਂ ਦੇ ਦਿਲ ਵਿਚੋਂ ਭੈ ਕੱਢਣਾ ਚਾਹੁੰਦਾ ਸੀ ਭਾਵੇਂ ਉਹਦਾ ਰੰਗ ਭਗਤੀ ਦਾ ਸੀ ਪਰ ਅਸਲ ਵਿਚ ਦੇਸ਼-ਭਗਤੀ ਉਹਦੇ ਪਿਛੇ ਕੰਮ ਕਰ ਰਹੀ ਸੀ । ਕਾਫਲਾ ਕਾਨਪੁਰ ਦੀ ਜੂਹ ਵਿਚ ਪੁੱਜ ਗਿਆ ।



## ੪੩

## ਗੜ੍ਹੀ ਨਾਥਾਂ ਦੀ

ਸਾਖੀਕਾਰ ਆਖਦੇ ਹਨ ਕਿ ਉਨ੍ਹੀਂ ਦਿਨੀਂ ਨਾਥਾਂ ਦਾ ਇਕ ਟੋਲਾ ਕਾਨਪੁਰ ਗੰਗਾ ਦੇ ਕੰਢੇ ਠਹਿਰਿਆ ਹੋਇਆ ਸੀ । ਚੰਗੀ ਚੜ੍ਹਤ ਸੀ ਤੇ ਚੰਗਾ ਚੜ੍ਹਾਵਾ ਚੜ੍ਹਦਾ ਸੀ ਖੂਬ ਖੀਰਾਂ ਰਿੱਝਦੀਆਂ । ਸਾਰਾ ਸ਼ਹਿਰ ਨਾਥਾਂ ਦੀ ਝੋਲੀ ਵਿਚ ਪਿਆ ਹੋਇਆ ਸੀ । ਨਾਥਾਂ ਵੀ ਅੱਧਾ ਸ਼ਹਿਰ ਲੁੱਟ ਕੇ ਖਾ ਲਿਆ ਪਰ ਉਨ੍ਹਾਂ ਦਾ ਅਜੇ

ਤਕ ਢਿਡ ਨਹੀਂ ਸੀ ਭਰਿਆ । ਕਾਨਪੁਰ ਵਾਲੇ ਨਾਥਾਂ ਦਾ ਢਿੱਡ ਨਾ ਭਰ ਸਕੇ, ਪਤਾ ਨਹੀਂ ਉਨ੍ਹਾਂ ਦਾ ਢਿੱਡ ਕਿੱਡਾ ਵੱਡਾ ਖੂਹ ਸੀ । ਢਿੱਡ ਭਰ ਗਿਆ ਸੀ ਨਾਥਾਂ ਦਾ ਪਰ ਤ੍ਰਿਸ਼ਨਾ ਨਹੀਂ ਸੀ ਬੁਝੀ । ਕਾਨਪੁਰ ਵਾਲਿਆਂ ਅੱਡੀਆਂ ਤੀਕ ਜ਼ੋਰ ਲਾ ਲਿਆ ਪਰ ਨਾਥਾਂ ਦਾ ਮਨ ਨਾ ਭਰਿਆ । ਇਸ ਲਈ ਨਾਥ ਆਪਣਾ ਹੀ ਢਿੱਡ ਵੇਖਦੇ ਸਨ । ਉਨ੍ਹਾਂ ਕਿਸੇ ਵਿਅਕਤੀ ਨੂੰ ਖੀਰ ਦਾ ਭੋਰਾ ਵੀ ਤੇ ਕਿਸੇ ਪ੍ਰਾਣੀ ਨੂੰ ਮਾਹਲ ਪੂੜੇ ਦਾ ਚੌਥਾਈ ਨਾ ਦਿੱਤਾ ਤੇ ਨਾ ਦੇਣ ਨੂੰ ਤਿਆਰ ਹੀ ਹੋਏ ।

ਕਾਨਪੁਰ ਦੀ ਜਨਤਾ ਦਾ ਰੁਖ਼ ਪਲਟਿਆ । ਮੂੰਹ ਉਨ੍ਹਾਂ ਗੁਰੂ ਦੇ ਡੇਰੇ ਵੱਲ ਕਰ ਲਿਆ । ਲੰਗਰ ਦਾ ਵਰਤਾਰਾ ਵੇਖ ਲੋਕ ਮੂੰਹ ਵਿਚ ਉਂਗਲਾਂ ਪਾਉਣ ਲੱਗ ਪਏ । ਯਾਰ ਇਹ ਸੰਤ ਕਿਥੋਂ ਦੇ ਹਨ, ਇਹ ਤੇ ਕਿਸੇ ਕੋਲੋਂ ਮੰਗਦੇ ਨਹੀਂ ਸਗੋਂ ਅਵਾਜ਼ਾਂ ਮਾਰ-ਮਾਰ ਕੇ ਲੋਕਾਂ ਦਾ ਢਿੱਡ ਭਰਦੇ ਨੇ । ਭਈ ਬਾਣੀ ਵੀ ਸੁਰੀਲੀ ਏ, ਸੁਭਾਅ ਵਿਚ ਵੀ ਪਿਆਰ ਏ । ਨਾਥ ਤੇ ਵੱਢਣ ਨੂੰ ਪੈਂਦੇ ਨੇ । ਖਾਂਦੇ ਪੀਂਦੇ ਵੀ ਸਾਡਾ ਤੇ ਸਾਨੂੰ ਹੀ ਡੰਡੇ ਮਾਰਦੇ ਹਨ । ਚੁਰਸੀਆ ਸਾਹਿਬ, ਬ੍ਰਾਹਮਣ ਦੇਵਤਾ, ਇਹ ਗੁਰੂ ਕਿਥੋਂ ਦੇ ਹਨ ?

—ਤੂੰ ਵੀ ਯਾਰ ਗਿੱਲ ਈ ਗਾਲ ਦਿੱਤੀ ਏ, ਤੂੰ ਪੰਜਾਬ ਦਾ ਨਾਂ ਨਹੀਂ ਸੁਣਿਆ। ਗੁਰੂ ਨਾਨਕ ਦੀ ਗੱਦੀ ਸੁਣੀ ਊ ਕਿ ਨਹੀਂ । ਇਹ ਉਸ ਗੱਦੀ ਦੇ ਮਾਲਕ ਹਨ ਦੁਨੀਆਂ ਦਾ ਕਲਿਆਣ ਕਰਨ ਲਈ ਨਿਕਲੇ ਹਨ । ਇਹ ਹੱਥ ਅੱਡਦੇ ਨਹੀਂ ਹੱਥੋਂ ਦਿੰਦੇ ਹਨ । ਇਕ ਦਿਨ ਇਕ ਅਜਿਹਾ ਭੂਤਨਾ ਨੱਚਿਆ । ਰੁਖ਼ ਪਲਟ ਗਿਆ, ਭੇਡਾਂ ਦੇ ਵਾੜੇ ਵਾਂਗੂੰ । ਨਾਥਾਂ ਦੇ ਟੋਲਿਆਂ ਵਿਚ ਭੂਤਨੇ ਨੱਚਣ ਲੱਗ ਪਏ ਇਕ ਦਿਨ ਵਿਚ ਈ ਉੱਲੂ ਬੋਲਣ ਲੱਗ ਪਏ । ਨਾਥਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ ।

ਨਾਥਾਂ ਸੋਚਿਆ, ਸਾਡਾ ਸ਼ਰੀਕ ਕੌਣ ਜੰਮ ਪਿਆ ? ਸਾਥੋਂ ਬਿਨਾਂ ਹੋਰ ਕੌਣ ਏ; ਇਸ ਦੁਨੀਆਂ ਵਿਚ ।

—ਇਨ੍ਹਾਂ ਸਾਡੇ ਈ ਢਿੱਡ ਤੇ ਲੱਤ ਮਾਰਨੀ ਸੀ । ਹੋਰ ਕਿਤੇ ਡੇਰਾ ਜਾ ਲਾਉਂਦੇ। ਇਨ੍ਹਾਂ ਜ਼ਰੂਰ ਈ ਸਿਰ ਸਾੜਨਾ ਸੀ । ਸਾਡਾ ਹਲਵਾ ਮੰਡਾ ਚਲ ਰਿਹਾ ਸੀ । ਜ਼ਰੂਰ ਇਨ੍ਹਾਂ ਸਾਡੇ 'ਚ ਹਿੱਸੇਦਾਰੀ ਪਾਉਣੀ ਸੀ । ਇਕ ਨਾਥ ਆਖਣ ਲੱਗਾ ।

ਕਿੰਨਾ ਚਿਰ ਆਪਣੇ ਕੋਲੋਂ ਲੰਗਰ ਚਲਾਉਣਗੇ ? ਜਦੋਂ ਸਾਡੇ ਵਾਂਗ ਨੰਗ ਹੋ ਗਏ ਤੇ ਫਿਰ ਜੋ ਸਾਡੇ ਨਾਲ ਹੁੰਦੀ ਏ ਇਨ੍ਹਾਂ ਨਾਲ ਵੀ ਵਾਪਰੇਗੀ । ਜੋ ਦੁਰਦਸ਼ਾ ਤੁਸੀਂ ਸਾਡੇ ਨਾਲ ਦੇਖ ਰਹੇ ਹੋ, ਤੇ ਜੋ ਧੂੜ ਸਾਡੀ ਲੋਕ ਪੱਟ ਰਹੇ ਹਨ। ਉਦਾਂ ਦੀ ਲੋਕ ਧੂੜ ਫਿਰ ਉਡਾਉਣਗੇ । ਉੱਡੀ ਧੂੜ ਇਨ੍ਹਾਂ ਦੇ ਸਿਰ 'ਚ ਵੀ ਪੈਣੀ ਏ ।

—ਨਵੇਂ ਭਾਰੂ ਹਨ। ਇਹ ਫਸਲੀ ਬਟੇਰੇ ਜ਼ਰਾ ਕੁ ਰੁੱਤ ਪਰਤੀ ਇਨ੍ਹਾਂ ਜਲਦੀ ਹੀ ਉਡਾਰੀ ਮਾਰ ਜਾਣੀ ਏ ਅਸੀਂ ਜੁੱਗਾਂ-ਜੁੱਗਾਂ ਤੋਂ ਨਾਥ। ਇਕ ਨਾਥ ਆਖ ਰਿਹਾ ਸੀ।

—ਸੋਨੇ ਤੇ ਪਿੱਤਲ 'ਚ ਬੜਾ ਫ਼ਰਕ ਏ। ਤੁਸੀਂ ਗ੍ਰਿਹਸਤੀਆਂ ਤੋਂ ਦੂਰ ਭੱਜਦੇ ਹੋ ਤੇ ਇਹ ਗ੍ਰਿਹਸਤ ਦੇ ਵਿਚ ਵੱਸਦੇ ਨੇ। ਤੁਹਾਡਾ ਗ੍ਰਿਹਸਤੀਆਂ ਬਿਨਾਂ ਗੁਜ਼ਾਰਾ ਨਹੀਂ ਤੇ ਤੁਸੀਂ ਗ੍ਰਿਹਸਤੀਆਂ ਨੂੰ ਦੁਰਕਾਰਦੇ ਹੋ। ਉਹ ਤੇ ਆਪ ਗ੍ਰਿਹਸਤੀ ਹਨ। ਉਹ ਤੇ ਆਖਦੇ ਹਨ ਕਿ ਗ੍ਰਿਹਸਤ ਤੋਂ ਵੱਡਾ ਹੋਰ ਕੋਈ ਆਸ਼ਰਮ ਨਹੀਂ।

ਅਸੀਂ ਜੋਗੀ ਹਾਂ ਨਾਥ, ਸਾਧ। ਉਹ ਕੋਈ ਸਾਧ ਨਹੀਂ ਗ੍ਰਿਹਸਤੀਆਂ ਦਾ ਵਿਗੜਿਆ ਹੋਇਆ ਇਕ ਰੂਪ ਹੈ।

—ਫਿਰ ਤੁਸੀਂ ਈਰਖਾ ਕਿਉਂ ਕਰਦੇ ਹੋ ?

—ਅਸੀਂ ਈਰਖਾ ਤੇ ਨਹੀਂ ਕਰਦੇ ਪਰ ਉਨ੍ਹਾਂ ਸਾਡੇ ਕੰਮ 'ਚ ਘੜੰਮ ਕਿਉਂ ਪਾਇਆ। ਉਹ ਆਪਣੀ ਡਫਰੀ ਹੋਰ ਕਿਤੇ ਜਾ ਵਜਾਉਣ।

—ਗੰਗਾ ਕਿਸੇ ਦੇ ਪਿਉ ਦੀ ਮੁੱਲ ਲਈ ਹੋਈ ਨਹੀਂ। ਇਥੇ ਰੋਜ਼ ਜੋਗੀ ਆਉਂਦਾ ਏ ਰਿਸ਼ੀ ਵੀ ਪਧਾਰਦੇ ਹਨ। ਸੰਨਿਆਸੀ ਵੀ ਆ ਗਿਆ ਤੇ ਗ੍ਰਿਹਸਤੀ ਵੀ। ਗੰਗਾ ਸਾਰਿਆਂ ਦੀ ਮਾਂ ਏ।

—ਅਸੀਂ ਪਹਿਲਾਂ ਦੇ ਆ ਕੇ ਬੈਠੇ ਹਾਂ, ਇਹ ਜਗ੍ਹਾ ਸਾਡੀ ਏ। ਜਾਂਦੇ ਹਨ ਕਿ ਨਹੀਂ ਕਿ ਅਸੀਂ ਆਪਣੇ ਚਿਮਟੇ ਕੱਢੀਏ।

ਸਾਰੇ ਨਾਥਾਂ ਆਪਣੇ ਚਿਮਟੇ ਕੱਢ ਲਏ ਤੇ ਉਨ੍ਹਾਂ ਗੁਰੂ ਦੇ ਡੇਰੇ ਨੂੰ ਆਪਣੇ ਘੇਰੇ ਵਿਚ ਲੈ ਲਿਆ ਤੇ ਆਖਣ ਲੱਗੇ ਚੁੱਕ ਲਓ ਡੇਰਾ ਨਹੀਂ ਤੇ ਚਿਮਟਿਆਂ ਨਾਲ ਚੰਮ ਉਧੇੜ ਦਿਆਂਗੇ।

ਗੁਰਾਂ ਫ਼ਰਮਾਇਆ—ਇਹ ਕੰਮ ਤੁਹਾਡਾ ਨਹੀਂ। ਤੁਸੀਂ ਤਾਂ ਜੋਗੀ ਹੋ ਦੁਨੀਆ ਦੇ ਮਾਲਕ। ਜੋਗੀ ਕਰੋਧ ਵਿਚ ਨਹੀਂ ਆਉਂਦਾ। ਜੋਗ ਪਿਆਰ ਨਾਲ ਕਮਾਇਆ ਜਾਂਦਾ ਹੈ। ਅਸੀਂ ਵੀ ਮੁਸਾਫਰ ਤੇ ਤੁਸੀਂ ਵੀ ਮੁਸਾਫਰ, ਇਹ ਦੁਨੀਆਂ ਹੀ ਮੁਸਾਫਰ ਖਾਨਾ ਹੈ। ਸੱਜਣੋ ! ਫਿਰ ਝਗੜਾ ਕਾਹਦਾ। ਗੰਗਾ ਤੁਹਾਡੀ ਹੈ ਤੁਸੀਂ ਹੀ ਰਹੋ, ਪਰ ਗੰਗਾ ਕੰਢੇ ਇਸ਼ਨਾਨ ਕਰਨ ਲਈ ਆਉਂਦਿਆਂ ਨੂੰ ਇਸ਼ਨਾਨ ਕਰਨੋਂ ਕਿਉਂ ਰੋਕਦੇ ਹੋ ਨਾਥੋ !

ਸਾਡਾ ਤੇ ਤੁਸਾਂ ਰਾਸ਼ਨ ਪਾਣੀ ਬੰਦ ਕਰ ਦਿੱਤਾ ਹੈ। ਲੋਕ ਚੜ੍ਹਾਵਾ ਚੜ੍ਹਾਉਣਾ ਭੁੱਲ ਗਏ ਹਨ।

—ਸੱਤ ਬਚਨ ਨਾਥ ਜੀ !

**ਕਾਮ ਕਰੋਧ ਜਿਹ ਪਰਸ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥**

**ਸਾਰਾ ਜੋਸ਼ ਠੰਡਾ ਹੋ ਗਿਆ । ਸ਼ਾਂਤ ਹੋ ਗਿਆ ਵਾਤਾਵਰਣ । ਗੁਰੂ ਦੀ ਚਰਨੀਂ ਲੱਗ ਗਿਆ ਨਾਥ । ਕਾਨਪੁਰ ਦੀ ਮਰਿਆਦਾ ਬਦਲ ਗਈ ।**



## ੪੪

## ਪਰਿਆਗ

ਮਹਾਂਰਿਸ਼ੀ ਭਾਗੀਰਥ ਦੀ ਗੰਗਾ ਜਿਸ ਨੇ ਬੜੇ ਤਪ, ਤਿਆਗ ਤੇ ਸਾਰੀ ਜ਼ਿੰਦਗੀ ਦੀ ਕਮਾਈ ਨੂੰ ਤੱਕੜੀ ਦੇ ਛਾਬੇ ਵਿਚ ਪਾ ਦਿੱਤਾ ਤੇ ਦੂਜੇ ਛਾਬੇ ਵਿਚ ਗੰਗਾ ਪੁਵਾਈ । ਮਹਾਂਰਿਸ਼ੀ ਗੰਗਾ ਆਪਣੀ ਝੋਲੀ ਵਿਚ ਪੁਵਾਉਣ ਲਈ ਸਵਰਗ ਲੋਕ ਵਿਚ ਗਿਆ ਤੇ ਉਥੋਂ ਲੈ ਕੇ ਆਇਆ ਗੰਗਾ ਮਈਆ, ਮਾਤ ਲੋਕ ਵਿਚ । ਮਾਤ ਲੋਕ ਦਾ ਕਲਿਆਣ ਕਰਨ ਲਈ ।

ਦੂਜੀ ਧਾਰਾ ਜਮਨਾ ਤੱਟ ਉਪਰ ਕ੍ਰਿਸ਼ਨ ਕਨ੍ਹਈਆ ਰਾਸ ਰਚਾਉਂਦੇ ਰਹੇ, ਬੰਸਰੀ ਦੀ ਲੈਅ ਗੋਕਲ ਨੇ ਸੁਣੀ, ਮਥਰਾ ਮਤਵਾਲੀ ਹੋਈ, ਬਿੰਦਰਾਬਨ ਵਜਦ ਵਿਚ ਆ ਕੇ ਨੱਚਿਆ ।

ਤੀਜੀ ਧਾਰਾ ਕਿੰਨੇ ਵੇਖੀ ਏ, ਰੱਬ ਕਿਸੇ ਨੇ ਵੇਖਿਆ ਏ, ਅਨੁਮਾਨ ਤੋਂ ਈ ਪਤਾ ਲੱਗਦਾ ਹੈ ਕਿ ਭਗਵਾਨ ਵੀ ਕੋਈ ਸ਼ੈ ਹੈ । ਸਰਸਵਤੀ ਦਾ ਭਾਵੇਂ ਕੋਈ ਵਜੂਦ ਨਹੀਂ, ਪਰ ਉਹਦਾ ਰੂਪ ਤੇ ਸਾਰੇ ਵੇਖਦੇ ਹਨ ।

ਤਿੰਨਾਂ ਨਦੀਆਂ ਦਾ ਸੰਗਮ, ਜਿਨ੍ਹੂੰ ਮਹਾਂ ਤੀਰਥ ਆਖਦੇ ਹਨ, ਉਹ ਪਰਿਆਗ ਏ । ਸੰਗਮ ਦਾ ਇਸ਼ਨਾਨ ਕਰਨ ਦਾ ਮਹਾਤਮ ਵੇਦਾਂ, ਸ਼ਾਸਤਰਾਂ ਵਿਚ ਬਹੁਤ ਪਵਿੱਤਰ ਤੇ ਉੱਤਮ ਮੰਨਿਆ ਜਾਂਦਾ ਹੈ । ਭਾਰਤਵਰਸ਼ ਦਾ ਹਰ ਬੰਦਾ ਇਸ ਵਿਚ ਇਸ਼ਨਾਨ ਕਰਕੇ ਆਪਣੇ ਆਪ ਨੂੰ ਪਵਿੱਤਰ ਮੰਨਣ ਲੱਗ ਪੈਂਦਾ ਹੈ । ਯੁਗਾਂ-ਯੁਗਾਂ ਤੋਂ ਬਜ਼ੁਰਗ ਇਹਨੂੰ ਨਿਮਸ਼ਕਾਰ ਕਰਦੇ ਆਏ ਹਨ । ਭੇਡ-ਚਾਲ ਸਹੀ ਜਾਂ ਕੋਈ ਕ੍ਰਿਸ਼ਮਾ ਏ, ਅੱਜ ਵੀ ਲੋਕ ਨੱਕ ਦੀ ਸੇਧੇ ਇਥੇ ਆਉਂਦੇ ਹਨ, ਇਸ਼ਨਾਨ ਕਰਦੇ ਹਨ । ਇਹ ਹਿੰਦੂਆਂ ਦਾ ਸਭ ਤੋਂ ਵੱਡਾ ਤੀਰਥ ਮੰਨਿਆ ਜਾਂਦਾ ਏ, ਇਹਦੇ ਇਸ਼ਨਾਨ ਨੂੰ ਮਹਾਂ-ਇਸ਼ਸ਼ਨਾਨ ਆਖਦੇ ਹਨ, ਭਾਵੇਂ ਕੋਈ ਮੰਨੇ ਜਾਂ ਨਾ ਮੰਨੇ । ਮੈਂ ਮੁਸਲਮਾਨ, ਈਸਾਈ, ਪਾਰਸੀ ਵੀ ਸ਼ਰਧਾ ਵਿਚ ਇਥੇ ਇਸ਼ਨਾਨ ਕਰਦੇ ਵੇਖੇ ਹਨ।

ਹਿੰਦੁਸਤਾਨ ਦੀ ਕਿਸਮਤ ਦਾ ਫ਼ੈਸਲਾ, ਧਰਮ ਦੇ ਉਗੜੇ ਦੁਗੜੇ ਰਸਤੇ, ਸਾਰੇ ਹੀ ਵਲ ਪਾ ਕੇ ਇਥੇ ਮਿਲ ਜਾਂਦੇ ਹਨ । ਰਿਸ਼ੀ, ਮੁਨੀ, ਮਹਾਂਪੁਰਸ਼, ਰਾਜੇ, ਮਹਾਰਾਜੇ

ਤੇ ਵਿਧਾਤਾ ਸਾਰਿਆਂ ਦਾ ਇਕੱਠ ਇਥੇ ਈ ਹੋ ਜਾਂਦਾ ਹੈ ਏ ਤੇ ਫੇਰ ਉਨ੍ਹਾਂ ਜਿਹੜਾ ਫ਼ੈਸਲਾ ਕਰ ਲਿਆ ਉਹ ਸਾਰੇ ਹਿੰਦੁਸਤਾਨ ਵਿਚ ਆਪੇ ਈ ਲਾਗੂ ਹੋ ਜਾਂਦਾ ਏ।

ਮੁਗਲ ਸ਼ਹਿਨਸ਼ਾਹ ਇਹ ਗੱਲ ਭਲੀ-ਭਾਂਤ ਜਾਣਦਾ ਸੀ । ਏਸੇ ਲਈ ਜਜ਼ੀਆ ਓਸ ਲਾਇਆ ਸੀ, ਸਵਾ ਛੇ ਰੁਪਏ ਮਸੂਲ ਅਦਾ ਕਰਨ ਵਾਲੇ ਨੂੰ ਏਸ ਨੀਲੀ ਧਾਰਾ ਵਿਚ ਇਸ਼ਨਾਨ ਕਰਨ ਦਿੱਤਾ ਜਾਂਦਾ । ਕੋਈ ਵਿਰਲਾ ਭਾਗਾਂ ਵਾਲਾ ਇਸ਼ਨਾਨ ਕਰਦਾ । ਇੰਨਾ ਜ਼ੁਲਮ ਹੋਣ ਤੇ ਵੀ ਲੋਕ ਘਰ ਕੁੱਲਾ ਵੇਚ ਕੇ ਇਸ਼ਨਾਨ ਕਰਨ ਆਉਂਦੇ, ਕਈ ਵੇਰ ਏਨੀ ਭੀੜ ਹੋ ਜਾਂਦੀ ਲੋਕ ਮਿੱਧੇ ਜਾਂਦੇ । ਜਿਹੜਾ ਮਰ ਜਾਂਦਾ ਉਹਦੇ ਰਿਸ਼ਤੇਦਾਰ ਖ਼ੁਸ਼ੀਆਂ ਮਨਾਉਂਦੇ ਸਨ, ਲੋਕਾਂ ਦਾ ਅਕੀਦਾ ਸੀ ਕਿ ਜਿਹੜਾ ਸੰਗਮ ਵਿਚ ਆਪਣੇ ਪਰਾਣ ਤਿਆਗੇਗਾ ਉਹ ਸਵਰਗ ਲੋਕ ਵਿਚ ਸਿੱਧਾ ਜਾਵੇਗਾ।

ਪਰਿਆਗ ਦੀ ਕਥਾ ਤੇ ਤੁਸੀਂ ਸੁਣ ਲਈ, ਹੁਣ ਸੁਣੋ ਮੇਰੇ ਗੁਰੂ ਦੀ ਕਥਾ, ਗੁਰੂ ਤੇਗ ਬਹਾਦਰ ਨੇ ਵੀ ਆਪਣਾ ਕੈਂਪ ਇਥੇ ਆਣ ਲਾਇਆ, ਇਥੇ ਈ ਸੰਗਤਾਂ ਟਿਕੀਆਂ । ਕੀਰਤਨ ਕਰਨ ਵਾਲੇ ਰੱਬਾਬੀ ਵੀ ਨਾਲ ਸਨ । ਜਮਨਾ ਦਾ ਤੱਟ ਇਕ ਪਾਸੇ ਤੇ ਗੰਗਾ ਦਾ ਕੰਢਾ ਦੂਜੇ ਪਾਸੇ । ਦੋਹਾਂ ਦਰਿਆਵਾਂ ਦੇ ਕੰਢਿਆਂ ਤੇ ਵੱਸਿਆ ਹੋਇਆ ਸੀ ਪਰਿਆਗ, ਉਹਨੂੰ ਲੋਕ ਅਲਾਹਾਬਾਦ ਵੀ ਆਖਦੇ ਹਨ ।

ਤ੍ਰੈਵੈਣੀ ਕੰਢੇ ਗੁਰਾਂ ਦਾ ਕਾਫ਼ਲਾ ਉਤਰਿਆ, ਉਥੋਂ ਦੇ ਲੋਕ ਏਸ ਕਾਫ਼ਲੇ ਨੂੰ ਸਰਦਾਰਾਂ, ਰਾਜਿਆਂ ਮਹਾਰਾਜਿਆਂ ਦਾ ਡੇਰਾ ਮੰਨਦੇ ਸਨ, ਕਿਉਂਕਿ ਉਨ੍ਹਾਂ ਦੀ ਸ਼ਾਨੋ-ਸ਼ੌਕਤ, ਸ਼ਾਹੀ ਠਾਠ ਬਾਠ ਘੱਟ ਨਹੀਂ ਸੀ । ਲੋਕਾਂ ਨੇ ਇਹੋ ਜਿਹੇ ਸਾਧ ਲੋਕ ਅੱਗੇ ਨਹੀਂ ਸਨ ਵੇਖੇ । ਜਦ ਸਿੱਖਾਂ ਦੱਸਿਆ ਕਿ ਅਸੀਂ ਗੁਰੂ ਨਾਨਕ ਦੀ ਗੱਦੀ ਦੇ ਮਾਲਕ ਦੇ ਨਾਲ ਹਾਂ ਤਾਂ ਫੇਰ ਕੁਝ ਲੋਕ ਜਾਣਨ ਲੱਗ ਪਏ ।

ਭਗਤੀ ਲਹਿਰ ਦੀ ਨੀਂਹ ਬਾਬੇ ਨਾਨਕ ਨੇ ਰੱਖੀ ਤੇ ਹੌਲੀ-ਹੌਲੀ, ਇੱਟੇ ਰੋੜੇ ਖਾਂਦੀ, ਹਕੂਮਤ ਦੀ ਸਖ਼ਤੀ ਸਹਿੰਦੀ ਤੇ ਸਮੇਂ ਦੇ ਨਾਲ ਇਹਦੇ ਵਿਚ ਪਰੀਵਰਤਨ ਆਇਆ ਤੇ ਸ਼ਕਤੀ ਬਦਲਦੀ ਗਈ । ਸਮੇਂ ਨੇ ਸਾਨੂੰ ਮਜਬੂਰ ਕੀਤਾ ਏਸ ਲਈ ਅਸਾਂ ਇਹ ਤਰੀਕਾ ਅਪਣਾਇਆ । ਹੁਣ ਤੇ ਸਾਨੂੰ ਹਕੂਮਤ ਵੀ ਬਰਦਾਸ਼ਤ ਨਹੀਂ ਕਰਦੀ । ਅਸਾਂ ਇਨ੍ਹਾਂ ਮੁਗਲਾਂ ਦੀ ਈਨ ਨਹੀਂ ਮੰਨਣੀ, ਜੇ ਕਿਤੇ ਟੱਕਰ ਲੈਣੀ ਵੀ ਪਈ ਤੇ ਜ਼ਰੂਰ ਲਵਾਂਗੇ, ਨੇਜ਼ਿਆਂ, ਤਲਵਾਰਾਂ ਨਾਲ ਨਹੀਂ ਸਗੋਂ ਸਤਿਆਗ੍ਰਹਿ ਕਰ ਕੇ । ਹੁਣ ਵਕਤ ਆ ਗਿਆ ਏ । ਮਾਲਾ ਦੇ ਮਣਕੇ ਤੇ ਸਾਡੇ ਹੱਥਾਂ ਵਿਚ ਜ਼ਰੂਰ ਰਚਮਿਚ ਗਏ ਹਨ ਪਰ ਤਲਵਾਰਾਂ ਦੀਆਂ ਮੁੱਠਾਂ ਤੇ ਵੀ ਉਂਗਲਾਂ ਖੁਭਣ ਲੱਗ ਪਈਆਂ ਨੇ । ਹੁਣ ਉਹ ਵੇਲਾ ਨਹੀਂ ਰਿਹਾ । ਹਵਾ ਬਦਲ ਗਈ ਏ, ਭਗਤੀ ਤੇ ਸ਼ਕਤੀ ਦੋਵੇਂ ਮਿਲ ਕੇ ਆਪਣੇ ਧਰਮ ਅਸਥਾਨ ਆਜ਼ਾਦ ਕਰਵਾ ਸਕਣਗੇ ।

ਔਰੰਗਜ਼ੇਬ ਦਾ ਅੱਤਿਆਚਾਰ, ਮੰਦਰ ਗਿਰਾਏ ਜਾ ਰਹੇ ਹਨ, ਮਸਜਿਦਾਂ ਦੇ ਗੁੰਬਦ ਸਿਰ ਕੱਢ ਰਹੇ ਹਨ । ਇਕ ਦਿਨ ਤੇ ਤੁਸਾਂ ਹਕੂਮਤ ਦੇ ਸਾਹਮਣੇ ਡੱਟਣਾ ਹੀ ਏ ਤੇ ਫੇਰ ਤਲਵਾਰ ਤੋਂ ਬਿਨਾਂ ਤੁਹਾਡੀ ਗਤੀ ਨਹੀਂ ਹੋਣੀ । ਹੁਣ ਤੋਂ ਹੀ ਤਲਵਾਰ ਦੀ ਜ਼ਬਾਨ ਸਿੱਖੋ । ਬਥੇਰਾ ਚਿਰ ਗੁਲਾਮੀ ਦੀ ਛੱਟ ਗਲ ਵਿਚ ਪਾਈ ਰੱਖੀ ਏ, ਹੁਣ ਇਹ ਜੁੱਲ ਲਾਹ ਕੇ ਪਰ੍ਹੇ ਸੁੱਟੋ । ਸਾਡੇ ਗੁਰੂ ਨੇ ਜ਼ਰਾ ਕੁ ਹਿੰਮਤ ਕੀਤੀ ਏ ਜਿਹਦੇ ਬਦਲੇ, ਗੁਰੂ ਅਰਜਨ ਦੇਵ ਦੀ ਸ਼ਹਾਦਤ ਇਹਦੀ ਪਹਿਲੀ ਸੀੜ੍ਹੀ ਏ । ਆਓ, ਰਲ ਕੇ ਭਗਤੀ ਵੀ ਕਰੀਏ ਤੇ ਸ਼ਕਤੀ ਦੀ ਪੂਜਾ ਵੀ ਕਰਨੀ ਸਿੱਖੀਏ । ਅਸੀਂ ਆਪਣਾ ਪੈਗਾਮ ਦੇਣਾ ਏ ਲੋਕਾਂ ਨੂੰ, ਇਹ ਆਖਣ ਵਾਲਾ ਉਦੈ ਸਿੰਘ ਰਾਠੌਰ ਸੀ ।

ਪਰਿਆਗ ਏਸ ਕੰਮ ਲਈ ਸਭ ਤੋਂ ਵਧੀਆ, ਉਤਮ ਤੇ ਸਹੀ ਜਗ੍ਹਾ ਏ । ਏਸ ਜਗ੍ਹਾ, ਹਰ ਕੌਮ ਤੇ ਹਰ ਖ਼ਿਆਲ ਦਾ ਬੰਦਾ ਆਉਂਦਾਂ ਏ । ਜਿਹੜਾ ਫ਼ੈਸਲਾ ਏਥੇ ਪਤਵੰਤੇ ਕਰ ਲੈਂਦੇ ਹਨ, ਉਹ ਚਹੁੰ ਕੂੰਟਾਂ ਵਿਚ ਫ਼ੈਲ ਜਾਂਦਾ ਏ । ਇਥੇ ਜਿਸ ਨੇ ਪ੍ਰਣ ਕਰ ਲਿਆ ਉਹ ਪਿੱਛੇ ਹਟਣ ਨਹੀਂ ਲੱਗਾ । ਸ਼ਿਵਾ ਜੀ ਦੱਖਣ, ਅਮਰ ਸਿੰਘ ਰਾਜਪੂਤਾਨੇ ਤੇ ਪੰਜਾਬ ਵਿਚ ਗੁਰੂ ਨਾਨਕ ਦੀ ਗੱਦੀ ਦੇ ਮਾਲਕ ਇਕ ਆਵਾਜ਼ ਹੋ ਕੇ ਉੱਠੇ ਤੇ ਫੇਰ ਅਸਾਂ ਮੁਗਲਾਂ ਨੂੰ ਕੱਚ ਦੀਆਂ ਚੂੜੀਆਂ ਵਾਂਗ ਭੰਨ ਸੁੱਟਣਾ ਏ, ਇਹ ਸਾਥੋਂ ਬਹਾਦਰ ਨਹੀਂ, ਅਸੀਂ ਡਰਪੋਕ ਹੋ ਗਏ ਹਾਂ । ਸਾਨੂੰ ਆਪਣੇ ਅੰਦਰੋਂ ਭੈ ਦੂਰ ਕਰਨਾ ਪੈਣਾ ਏ । ਪਰਿਆਗ ਦਾ ਇਕ ਮਹਾਨ ਵਿਦਵਾਨ ਆਖ ਰਿਹਾ ਸੀ ।

ਹੁਣ ਏਸ ਖ਼ਿਆਲ ਨੂੰ ਲੋਕਾਂ ਤਕ ਪੁਚਾਓ, ਆਪਣੀ ਕਥਾ ਵਿਚ ਇਹਦਾ ਵਰਨਣ ਦੇ ਕੇ, ਜਨਤਾ ਨੂੰ ਆਪਣੇ ਮਗਰ ਲਾਓ, ਹੌਲੀ-ਹੌਲੀ, ਖ਼ਾਮੋਸ਼ੀ ਵਿਚ ਇਸ ਖ਼ਿਆਲ ਨੂੰ ਪੱਕਾ ਕਰੋ । ਇਹ ਮੇਰੇ ਗੁਰੂ ਦੀ ਆਗਿਆ ਨਹੀਂ, ਇਹ ਮੇਰੇ ਆਪਣੇ ਵਿਚਾਰ ਹਨ, ਉਦੈ ਸਿੰਘ ਰਾਠੌਰ ਨੇ ਜ਼ਮੀਨ ਜ਼ਰਾ ਕੁ ਹਮਵਾਰ ਕੀਤੀ ।



## ੪੫

## ਤ੍ਰੈਵੈਣੀ

ਮਾਤਾ ਨਾਨਕੀ ਨੇ ਇਕ ਦਿਨ ਰਾਜਾ ਰਾਮ ਸਿੰਘ ਦੇ ਮਹਿਲਾਂ ਵਿਚੋਂ ਇਕ ਜੋਤਸ਼ੀ ਤੋਂ ਪੁਛਿਆ । ਉਹ ਜੋਤਸ਼ੀ ਰਾਜ ਦਰਬਾਰ ਵਿਚ ਜਾਣ ਆਉਣ ਵਾਲਾ ਸੀ ਤੇ ਉਹਦੀ ਦਿੱਲੀ ਦਰਬਾਰ ਵਿਚ ਕਾਫ਼ੀ ਧਾਕ ਸੀ । ਜੋਤਿਸ਼ ਦਾ ਉਹ ਮਹਾਨ ਪੰਡਤ ਸੀ ।

—ਮਾਤਾ ਜੀ ਆਖਣ ਲੱਗੇ, ਜੋਤਸ਼ੀ ਮਹਾਰਾਜ, ਮੇਰਾ ਪੁੱਤ ਗੁਰਗੱਦੀ ਦਾ ਮਾਲਕ ਏ, ਮੇਰੇ ਪੁੱਤ ਦੀਆਂ ਅਸੀਸਾਂ ਨਾਲ ਕਈਆਂ ਦੀਆਂ ਗੋਦੀਆਂ ਵਿਚ ਬਾਲ ਖੇਡਦੇ ਹਨ। ਕਈਆਂ ਦੇ ਵਿਹੜਿਆਂ ਵਿਚ ਰੌਣਕਾਂ ਆ ਗਈਆਂ ਹਨ, ਪਰ ਮੇਰਾ ਵਿਹੜਾ ਅਜੇ ਰੌਣਕਾਂ ਤੋਂ ਕੋਰਾ ਏ, ਮੈਂ ਪੁੱਤ ਨੂੰ ਕੀ ਆਖਾਂ।

—ਮਾਤਾ ਜੀ ਤੁਸੀਂ ਪਰੇਸ਼ਾਨ ਨਾ ਹੋਵੋ, ਬਖਸ਼ਿਸ਼ਾਂ ਦੇਣ ਵਾਲਾ, ਬਖਸ਼ਿਸ਼ਾਂ ਮੰਗ ਕਿਥੋਂ ਲਵੇ, ਉਹ ਜਿੰਨਾ ਪ੍ਰਮੇਸ਼ਵਰ ਤੋਂ ਮੰਗਦਾ ਏ, ਓਨਾ ਈ ਵੰਡ ਦੇਂਦੈ, ਉਹਦੇ ਕੋਲ ਆਪਣੇ ਲਈ ਕੁਝ ਨਹੀਂ ਬੱਚਦਾ। ਮਾਂ ਉਹ ਆਪਣੇ ਲਈ ਕੁਝ ਨਹੀਂ ਕਰ ਸਕਦਾ।

—ਵੇ ਜੋਤਸ਼ੀਆ, ਮੇਰੀ ਨੂੰਹ ਦੀ ਗੋਦ ਕਦ ਭਰੇਗੀ ?

—ਹਾਂ ਮਾਂ, ਜ਼ਰੂਰ ਭਰੇਗੀ, ਜਲਦੀ, ਬਹੁਤ ਜਲਦੀ।

—ਕਦੋਂ, ਕਿੰਨੇ ਕੁ ਚਿਰ ਨੂੰ ?

—ਜਦੋਂ ਵਕਤ ਆਇਆ।

—ਮੈਂ ਤੇ ਤੈਨੂੰ ਏਸ ਕਰ ਕੇ ਪੁਛਿਆ ਸੀ ਕਿ ਤੂੰ ਜੋਤਸ਼ੀ ਏਂ ਤੇ ਜੋਤਸ਼ ਲਾ ਕੇ ਦੱਸੇਂਗਾ ਪਰ ਤੂੰ ਤੇ ਸਾਨੂੰ ਐਵੇਂ ਗਲੀਚਿਆਂ ਤੇ ਧੂਹ ਕੇ ਬਿਠਾ ਦਿੱਤਾ ਏ। ਮੇਰੀ ਬਹੁ ਰਾਣੀ ਹੁਣ ਤਿਰਤਾਲੀਆਂ ਸਾਲਾਂ ਦੀ ਹੋਣ ਲੱਗੀ ਏ।

—ਮਾਤਾ ਜੀ ! ਲਓ ਸੁਣੋ, ਇਹ ਤਪੱਸਿਆ ਹੋ ਰਹੀ ਏ, ਜੱਤ, ਸੱਤ ਇਕ ਪਾਸੇ ਹਨ, ਪੁੰਨ ਦਾਨ, ਤਿਆਗ ਵੀ ਇਹਦੇ ਨਾਲ ਰਲ ਰਿਹਾ ਏ, ਮੇਰਾ ਜੋਤਸ਼ ਆਖਦਾ ਏ, ਯਾਤਰਾ ਦੇ ਦਿਨਾਂ ਵਿਚ, ਤ੍ਰੈਵੈਣੀ ਦੇ ਪੱਤਣ ਤੇ ਇਸਨੂੰ ਉਮੀਦ ਬਰ ਆਏਗੀ, ਤੁਸੀਂ ਨਿਸਚਾ ਰੱਖੋ, ਮੈਂ ਝੂਠ ਨਹੀਂ ਬੋਲਦਾ, ਮੈਨੂੰ ਕੋਈ ਲਾਲਚ ਨਹੀਂ।

—ਤੇਰੇ ਮੂੰਹ ਵਿਚ ਘਿਓ ਸ਼ੱਕਰ, ਭਗਵਾਨ ਤੇਰੀ ਜ਼ਬਾਨ ਸੁਲੱਖਣੀ ਕਰੇ। ਮੈਂ ਤੇਰੀ ਝੋਲੀ ਮੁਹਰਾਂ ਨਾਲ ਭਰ ਦੇਵਾਂਗੀ, ਮਾਤਾ ਨਾਨਕੀ ਖ਼ੁਸ਼ੀ ਵਿਚ ਆਈ ਆਖੀ ਜਾ ਰਹੀ ਸੀ।

—ਮਾਤਾ ਜੀ ! ਉਹ ਬਾਲ ਸਾਰੇ ਹਿੰਦੁਸਤਾਨ ਦੀ ਕਿਸਮਤ ਲੈ ਕੇ ਜੰਮੇਗਾ, ਉਹਦੀ ਤੁਸੀਂ ਇੰਤਜ਼ਾਰ ਨਹੀਂ ਕਰ ਰਹੇ, ਪੰਜਾਬ ਤੋਂ ਲੈ ਕੇ ਦੱਖਣ ਤਕ ਹਰ ਮਾਲਾ ਫੇਰਨ ਵਾਲਾ, ਹਰ ਸ਼ਕਤੀ ਦਾ ਪੁਜਾਰੀ ਤੇ ਹਰ ਜੁਗ ਪਲਟਾਊ ਪੁਰਸ਼ ਉਹਦੀ ਉਡੀਕ ਕਰ ਰਿਹਾ ਹੈ। ਵਕਤ ਹੁਣ ਨੇੜੇ ਆ ਗਿਆ ਏ। ਜੋਤਸ਼ੀ ਦੀ ਜ਼ਬਾਨ ਵਿਚ ਵੀ ਜੋਸ਼ ਸੀ।

—ਐਵੇਂ ਦਿਲਾਸਾ ਦੇ ਕੇ ਤਾਂ ਨਹੀਂ ਪੁਚਕਾਰ ਰਿਹਾ ਕਿਤੇ ਮੈਨੂੰ ਜੋਤਸ਼ੀਆ !

—ਨਹੀਂ ਮਾਤਾ ਜੀ, ਮਾਵਾਂ ਨਾਲ ਕਾਹਦੀ ਮਸਖ਼ਰੀ, ਮੈਂ ਜੋ ਕੁਝ ਆਖ ਰਿਹਾ ਹਾਂ, ਪੱਥਰ ਤੇ ਲੀਕ ਏ । ਇਹ ਸੁੱਚੇ ਮੋਤੀਆਂ ਵਰਗਾ ਸੱਚ ਏ ।

—ਗੁਰੂ ਤੇਰਾ ਭਲਾ ਕਰੇ ।

—ਤ੍ਰੈਵੈਣੀ ਦੇ ਕੰਢੇ ਬੈਠੇ ਸਨ ਗੁਰੂ ਦੇ ਮਹਿਲ । ਇਕ ਟਹਿਲਣ ਜਿਸ ਦਾ ਨਾਂ ਪਰੇਮਾਂ ਸੀ, ਜਿਹੜੀ ਪੰਜਾਬ ਤੋਂ ਨਾਲ ਆਈ ਸੀ, ਉਹ ਘਰ ਦੀ ਹਰ ਗੱਲ ਤੋਂ ਜਾਣੂ ਸੀ, ਮਾਤਾ ਜੀ ਨਾਲ ਉਹਦਾ ਬੜਾ ਪਰੇਮ ਸੀ ।

—ਤ੍ਰੈਵੈਣੀ ਦਾ ਕੰਢਾ ਤੇ ਜੋਤਸ਼ੀ ਦੇ ਉਹ ਬੋਲ ਪਰੇਮਾਂ ਦੇ ਕੰਨਾਂ ਵਿਚ ਗੂੰਜ ਰਹੇ ਸਨ, ਪਰ ਵਕਤ ਨਹੀਂ ਸੀ ਮਿਲ ਰਿਹਾ । ਇਕ ਦਿਨ ਪਰੇਮਾਂ ਮਾਤਾ ਜੀ ਕੋਲ ਬਹਿ ਗਈ ਤੇ ਆਖਣ ਲੱਗੀ ।

—ਮਾਤਾ ਜੀ ਹੁਣ ਤੇ ਅਸੀਂ ਤ੍ਰੈਵੈਣੀ ਤੇ ਬੈਠੇ ਹਾਂ ਤੇ ਚਾਰ ਦਿਨਾਂ ਦਾ ਇਸ਼ਨਾਨ ਵੀ ਕਰ ਚੁੱਕੇ ਹਾਂ, ਸੰਗਮ ਦੀ ਨੀਲੀ ਧਾਰਾ ਦਾ । ਕੀ ਜੋਤਸ਼ੀ ਸਾਨੂੰ ਲਾਰਾ ਦੇ ਗਿਆ ਏ । ਮੈਨੂੰ ਜੋਤਸ਼ੀ ਝੂਠਾ ਨਹੀਂ ਜਾਪਦਾ । ਪਰ ਉਹਦਾ ਚਮਤਕਾਰ ਵੀ ਤੇ ਕੋਈ ਨਜ਼ਰ ਨਹੀਂ ਆਇਆ । ਪਰੇਮਾਂ ਆਖਣ ਲੱਗੀ ।

—ਜੋਤਸ਼ੀ ਨੇ ਕੀ ਝੂਠ ਆਖਣਾ ਏ, ਗੱਲ ਤੇ ਉਸ ਸੰਗਮ ਦੀ ਕੀਤੀ ਸੀ, ਵੇਖੋ, ਕੋਈ ਬਿਧ ਬਣ ਜਾਏ ।

—ਮਾਤਾ ਜੀ ਮੈਂ ਗੁਰਾਂ ਅੱਗੇ ਝੋਲੀ ਅੱਡ ਕੇ ਵੇਖਾਂ ।

—ਪਰੇਮਾਂ ਸਾਡੇ ਤੇ ਕੋਈ ਹੋਰ ਈ ਮਿਹਰ ਕਰੂ, ਮੇਰਾ ਪੁੱਤ ਅਸੀਸਾਂ ਲੋਕਾਂ ਨੂੰ ਤਾਂ ਦੇ ਸਕਦਾ ਏ, ਪਰ ਉਹਦੀ ਬਖ਼ਸ਼ਿਸ਼ ਘਰ ਜੋਗੀ ਨਹੀਂ ।

—ਮਾਤਾ ਜੀ ਫੇਰ ਸਾਡੀ ਕੌਣ ਵਾਤ ਪੁਛੇਗਾ ?

—ਜਿਹੜਾ ਸਭ ਦਾ ਮਾਲਕ ਏ, ਸਾਡਾ ਵੀ ਤੇ ਉਹੋ ਈ ਮਾਲਕ ਏ । ਸਾਡੀ ਵੀ ਤੇ ਕਦੀ ਸੁਣ ਈ ਲਊ ।

—ਮਾਤਾ ਜੀ ਤੁਸੀਂ ਅਰਦਾਸ ਕਰੋ ।

—ਪੁੱਤ ਮੈਂ ਰੋਜ਼ ਅਰਦਾਸ ਕਰਦੀ ਹਾਂ, ਪਰ ਸਾਡੀ ਵਾਰੀ ਕਦੋਂ ਆਉਣੀ ਏ, ਇਹ ਪਤਾ ਨਹੀਂ ।

—ਨਹੀਂ ਮਾਤਾ ਜੀ ! ਅੱਜ ਤੁਸੀਂ ਮੇਰੇ ਸਾਹਮਣੇ ਅਰਦਾਸ ਕਰੋ । ਤੁਸੀਂ ਅੱਜ ਅਰਦਾਸ ਕਰ ਕੇ ਵੇਖੋ ਤੇ ਸਹੀ ।

—ਪਰੇਮਾਂ ਪੁੱਤ ਤੂੰ ਬਹੁਤ ਅੰਞਾਣੀ ਏਂ, ਭੋਲੀ ਏਂ, ਬ੍ਹਾਲੜੀ ਏਂ, ਕੀ ਮੈਂ ਨਹੀਂ ਚਾਹੁੰਦੀ ਪੋਤਰਾ ਖਿਡਾ ਕੇ ਵੇਖਾਂ ।

—ਮਾਤਾ ਜੀ ਜੋਤਸ਼ੀ ਝੂਠ ਨਹੀਂ ਬੋਲ ਸਕਦਾ । ਜੋਤਸ਼ੀ ਬੜਾ ਧਰਮਾਤਮਾ ਪੁਰਸ਼ ਸੀ ।

—ਸੱਚੀਂ ਏ ਤੂੰ, ਜੋਤਸ਼ੀ ਨੇ ਕਾਹਦੇ ਲਈ ਝੂਠ ਬੋਲਣਾ ਸੀ ।

—ਸੰਗਮ ਵਿਚ ਅੱਜ ਇਸ਼ਨਾਨ ਕਰ ਕੇ, ਤੁਸੀਂ ਤੇ ਮੈਂ ਅੱਜ ਦੋਵੇਂ ਅਰਦਾਸ ਕਰਾਂਗੇ, ਹੱਥ ਜੋੜ ਕੇ, ਵੇਖੋ ਸ਼ਾਇਦ ਸਾਡੀ ਵੀ ਭਗਵਾਨ ਸੁਣ ਲਵੇ ।

—ਬਹੁਤ, ਬਹੁਤ ਭੋਲੀ ਏਂ ਤੂੰ, ਮੇਰੀਏ ਧੀਏ !

—ਸੰਗਮ ਦਾ ਇਸ਼ਨਾਨ ਕਰਨ ਮਾਤਾ ਜੀ ਨਾਲ ਪਰੇਮਾਂ ਚਲੀ ਗਈ । ਇਕ ਰਿਸ਼ੀ ਉਥੋਂ ਆਣ ਨਿਕਲਿਆ ਤੇ ਆਖਣ ਲੱਗਾ, "ਮਾਤਾ ਜੀ ਏਨਾ ਕਸ਼ਟ ਕਿਉਂ ? ਮੰਗੋ ਕੀ ਚਾਹੁੰਦੇ ਓ ।"

—ਇਕ ਪੋਤਰਾ ।

—ਮਾਂ, ਮੇਰੀ ਮਾਲਕਣ ਦੇ ਘਰ ਇਕ ਬਾਲ ਦੇ—ਤੱਥਾ ਅਸਤੂ ।

—ਓਸ ਆਪਣੀ ਝੋਲੀ ਵਿਚੋਂ ਦੋ ਲੌਂਗ ਕੱਢੇ, ਮਾਤਾ ਜੀ ਨੂੰ ਦੇਣ ਲਈ । ਇਕ ਲੌਂਗ ਪਰੇਮਾਂ ਲਈ ਤੇ ਦੂਜਾ ਮਾਤਾ ਗੁਜਰੀ ਲਈ, ਗੁਰਾ ਦਾ ਨਾਂ ਲੈ ਕੇ ਖਾ ਜਾਵੇ, ਗੁਰੂ ਮਿਹਰ ਕਰੂਗਾ ।

—ਲੈ ਪਰੇਮਾਂ ਤੂੰ ਆਪਣਾ ਹਿੱਸਾ ।

—ਧੰਨ ਭਾਗ, ਓਸ ਮਾਤਾ ਜੀ ਦੀ ਚਰਨ ਧੂੜ ਲਈ ਤੇ ਮੱਥੇ ਨਾਲ ਲਾ ਲਈ। ਦੁੱਧੀਂ ਨ੍ਹਾਵੇ ਤੇ ਪੁੱਤੀਂ ਫਲੇ ।

ਸਾਖੀਕਾਰ ਆਖਦੇ ਹਨ, ਇਕ ਲੌਂਗ ਮਾਤਾ ਨਾਨਕੀ ਨੇ ਮਾਤਾ ਗੁਜਰੀ ਨੂੰ ਦੇ ਦਿੱਤਾ ਤੇ ਸਤਿਗੁਰਾਂ ਉਸੇ ਦਿਨ ਈ ਪੁੱਛ ਲਿਆ ਮਾਤਾ ਗੁਜਰੀ ਇਕ ਲੌਂਗ ਮਿਲਿਆ ਏ, ਇਕ ਤੁਹਾਨੂੰ ਤੇ ਇਕ ਪਰੇਮਾਂ ਨੂੰ । ਠੀਕ ਏ, ਗੁਰੂ ਦਾ ਨਾਂ ਲੈ ਕੇ ਛੱਕ ਲਵੋ, ਗੁਰੂ ਮਿਹਰ ਕਰੂ । ਸਤਿਗੁਰ ਚੁੱਪ ਹੋ ਗਏ । ਮਾਤਾ ਗੁਜਰੀ ਨੇ ਉਸੇ ਰਾਤ ਮਾਤਾ ਨਾਨਕੀ ਨਾਲ ਗੱਲ ਜਾ ਕੀਤੀ ।

—ਮਾਤਾ ਜੀ ਆਖ ਰਹੇ ਸਨ, ਵਿਸ਼ਵਾਸ ਰੱਖੋ ਬੇਟਾ, ਤੁਹਾਡੀ ਕੁੱਖ ਜ਼ਰੂਰ ਹਰੀ ਹੋਵੇਗੀ ।

—ਸਤਿ ਬਚਨ, ਮਾਤਾ ਗੁਜਰੀ ਨੇ ਮਾਤਾ ਜੀ ਦੀ ਚਰਨ ਧੂੜ ਮੱਥੇ ਤੇ ਲਾਈ।

—ਤ੍ਰੈਵੈਣੀ, ਜਿਥੇ ਪੁੰਨ, ਦਾਨ, ਤਿਆਗ ਤਪੱਸਿਆ ਹੁੰਦੀ ਏ, ਲੌਂਗ ਦੀ ਸ਼ਕਤੀ ਨੇ ਇਕ ਹੋਰ ਜੋਤ ਜਗਾ ਦਿੱਤੀ ।

—ਪਰੇਮਾਂ ਤੇ ਮਾਤਾ ਗੁਜਰੀ ਦਾ ਕੁਝ ਦਿਨਾਂ ਵਿਚ ਈ ਪੈਰ ਭਾਰੀ ਹੋ ਗਿਆ।



## ੪੬

# ਐਲਾਨ

ਔਰੰਗਜ਼ੇਬ ਗੁਰੂ ਮਹਾਰਾਜ ਨੂੰ ਬੜੀ ਚਾਈਂ-ਚਾਈਂ ਮਿਲਿਆ ਸੀ ਪਰ ਮਿਲ-ਕੇ ਦਿਲ ਬਹੁਤ ਦੁਖੀ ਹੋਇਆ । ਉਹਦਾ ਖਿਆਲ ਸੀ ਕਿ ਮੈਂ ਸ਼ਹਿਨਸ਼ਾਹ ਹਾਂ ਮੇਰੇ ਸਾਹਵੇਂ ਕਦੀ ਕੋਈ ਬੋਲਿਆ ਨਹੀਂ । ਮੈਂ ਜਾਗੀਰਾਂ ਦੇਣ ਦਾ ਦਾਤਾ ਹਾਂ । ਮੈਂ ਨੰਗੋਂ ਸ਼ਾਹ ਕਰ ਸੁਟਾਂ ਤੇ ਸ਼ਾਹ ਨੂੰ ਚਾਹਵਾਂ ਉਹਦੇ ਹੱਥ ਵਿਚ ਠੂਠਾ ਫੜਾ ਦੇਵਾਂ । ਦੂਜੇ ਮੇਰੇ ਦਰਬਾਰ ਦਾ ਰੋਅਬ ਕੋਈ ਵਿਰਲਾ-ਵਿਰਲਾ ਹੀ ਝੱਲ ਸਕਦਾ ਏ । ਮੇਰੀਆਂ ਫੌਜਾਂ ਦੀ ਸੱਜ ਧੱਜ ਵੇਖ ਕੇ ਵੱਡਿਆਂ-ਵੱਡਿਆਂ ਦੇ ਕਲੇਜੇ ਹਿਲ ਜਾਂਦੇ ਨੇ । ਕੀ ਇਕ ਸਾਧ ਸਾਡੇ ਪਿੰਜਰੇ ਵਿਚ ਨਾ ਪਏਗਾ ? ਪਰ ਇਹ ਸਭ ਖ਼ਿਆਲ ਹੀ ਸੀ । ਸਾਧ ਨਾ ਪਿੰਜਰੇ ਵਿਚ ਪਿਆ ਤੇ ਨਾ ਉਹਦੇ ਰੋਅਬ ਵਿਚ ਹੀ ਆਇਆ ।

—ਸਾਰੇ ਹਿੰਦੁਸਤਾਨ ਦਾ ਮਜ਼੍ਹਬ ਇਕ ਹੋਵੇਗਾ । ਇਹਦੇ ਨਾਲ ਮਜ਼੍ਹਬ ਦੇ ਨਾਂ ਤੇ ਕਿਤੇ ਵੀ ਫਸਾਦ ਨਾ ਹੋ ਸਕਣਗੇ । ਮੰਦਰ, ਮਸੀਤ ਤੇ ਗੁਰਦੁਆਰੇ ਦਾ ਝਗੜਾ ਬਿਲਕੁਲ ਹੀ ਮੁੱਕ ਜਾਏਗਾ । ਮੁਲਕ ਵਾਲੇ ਸੁਖ ਸ਼ਾਂਤੀ ਦਾ ਜੀਵਨ ਬਤੀਤ ਕਰ ਸਕਣਗੇ ।

—ਮੁਸਲਮਾਨਾਂ ਵਿਚ ਸਭ ਤੋਂ ਪਹਿਲਾਂ ਉਸ ਆਦਮੀ ਨੂੰ ਨੌਕਰੀ ਮਿਲ ਸਕੇਗੀ, ਜਿਹੜਾ ਸੁੰਨਤ ਤੇ ਰਸੂਲ ਤੇ ਈਮਾਨ ਰੱਖੇਗਾ ਤੇ ਸੁੰਨੀ ਜਮਾਤ ਦਾ ਪੈਰੋਕਾਰ ਬਣ ਜਾਏਗਾ । ਬਾਦਸ਼ਾਹ ਸ਼ੀਆ ਸੁੰਨੀ ਝਗੜਾ ਬਿਲਕੁਲ ਨਹੀਂ ਵੇਖਣਾ ਚਾਹੁੰਦਾ ।

—ਕੋਈ ਹਿੰਦੂ ਕਿਸੇ ਵਜ੍ਹਾ ਨਾਲ ਇਕ ਵਾਰ ਮੁਸਲਮਾਨ ਬਣ ਗਿਆ ਫਿਰ ਉਹ ਭਾਵੇਂ ਲੱਖ ਵਾਰ ਗੰਗਾ ਨਹਾਵੇ ਉਸ ਨੂੰ ਕੋਈ ਹਿੰਦੂ ਨਹੀਂ ਬਣਾ ਸਕਦਾ । ਹਕੂਮਤ ਉਸ ਨੂੰ ਮੁਸਲਮਾਨ ਹੀ ਮੰਨੇਗੀ ਕਿਉਂਕਿ ਮਾਮੂਲੀ ਗੱਲਾਂ ਤੇ ਝਗੜੇ ਖੜੇ ਹੋ ਜਾਂਦੇ ਹਨ ਤੇ ਹਜ਼ਾਰਾਂ ਆਦਮੀ ਆਪਣੀ ਜਾਨ ਤੋਂ ਹੱਥ ਧੋ ਬੈਠਦੇ ਹਨ ।

—ਹਿੰਦੁਸਤਾਨ ਵਿਚ ਮੰਦਰ ਬਹੁਤ ਹੀ ਜ਼ਿਆਦਾ ਗਿਣਤੀ ਵਿਚ ਹਨ ਜਿਸਦਾ ਕੋਈ ਫ਼ਾਇਦਾ ਨਹੀਂ, ਫਾਲਤੂ ਉੱਲੂ ਬੋਲਦੇ ਹਨ । ਮੁਸਲਮਾਨਾਂ ਦੀ ਆਬਾਦੀ ਵੱਧ ਰਹੀ ਹੈ ਇਸ ਲਈ ਮੰਦਰਾਂ ਵਾਲੀ ਜਗ੍ਹਾ ਤੇ ਮਸਜਿਦਾਂ ਉਸਾਰੀਆਂ ਜਾਣ । ਭਰਾ-ਭਰਾ ਨੂੰ ਹਿੱਸਾ ਦੇਵੇ, ਹੁਣ ਮੁਸਲਮਾਨਾਂ ਹਿੰਦੁਸਤਾਨ ਵਿਚ ਹੀ ਰਹਿਣਾ ਹੈ । ਹਿੰਦੂਆਂ ਨੂੰ ਦਿਲ ਖੁੱਲਾ ਕਰਕੇ ਆਪਣੇ ਭਰਾਵਾਂ ਦੀ ਮਦੱਦ ਕਰਨੀ ਚਾਹੀਦੀ ਹੈ।

--ਕੋਈ ਵੀ ਹਿੰਦੂ ਕਿਸੇ ਤੀਰਥ ਜਾ ਕੇ ਇਸ਼ਨਾਨ, ਧਿਆਨ, ਗਿਆਨ ਤੇ ਪੂਜਾ ਕਰ ਸਕਦਾ ਹੈ, ਹਕੂਮਤ ਨੂੰ ਜਜ਼ੀਆ ਦੇਵੇ । ਹਕੂਮਤ ਉਹਦੇ ਬਦਲੇ ਉਹਦੇ ਰਾਖੀ, ਜਾਨ ਦੀ ਹਿਫਾਜ਼ਤ ਦੀ ਜ਼ਿੰਮੇਵਾਰ ਹੈ ।

—ਮੁਸਲਮਾਨ ਨਵੇਂ-ਨਵੇਂ ਵਿਉਪਾਰੀ ਬਣੇ ਹਨ ਇਸ ਲਈ ਉਨ੍ਹਾਂ ਨੂੰ ਚੁੰਗੀ ਮੁਆਫ ਕੀਤੀ ਜਾਂਦੀ ਹੈ । ਹਿੰਦੂ ਜਿਹੜਾ ਜੰਮਦਾ ਹੀ ਵਿਉਪਾਰੀ ਹੈ ਤੇ ਉਸਨੇ ਸਾਰੇ ਹਿੰਦੁਸਤਾਨ ਨੂੰ ਜੋਕ ਵਾਂਗ ਚੂਸ ਲਿਆ ਹੈ, ਹਕੂਮਤ ਉਹਦੇ ਤੋਂ ਡਬਲ ਚੁੰਗੀ ਵਸੂਲ ਕਰੇਗੀ ਇਹਦੇ ਨਾਲ ਜਨਤਾ ਬਰਾਬਰੀ ਤੇ ਆ ਜਾਏਗੀ ।

—ਹਿੰਦੂ ਫਿਰਕੇ ਵਿਚ ਸਭ ਤੋਂ ਸ਼ਰਾਰਤੀ ਕੌਮ ਬ੍ਰਾਹਮਣ ਹੈ, ਉਸਨੂੰ ਕਲਮਾ ਜ਼ਰੂਰ ਪੜ੍ਹਾਇਆ ਜਾਏ । ਜਿਹੜਾ ਇਸਲਾਮ ਦੇ ਵਿਹੜੇ ਵਿਚ ਆ ਜਾਏ ਉਸਨੂੰ ਹਰ ਤਰ੍ਹਾਂ ਦੇ ਐਸ਼ੋ ਆਰਾਮ ਦੇ ਸਾਧਨ ਮੁਹਈਆ ਕੀਤੇ ਜਾਣ ਤੇ ਮੁਸ਼ਲਮਾਨਾਂ ਵਿਚ ਉਹਦਾ ਮੁਕਾਮ ਸਭ ਤੋਂ ਉੱਚਾ ਮੰਨਿਆ ਜਾਵੇ ।

—ਜਿਹੜਾ ਨਵਾਬ, ਜਾਗੀਰਦਾਰ, ਕੋਈ ਰਾਜਾ ਜਾਂ ਤੀਸ ਹਜ਼ਾਰੀ ਅਹੁਦੇਦਾਰ ਆਪਣੇ ਹਰਮ ਨੂੰ ਖ਼ੂਬਸੂਰਤ ਔਰਤਾਂ, ਬ੍ਰਾਹਮਣ ਜਾਤ ਦੀਆਂ ਜਾਂ ਦੇਵ ਦਾਸੀਆਂ ਨਾਲ ਸਜਾਏਗਾ, ਸਰਕਾਰ ਉਹਦੇ ਹਰਮ ਦਾ ਖ਼ਰਚ ਬਰਦਾਸ਼ਤ ਕਰੇਗੀ ।

—ਹਿੰਦੂ ਪਾਠਸਾਲਾਵਾਂ ਦੀ ਤਾਲੀਮ ਨਾਕਸ ਹੈ ਇਸ ਲਈ ਆਲ੍ਹਾ ਤਾਲੀਮ ਹਾਸਲ ਕਰਨ ਲਈ ਉਨ੍ਹਾਂ ਨੂੰ ਮਦਰੱਸੇ ਦੀ ਸ਼ਕਲ 'ਚ ਬਦਲ ਦਿੱਤਾ ਜਾਵੇ ।

ਐਲਾਨ ਬੜਾ ਲੰਮਾ ਚੌੜਾ ਸੀ । ਬਾਦਸ਼ਾਹ ਨੇ ਸੂਈ ਚੋਭਣ ਲਈ ਆਖਿਆ ਤੇ ਹਾਕਮਾਂ ਨੇ ਤਲਵਾਰਾਂ ਨਾਲ ਲਹੂ ਕੱਢਿਆ ਜਨਤਾ ਦਾ ।

ਬਾਦਸ਼ਾਹ ਨੇ ਜੇ ਇਕ ਹਿੰਦੂ ਕੁੜੀ ਆਪਣੇ ਹਰਮ ਲਈ ਪਸੰਦ ਕੀਤੀ ਤਾਂ ਨਵਾਬ ਜ਼ਬਰਦਸਤੀ ਵੀਹ ਚੁੱਕ ਲਿਆਏ । ਹਰਮ ਵਿਚ ਚਹਿਲ ਪਹਿਲ ਹੋ ਗਈ। ਜਿਹੜੀ ਕੁੜੀ ਜ਼ਰਾ ਕੁ ਪੁਰਾਣੀ ਹੋ ਗਈ ਕਿਸੇ ਨੌਕਰ ਨੂੰ ਖੈਰਾਇਤ ਕਰ ਦਿੱਤੀ । ਬਾਦਸ਼ਾਹ ਦਾ ਖ਼ਿਆਲ ਸੀ ਕਿ ਬ੍ਰਾਹਮਣ ਹਿੰਦੂਆਂ ਵਿਚ ਪੂਜਣ ਯੋਗ ਹਨ ਜੇ ਇਹ ਹਕੂਮਤ ਦੇ ਹੱਥਾਂ ਤੇ ਪੈ ਜਾਣ ਤੇ ਸਾਰਾ ਹਿੰਦੁਸਤਾਨ ਆਰਾਮ ਨਾਲ ਮੁਸਲਮਾਨ ਹੋ ਜਾਏਗਾ । ਬਾਦਸ਼ਾਹ ਨਰਮੀ ਨਾਲ ਇਹ ਕੰਮ ਕਰਨਾ ਚਾਹੁੰਦਾ ਸੀ ਪਰ ਨਵਾਬਾਂ ਤਾਂ ਅੱਤ ਹੀ ਚੁੱਕ ਲਈ । ਬਾਦਸ਼ਾਹ ਦਾ ਖ਼ਿਆਲ ਸੀ ਕਿ ਹਕੂਮਤ ਵਿਚ ਬੁੱਧੀ ਜੀਵੀ ਜ਼ਿਆਦਾ ਆ ਜਾਣ ।

ਜਜ਼ੀਆ ਖਾਸ ਤੀਰਥਾਂ ਤੇ ਲੱਗਾ ਸੀ ਪਰ ਹਾਕਮਾਂ ਨੇ ਗੰਗਾ, ਜਮਨਾ ਦਰਿਆਵਾਂ ਤੇ ਨਹਾਉਣ ਵਾਲਿਆਂ ਤੋਂ ਵੀ ਜਜ਼ੀਆ ਵਸੂਲ ਕਰਨਾ ਸ਼ੁਰੂ ਕਰ ਦਿੱਤਾ ।

ਬਾਦਸ਼ਾਹ ਨੇ ਇਕ ਇੱਟ ਧਰੀ, ਨੌਕਰਾਂ ਨੇ ਦਸ ਧਰੀਆਂ । ਸਾਰੇ ਹਿੰਦੁਸਤਾਨ ਵਿਚ ਹਾਹਾਕਾਰ ਮੱਚ ਗਈ । ਬਾਦਸ਼ਾਹ ਦੇ ਕੰਨ ਭਰਨ ਵਾਲੇ ਹਮੇਸ਼ਾ ਸਬਜ਼-ਬਾਗ ਹੀ ਵਿਖਾਉਂਦੇ ਰਹੇ ।

ਬਗਾਵਤਾਂ ਜਨਮ ਲੈਣ ਲੱਗ ਪਈਆਂ ।

ਬਾਦਸ਼ਾਹ ਬੇਖ਼ਬਰ ਸੀ । ਆਰਾਮ ਦੀ ਬੰਸਰੀ ਵਜਾ ਰਿਹਾ ਸੀ ਤੇ ਹਿੰਦੁਸਤਾਨ ਜਲ ਰਿਹਾ ਸੀ ।



## ੪੭

## ਅਹੀਆ ਪੁਰ

ਅਠ ਸਠਿ ਤੀਰਥ ਹਰਿ ਨਾਮੁ ਹੈ-ਕਿਲ ਬਿਖ ਕਾਟਣ ਹਾਰਾ-(ਰਾਗ ਮਾਰੂ ਮਹਲਾ ੧)

ਤ੍ਰੈਵੈਣੀ ਤੇ ਇਸ਼ਨਾਨ ਕਰਨਾ ਪਵਿੱਤਰ ਤੇ ਉੱਤਮ ਮੰਨਿਆ ਜਾਂਦਾ ਪਰ ਸਿੱਖ ਧਰਮ ਨਾਮ ਸਿਮਰਨ ਨੂੰ ਤੀਰਥ ਮੰਨਦੈ । ਗੁਰੂ ਮਹਾਰਾਜ ਨੂੰ ਸੰਗਮ ਦਾ ਐਨਾ ਆਨੰਦ ਆਇਆ, ਹੋਰ ਰਹਿਣ ਨੂੰ ਜੀਅ ਕਰ ਆਇਆ । ਗੁਰਾਂ ਆਪਣਾ ਤੰਬੂ ਅਹੀਆ ਪੁਰ ਲਿਆ ਗੱਡਿਆ ।

ਪੱਕੀ ਸੰਗਤ ਤੇ ਲੋਕਾਂ ਦਾ ਵਿਸ਼ਵਾਸ ਐਨਾ ਪੱਕਾ ਹੋ ਗਿਆ ਸੀ ਕਿ ਸਾਰੇ ਪਰਿਆਗ ਵਿਚ ਜੇ ਕੋਈ ਝਗੜਾ ਹੋ ਜਾਂਦਾ ਤਾਂ ਪੱਕੀ ਸੰਗਤ ਵਿਚ ਹਾਜ਼ਰ ਹੋ ਜਾਂਦੇ। ਉਨ੍ਹਾਂ ਜਿਹੜਾ ਫੈਸਲਾ ਕਰ ਦਿੱਤਾ ਦੋਵੇਂ ਧਿਰਾਂ ਸਿਰ ਨਿਵਾ ਦਿੰਦੀਆਂ । ਫੈਸਲਾ ਅਟੱਲ ਮੰਨਿਆ ਜਾਂਦਾ ।

ਇਕ ਜੁਆਨ ਜਹਾਨ ਮੁਟਿਆਰ ਬ੍ਰਾਹਮਣਾਂ ਦੀ ਧੀ ਸੋਹਣੀ ਸੁਨੱਖੀ ਨਾਰ ਇਕ ਮੁਸਲਮਾਨ ਅਹਿਲਕਾਰ ਦੇ ਟੇਟੇ ਚੜ੍ਹ ਗਈ । ਇਕ ਰਾਤ ਉਸ ਨੂੰ ਹਰਮ ਵਿਚ ਰੱਖਿਆ, ਖੂਬ ਸ਼ਿੰਗਾਰੀ ਨਵੀਂ ਬੋਤੀ ਵਾਂਗੂੰ ਤੇ ਕਾਠੀ ਪਾ ਕੇ ਵੇਖੀ । ਇਕੋ ਰਾਤ ਵਿਚ ਹੀ ਕੁਆਰੀ ਕੰਨਿਆ ਨੂੰ ਔਰਤ ਬਣਾ ਦਿੱਤਾ । ਦਿਨ ਚੜ੍ਹਿਆ ਅਹਿਲਕਾਰ ਨੂੰ ਸਰਕਾਰੀ ਪਰਵਾਨਾ ਮਿਲ ਗਿਆ । ਉਸ ਨੂੰ ਉਸੇ ਵੇਲੇ ਪਟਨੇ ਜਾਣਾ ਪੈ ਗਿਆ, ਪਿਛੋਂ ਹਰਮ ਨੌਕਰਾਂ ਦੀ ਨੰਬਰਦਾਰੀ ਵਿਚ ਆ ਗਿਆ । ਕੁਝ ਦਿਨ ਤੇ ਹਰਮ ਡਰ ਨਾਲ ਚਲਿਆ । ਸਰਕਾਰੀ ਨੌਕਰੀ ਸੀ ਅਹਿਲਕਾਰ ਇਕ ਸਾਲ ਤਕ ਵਾਪਸ ਨਾ ਮੁੜਿਆ । ਨੌਕਰਾਂ ਨੇ ਹਰਮ ਦੀਆਂ ਸਾਰੀਆਂ ਬੇਗਮਾਂ ਦੀ ਵੰਡੀ ਪਾ ਲਈ ਜਿਹੜੀ ਜਿਸਨੂੰ ਚੰਗੀ ਲੱਗੀ ਉਸੇ ਉਹਨੂੰ ਉਂਗਲੀ ਲਾਈ ਤੇ ਲੈ ਤੁਰਿਆ । ਕੁਕੜੀਆਂ ਵਾਂਗ ਵੰਡੀਆਂ ਪਾਈਆਂ ਗਈਆਂ । ਇਕ-ਇਕ ਖਾਨਸਾਮਾ ਚਾਰ-ਚਾਰ ਬੇਗਮਾਂ ਦਾ ਮਾਲਕ ਬਣ ਗਿਆ । ਰਾਸ਼ਨ ਪਾਣੀ, ਸ਼ਰਾਬ, ਗੋਸ਼ਤ, ਅੰਨਦਾਣਾ ਸਰਕਾਰੀ ।

ਅਹਿਲਕਾਰ ਦੀ ਸਾਰੀ ਕਮਾਈ, ਦੌਲਤ ਯਾਰ ਲੋਕਾਂ ਟਿਕਾਣੇ ਲਾ ਦਿੱਤੀ । ਜਦੋਂ ਸ਼ਰਕਾਰ ਵਾਪਸ ਆਈ ਤਾਂ ਅੱਗੇ ਚੌਲ ਚਿੱਟੇ ਹੋਏ ਵੇਖੇ । ਦੁਹੱਥੜਾਂ ਮਾਰ-ਮਾਰ ਕੇ ਪਿਟਿਆ ਅਹਿਲਕਾਰ ।

ਉਹ ਬ੍ਰਾਹਮਣ ਕੰਨਿਆ ਜਿਹੜੀ ਸਿਰਫ਼ ਇਕ ਰਾਤ ਹੀ ਰਹੀ ਸੀ ਹਰਮ ਵਿਚ, ਦਿਨੇ ਉਹਦਾ ਦਾਅ ਲੱਗਾ ਝਾਂਸਾ ਦੇ ਕੇ ਨਿਕਲ ਆਈ । ਉਹ ਇਲਾਹਾਬਾਦ ਦੀ ਰਹਿਣ ਵਾਲੀ ਸੀ । ਉੱਚੀ ਜਾਤ ਵਾਲੇ ਬ੍ਰਾਹਮਣ ਦੀ ਬੇਟੀ ਸੀ । ਪਹਿਲਾਂ ਤਾਂ ਕੁਝ ਦਿਨ ਪਤਾ ਹੀ ਨਾ ਲੱਗਾ, ਜਦੋਂ ਪੈਰ ਭਾਰਾ ਹੋਇਆ ਵੇਖਿਆ ਤਾਂ ਬ੍ਰਾਹਮਣ ਕੋਠੇ ਚੜ੍ਹ ਕੇ ਰੌਲਾ ਪਾਉਣ ਲੱਗਾ ।

—ਮੈਂ ਮਰ ਗਿਆ, ਮੇਰਾ ਕੁਝ ਨਹੀਂ ਰਿਹਾ, ਮੇਰੀ ਇਜ਼ਤ ਮਿੱਟੀ ਵਿਚ ਮਿਲ ਗਈ ।

ਕੁਝ ਆਦਮੀਆਂ ਸੁਣਿਆ ਕੁਝ ਨੇ ਨਾ ਸੁਣਿਆ, ਉਸ ਬ੍ਰਾਹਮਣ ਨੇ ਆਪਣੀ ਧੀ ਨੂੰ ਘਰੋਂ ਕੱਢ ਦਿੱਤਾ । ਚਾਗੜ ਹੱਥਿਆਂ ਦੇ ਹੱਥ ਚੜ੍ਹੀ, ਉਦੋਂ ਇਕ ਸਿੱਖ ਦੀ ਨਜ਼ਰੀ ਚੜ੍ਹ ਗਈ । ਉਸ ਉਹਦੀ ਬਾਂਹ ਫੜ ਲਈ ਤੇ ਉਸ ਨੂੰ ਪੱਕੀ ਸੰਗਤ ਵਿਚ ਲੈ ਆਇਆ । ਕਹਾਣੀ ਗੁਰਾਂ ਨੂੰ ਆਣ ਦੱਸੀ ।

—ਤੂੰ ਕੌਣ ਏਂ ਪੁੱਤ, ਕੀਹਦੀ ਧੀ ਏਂ, ਕਿਸ ਘਰ ਵਿਆਹੀ ਏਂ ? ਗੁਰਾਂ ਪੁੱਛਿਆ।

—ਨਾ ਮੈਂ ਵਿਆਹੀ ਤੇ ਨਾ ਕੁਆਰੀ । ਮੈਂ ਆਪਣੇ ਘਰ ਵਿਚ ਕੰਜਕ ਸਾਂ ਇਕ ਮੁਸਲਮਾਨ ਦੀ ਨਜ਼ਰੀਂ ਚੜ੍ਹ ਗਈ ਤੇ ਉਸ ਮੈਨੂੰ ਜ਼ਬਰਦਸਤੀ ਫੜ ਲਿਆ ਤੇ ਮੈਨੂੰ ਹਾਕਮ ਦੇ ਪੇਸ਼ ਕਰ ਦਿੱਤਾ । ਬੋਬਾ ਰੁਪਈਆਂ ਦਾ ਲੈ ਕੇ ਉਹ ਘਰ ਮੁੜ ਗਿਆ ਤੇ ਮੈਨੂੰ ਹਰਮ ਵਿਚ ਦਾਖ਼ਲ ਕਰ ਲਿਆ ਗਿਆ । ਜਿਦਾਂ ਬੱਕਰੀ ਵਾੜੇ ਵਿਚ ਵਾੜ ਦਿੱਤੀ ਜਾਏ । ਇਕੋ ਰਾਤ ਵਿਚ ਹੀ ਮੈਂ ਔਰਤ ਵਿਚ ਬਦਲ ਗਈ । ਡੁਬ ਨਾ ਸਕੀ ਕਿਸੇ ਦਰਿਆ ਨੇ ਨਾ ਝੱਲਿਆ, ਕਿਸੇ ਖੂਹ ਨੇ ਨਾ ਝੱਲਿਆ । ਬਦਮਾਸ਼ਾਂ ਦੇ ਅੱਡੇ ਚੜ੍ਹ ਗਈ । ਮੈਂ ਤੇ ਸ਼ਰੀਫਜ਼ਾਦੀ ਸਾਂ ਪਰ ਲੋਕ ਮੈਨੂੰ ਬਦਮਾਸ਼ ਬਣਾ ਕੇ ਖੁਸ਼ ਹੁੰਦੇ ਸਨ । ਸਤਿਗੁਰ ਨਾ ਹੁਣ ਮੇਰਾ ਘਰ ਏ ਤੇ ਨਾ ਟਿਕਾਣਾ । ਅਰਜ਼ ਕੀਤੀ ਕੰਨਿਆ ਨੇ ।

—ਕਿਉਂ ਸਿੱਖਾ ! ਤੂੰ ਇਹਦੀ ਬਾਂਹ ਫੜੀ ਸੀ ਨਾ 'ਤੇ ਫਿਰ ਬਾਂਹ ਫੜਨ ਦੀ ਲਾਜ ਰੱਖ' । ਫ਼ਰਮਾਇਆ ਗੁਰਾਂ ਨੇ :

—ਸਤਿਬਚਨ ! ਆਖਦੇ ਹਨ ਕਿ ਉਸੇ ਦਿਨ ਉਸ ਕੁੜੀ ਦਾ ਆਨੰਦ ਕਾਰਜ ਕਰਵਾ ਦਿੱਤਾ ਗੁਰਾਂ ਨੇ । ਉਹ ਸੁਖ ਨਾਲ ਆਨੰਦ ਨਾਲ ਆਪਣਾ ਜੀਵਨ ਬਤੀਤ ਕਰ ਰਹੇ ਹਨ ।

ਇਕ ਦਿਨ ਉਹ ਅਹਿਲਕਾਰ ਭੁਲੇਖੇ ਨਾਲ ਇਲਾਹਾਬਾਦ 'ਚ ਆ ਗਿਆ ਤੇ ਉਸ ਕੁੜੀ ਨੂੰ ਪਛਾਣ ਲਿਆ ਤੇ ਅਦਾਲਤ ਵਿਚ ਅਰਜ਼ੀ ਦਿੱਤੀ । ਜਦ ਹਾਜ਼ਰੀ ਦੀ ਵਾਰੀ ਆਈ ਤੇ ਗੁਰਾਂ ਜੁਆਬ ਲਿਖ ਭੇਜਿਆ—ਬ੍ਰਾਹਮਣ ਦੀ ਕੰਨਿਆ ਜ਼ਰੂਰ ਏ ਪਰ ਹੁਣ ਉਸ ਸਿੱਖ ਧਰਮ ਕਬੂਲ ਕਰ ਲਿਆ ਏ ਤੇ ਇਕ ਸਿੱਖ ਨਾਲ ਆਨੰਦ ਕਾਰਜ ਕਰਵਾ ਲਿਆ ਏ । ਉਹ ਦੋਵੇਂ ਗੁਰੂ ਨਾਨਕ ਦੇ ਨਾਮ ਲੇਵਾ ਹਨ । ਕੋਈ ਸਿੱਖ ਧਰਮ ਵਿਚ ਆਈ ਲੜਕੀ ਮੁੜ ਕੇ ਦੂਜਾ ਧਰਮ ਕਬੂਲਣ ਨੂੰ ਤਿਆਰ ਨਹੀਂ ਤੇ ਇਸ ਲਈ ਅਦਾਲਤ ਇਸ ਮੁਕੱਦਮੇ ਨੂੰ ਖਾਰਜ ਕਰ ਦੇਵੇ, ਪੱਕੀ ਸੰਗਤ ਵਾਲੇ ਆਪਣਾ ਧਰਮ ਨਹੀਂ ਬਦਲਦੇ ।

ਅਦਾਲਤ ਕਾਜ਼ੀ ਦੀ ਸੀ, ਬਹੁਤ ਬੁਰਾ ਮਨਾਇਆ ਪਰ ਕੁਝ ਬਣ ਨਾ ਸਕਿਆ। ਆਖਰ ਕਾਜ਼ੀ ਨੇ ਸ਼ਿਕਾਇਤ ਲਿਖ ਕੇ ਬਾਦਸ਼ਾਹ-ਵਕਤ ਦਿੱਲੀ ਨੂੰ ਭੇਜ ਦਿੱਤੀ । ਬਾਦਸ਼ਾਹ ਨੇ ਗੁਰੂ ਤੇਗ ਬਹਾਦਰ ਦੀ ਜਿਹੜੀ ਮਿਸਲ ਬਣਾਈ ਹੋਈ ਸੀ, ਉਹਦੇ ਵਿਚ ਇਹ ਵੀ ਲਿਖ ਲਿਆ । ਬਾਦਸ਼ਾਹ ਗੁਰਾਂ ਤੋਂ ਬਦਜ਼ਨ ਹੁੰਦਾ ਜਾ ਰਿਹਾ ਸੀ।

ਗੁਰੂ ਰੱਬ ਤੋਂ ਬਿਨਾਂ ਹੋਰ ਕਿਸੇ ਤੋਂ ਨਹੀਂ ਡਰਦੇ—

ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥



## ੪੯

## ਕਜਰੀ–ਮਿਰਜ਼ਾਪੁਰ ਦੀ

ਮਿਰਜ਼ਾਪੁਰ ਵਿਚ ਕਜਰੀ ਗਾਈ ਜਾ ਰਹੀ ਸੀ ਤੇ ਸਾਉਣ ਦੀਆਂ ਘਟਾਂ ਚੜ੍ਹ ਆ ਰਹੀਆਂ ਸਨ । ਬੰਸਰੀ ਦੀ ਲੈਅ ਵਿਚ ਕੋਈ ਪਹਾੜੀ ਸੁਰ ਵਜਾ ਰਿਹਾ ਸੀ।

ਘੁੰਗਰੂ ਛਣਕੇ, ਤਬਲੇ ਤੇ ਥਾਪ ਪਈ, ਗੋਰੀ ਨੱਚੀ ਮਿਰਜ਼ਾਪੁਰ ਝੂਮ ਉੱਠਿਆ ਕਜਰੀ ਤੇ ਜੋਬਨ ਛਾ ਗਿਆ । ਗੁਰੂ ਦੇ ਡੇਰੇ ਵਿਚੋਂ ਉਹ ਬੰਦੇ ਉੱਠ ਕੇ ਬਾਜ਼ਾਰ ਵਿਚ ਆਏ ਜਿਨ੍ਹਾਂ ਦੇ ਜੁੱਟ ਰੋਜ਼ ਕੋਠਿਆਂ ਤੇ ਕਜਰੀ ਸੁਣਨ ਆਉਂਦੇ ਸਨ । ਪੁਤਲੀਬਾਈ ਮੈਨਾ ਦਾ ਅੱਜ ਮੁਜਰਾ ਸੀ ਮਿਰਜ਼ਾਪੁਰ ਦੇ ਚੌਕ ਵਿਚ ਸਾਰੇ ਸ਼ਹਿਰ ਨੇ ਜੁੜਨਾ ਸੀ । ਪੁਤਲੀਬਾਈ ਬੁਹਰਾਨਪੁਰ ਤੋਂ ਆਈ ਸੀ ਰਹਿਣ ਵਾਲੀ ਭਾਵੇਂ ਮਿਰਜ਼ਾਪੁਰ ਦੀ ਸੀ । ਜਿਹੜੇ ਬੁਰਹਾਨਪੁਰ ਗਏ ਸਨ ਉਨ੍ਹਾਂ ਉਥੇ ਉਹਦੀ ਤੂਤੀ ਬੋਲਦੀ ਸੁਣੀ ਸੀ । ਚੰਗਾ ਬੋਬਾ ਦੇ ਕੇ ਮੁਜਰੇ ਲਈ ਰਾਜ਼ੀ ਕੀਤਾ, ਸੁਣਨ ਵਾਲੇ

ਬਨਾਰਸ ਤੋਂ ਵੀ ਆਏ ਸਨ ਲੋਕ। ਇਲਾਹਾਬਾਦ ਦੇ ਸ਼ੌਕੀਨ ਘੋੜੀਆਂ ਕੱਸ ਕੇ ਤੁਰੇ ਸਨ। ਮੁਜਰੇ ਨੇ ਪੈਂਤੜਾ ਬੰਨ੍ਹਿਆ, ਜੁਆਨ ਹੋਇਆ ਮੁਜਰਾ। ਪੁਤਲੀਬਾਈ ਦੇ ਨਾਲ ਜ਼ੋਹਰਾ ਬਾਈ, ਚੱਪੇ ਜਿੰਨੀ ਨੱਥ ਪਾਈ ਨਿੱਠ ਕੇ ਬੈਠੀ ਹੋਈ ਸੀ। ਸਾਰੀ ਰਾਤ ਮੁਜਰਾ ਹੁੰਦਾ ਰਿਹਾ ਤੇ ਪੁਤਲੀਬਾਈ ਗਾਉਂਦੀ ਰਹੀ। ਪ੍ਰਭਾਤੀਂ ਮੁਜਰੇ ਦਾ ਦਮ ਉਖੜਿਆ, ਅਖਾੜਾ ਤਿੱਤਰ ਬਿੱਤਰ ਹੋ ਗਿਆ।

ਸਰਘੀ ਦੇ ਤਾਰੇ ਨਾਲ ਹੀ ਦੀਵਾਨ ਜੁੜ ਗਿਆ ਸੀ। ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਫਸਲੀ ਬਟੇਰੇ ਦੀਵਾਨ ਵਿਚ ਆਣ ਤੇ ਬੈਠੇ ਪਰ ਉਨ੍ਹਾਂ ਦੀਆਂ ਅੱਖਾਂ ਵਿਚ ਨੀਂਦ ਸੀ। ਕਬੂਤਰ ਵਾਂਗ ਅੱਖਾਂ ਮੀਟਦੇ। ਆਸਾ ਦੀ ਵਾਰ ਪੜ੍ਹੀ ਗਈ, ਭੋਗ ਪੈ ਗਿਆ ਪਰ ਉਨ੍ਹਾਂ ਦੀਆਂ ਅਜੇ ਤਕ ਅੱਖਾਂ ਨਹੀਂ ਸਨ ਖੁਲ੍ਹੀਆਂ। ਸ਼ੁਕਰ ਇਸ ਗੱਲ ਦਾ ਸੀ ਕਿ ਬੈਠੇ ਝੋਂਕੇ ਲੈ ਰਹੇ ਸਨ, ਲੰਮੇ ਨਹੀਂ ਸਨ ਪਏ।

ਸੂਰਜ ਦੀ ਪਹਿਲੀ ਕਿਰਨ ਫੁੱਟੀ, ਕੀਰਤਨ ਸ਼ੁਰੂ ਹੋਇਆ ਗੁਰੂ ਮਹਾਰਾਜ ਆਸਣ ਤੇ ਬੈਠੇ, ਫ਼ਰਮਾਇਆ ਸਰਕਾਰ ਨੇ :

—ਕਜ਼ਰੀ ਮੌਸਮ ਦਾ ਰਾਗ ਏ, ਦਿਲ ਖਿੜ ਜਾਂਦੈ। ਬਰਖਾ ਰੁੱਤ ਵਿਚ ਕਜਰੀ ਰੰਗ ਬੰਨ੍ਹ ਦੇਂਦੀ ਏ ਪਰ ਇਹ ਰਾਗ ਬੰਦੇ ਦੇ ਉੱਤੇ-ਉੱਤੇ ਈ ਰਹਿੰਦਾ ਏ। ਕਜਰੀ ਆਤਮਾ ਨੂੰ ਟੁੰਬ ਨਹੀਂ ਸਕਦੀ। ਦਿਲ ਨੂੰ ਜ਼ਰਾ ਕੁ ਹਲੂਣਾ ਦਿੰਦੀ ਏ ਉਹਦੇ ਵਿਚ ਈ ਆਦਮੀ ਮਸਤ ਹੋ ਜਾਂਦਾ ਹੈ। ਪਰ ਜਿਸ ਨੇ ਇਲਾਹੀ ਰਾਗ ਸੁਣ ਲਿਆ ਪਹਿਲਾਂ ਉਸ ਦਿਲ ਨੂੰ ਹਿਲਾਇਆ ਤੇ ਫਿਰ ਆਤਮਾ ਵਿਚ ਹਿਲਜੁਲ ਪੈਦਾ ਕਰ ਦਿੱਤੀ। ਉਮਰਾਂ ਬੱਧੀ ਸਾਰਾ ਜੀਵਨ ਆਨੰਦ ਲਓ ਤੇ ਹੰਢਾਓ। ਜਿਨ੍ਹਾਂ ਮਾਣ ਲਿਆ ਉਹਦੀ ਤੇ ਦੁਨੀਆ ਈ ਸੰਵਰ ਗਈ। ਤੁਸੀਂ ਪੁੱਛੋਗੇ ਕਿੱਦਾਂ ? ਸੰਗਤ ਵਿਚ ਜਾਚ ਆਉਂਦੀ ਏ ਸਿਰਫ ਬਹਿਣ ਦੀ। ਸਤਿਸੰਗ ਕਰਨ ਨਾਲ ਕੁਝ ਸਮਝ ਆਉਣ ਲੱਗਦੀ ਏ।

ਉਹ ਸਾਰੇ ਜਣੇ ਜਿਨ੍ਹਾਂ ਸਾਰੀ ਰਾਤ ਕਜਰੀ ਸੁਣੀ ਸੀ ਸਿਰ ਸੁੱਟੀ ਨੀਵੀਆਂ ਪਾਈ ਬੈਠੇ ਸਨ। ਸ਼ਰਮਿੰਦੇ ਹੋਏ ਅੱਖ ਉਤਾਂਹ ਨਹੀਂ ਸੀ ਚੁੱਕਦੇ। ਅੰਦਰੋਂ ਦਿਲ ਲਾਹਨਤਾਂ ਪਾ ਰਿਹ ਸ਼ੀ ਪਰ ਕੰਨਾਂ ਵਿਚ ਅਜੇ ਵੀ ਕਜ਼ਰੀ ਦੇ ਬੋਲ ਗੂੰਜ ਰਹੇ ਸਨ।

ਫ਼ਰਮਾਇਆ ਗੁਰੂ ਮਹਾਰਾਜ ਨੇ ਪੁਰਸ਼ੋ, ਰੱਬ ਦੇ ਪਿਆਰਿਓ ! ਮਨ ਨੂੰ ਹੌਲੀ-ਹੌਲੀ ਆਪਣੇ ਵੱਸ ਵਿਚ ਕਰੋ। ਜਦੋਂ ਗਿਆਨੀ ਧਰਮ ਨੂੰ ਪਛਾਣਦਾ ਏ ਤਾਂ ਕਦੇ ਧਰਮ ਨੂੰ ਪਿੱਠ ਨਹੀਂ ਦਿੰਦਾ। ਜਦੋਂ ਮਨ ਤੇ ਕਾਬੂ ਹੋਵੇ, ਰਸਮੀ ਸਾਧਨ ਕਰਨ ਨਾਲ ਮੰਨ ਦਾ ਹੰਕਾਰ ਵੱਧਦਾ ਏ। ਮਨ ਇਕ ਘੋੜਾ ਏ, ਲਗਾਮ ਤੋਂ ਬਗੈਰ :

ਤੀਰਥ ਕਰੈ ਬਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚ ਕਹਤ ਮੈ ਯਾਕਉ ॥

ਮਨ ਪੱਥਰ ਏ, ਭਗਤੀ ਨਾਲ ਭਿਜਦਾ ਏ, ਪਿਘਲਦਾ ਏ, ਵੱਸ ਵਿਚ ਆ ਜਾਂਦਾ ਹੈ :

ਜੈਸੇ ਪਾਹਨੁ ਜਲ ਮਾਹਿ ਰਾਖਿਓ ਭੇਦੈ ਨਾਹਿ ਤਿਹਿ ਪਾਨੀ ॥
ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ ॥
ਧਨੁ ਦਾਰਾ ਸੰਪਤਿ ਸਗਲ ਜਿਨ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥

ਸੱਜਣਾ ! ਚਾਰ ਘੜੀਆਂ ਦਾ ਮੇਲਾ ਈ ਕੁਝ ਖ਼ਰੀਦ ਲੈ ਤੇ ਕੁਝ ਪੱਲੇ ਬੰਨ੍ਹ ਲੈ । ਸਤਿਗੁਰਾਂ ਹੱਥ ਜੋੜ ਦਿੱਤੇ ਸੰਗਤ ਅੱਗੇ । ਦੀਵਾਨ ਦੀ ਸਮਾਪਤੀ ਹੋ ਗਈ।



## ੪੯

## ਬੁਖ਼ਾਰ੍ਹਾਤ

ਮਿਰਜ਼ਾਪੁਰ ਵਿਚ ਹੀ ਗੁਰਾਂ ਨੇ ਸੁਣ ਲਿਆ ਸੀ ਕਿ ਬਨਾਰਸ ਦਾ ਸਭ ਤੋਂ ਵੱਡਾ ਤੇ ਪੁਰਾਣਾ ਮੰਦਰ ਜਿਸ ਨੂੰ ਵਿਸ਼ਵਨਾਥ ਦਾ ਮੰਦਰ ਆਖਦੇ ਹਨ, ਗਿਰਾ ਦਿੱਤਾ ਗਿਆ ਹੈ । ਉਹਦਾ ਨਾਂ ਨਿਸ਼ਾਨ ਮਿਟਾਉਣ ਲਈ ਢਹਿ ਢੇਰੀ ਕਰਕੇ ਜ਼ਮੀਨ ਨਾਲ ਪੱਧਰਾ ਕਰ ਦਿੱਤਾ ਹੈ । ਦੁੱਖ ਤੇ ਬੜਾ ਹੋਇਆ, ਕਲੇਸ਼ ਮੰਨ ਨੂੰ ਪੁੱਜਾ ਤਰਲੋ-ਮੱਛੀ ਹੋਇਆ ਮਨ ਟਿਕਾਣੇ ਨਹੀਂ ਸੀ ਆ ਰਿਹਾ । ਮਨ ਦੀ ਇਹ ਅਵਸਥਾ ਵੇਖ ਕੇ ਮਾਮਾ ਕ੍ਰਿਪਾਲ ਚੰਦ ਨੇ ਅਰਜ਼ ਕੀਤੀ :

—ਦੁਸ਼ਮਣਾਂ ਦੀ ਤਬੀਅਤ ਐਨੀ ਨਾਸਾਜ਼ ਕਿਉਂ ਹੈ ?

—ਕੋਈ ਖਾਸ ਗੱਲ ਤੇ ਨਹੀਂ ।

—ਮੈਂ ਦੱਸਦਾ ਹਾਂ ਮਾਮਾ ਜੀ ! ਇਸਲਾਮ ਦਾ ਨਾਂ ਲੈ ਕੇ ਵਿਸ਼ਵਨਾਥ ਦਾ ਮੰਦਰ ਢਾਹ ਦਿੱਤਾ, ਮੱਥਰਾ ਦੇ ਮੰਦਰਾਂ ਦਾ ਖੋਜ ਖੁਰਾ ਮਿਟਾਇਆ ਜਾ ਰਿਹਾ ਏ। ਅਯੁੱਧਿਆ ਨਗਰੀ ਵਿਚ ਭਗਵਾਨ ਰਾਮ ਦੇ ਜਨਮ ਵਾਲੇ ਸਵਰਨ ਮੰਦਰ ਦੀਆਂ ਇੱਟਾਂ ਚੁੱਕ ਕੇ ਲੈ ਗਏ ਹਨ, ਆਗਰੇ ਦੀ ਹਕੂਮਤ ਦੇ ਦਾਅਵੇਦਾਰ । ਮੂਰਤੀਆਂ ਸਭ ਇਕੱਠੀਆਂ ਕੀਤੀਆਂ ਜਾ ਰਹੀਆਂ ਨੇ । ਸਤੀਦਾਸ ਨੇ ਆਖਿਆ ।

ਅੱਗੋਂ ਮਤੀ ਦਾਸ ਬੋਲਿਆ—ਆਗਰੇ ਦੀ ਜਾਮਾ ਮਸਜਿਦ ਦੀਆਂ ਪੌੜੀਆਂ ਵਿਚ ਉਹ ਮੂਰਤੀਆਂ ਲੰਮੀਆਂ ਪਾ ਦਿੱਤੀਆਂ ਗਈਆਂ ਨੇ ਤਾਂ ਜੋ ਨਮਾਜ਼ੀਆਂ ਦੇ ਪੈਰਾਂ ਹੇਠ ਮਿੱਧੀਆਂ ਜਾਣ। ਬੁੱਤ ਪ੍ਰਸਤੀ ਨੂੰ ਇਸ ਤਰ੍ਹਾਂ ਖ਼ਤਮ ਕਰਨ ਦਾ ਤਰੀਕਾ ਅਪਨਾਇਆ ਗਿਐ।

ਉਦੈ ਸਿੰਘ ਰਾਠੌਰ ਆਖਣ ਲੱਗਾ—ਰਾਜਪੂਤਾਂ ਦੀ ਤੇ ਮਾਂ ਮਰ ਗਈ ਉਨ੍ਹਾਂ ਨੇ ਕਬੂਤਰ ਵਾਂਗ ਅੱਖਾਂ ਮੀਟ ਲਈਆਂ ਨੇ। ਹਿੰਦੂ ਤੇ ਅੱਗੇ ਭਿੱਜੀ ਬਿੱਲੀ ਬਣੇ ਬੈਠੇ ਨੇ। ਮਰਹੱਟੇ ਆਪਣੇ ਇਲਾਕੇ ਵਿਚ ਮੂੰਹ ਤੋੜ ਜੁਆਬ ਦੇ ਰਹੇ ਹਨ।

ਮਾਮਾ ਕ੍ਰਿਪਾਲ ਚੰਦ ਨੇ ਉੱਤਰ ਦਿੱਤਾ—ਕੀ ਏਦਾਂ ਕਰਨ ਨਾਲ ਹਿੰਦੂ ਧਰਮ ਖ਼ਤਮ ਹੋ ਜਾਊ ? ਕੀ ਖੰਭ ਲਾ ਕੇ ਉੱਡ ਜਾਣਗੇ ਧਰਮ ਗਰੰਥ ?

—ਉੱਡਣਾ ਉਡਾਉਣਾ ਕੀ ਏ ਘੜੀ ਮੁੜੀ ਸ਼ੇਰ ਵਿਖਾ ਕੇ ਬੱਕਰੀ ਦਾ ਲਹੂ ਸੁਕਾਇਆ ਜਾ ਰਿਹੈ।

—ਲੋੜ ਕਾਢ ਦੀ ਮਾਂ ਹੈ। ਪਾਪ ਦਾ ਘੜਾ ਭਰ ਕੇ ਡੁੱਬਦੈ। ਹਕੂਮਤਾਂ ਦੇ ਜਦੋਂ ਦਿਨ ਪੁੱਠੇ ਆਉਂਦੇ ਨੇ ਤਾਂ ਉਹ ਜਨਤਾ ਦਾ ਦਿਲ ਦੁਖਾਉਣ ਲਈ ਤੁੱਖਣੀਆਂ ਲੈਂਦੇ ਨੇ। ਹੁਣ ਵਕਤ ਆ ਰਿਹੈ ਜ਼ਰਾ ਕੁ ਲੋਕਾਂ ਦੇ ਕੰਨੀਂ ਫੂਕ ਮਾਰਨ ਦੀ ਲੋੜ ਹੈ। ਫਿਰ ਭਾਂਬੜ ਮੱਚਿਆ ਕਿ ਮੱਚਿਆ ਉਹਨੂੰ ਕੋਈ ਰੋਕ ਸਕਦੈ। ਫ਼ਰਮਾਇਆ ਸਤਿਗੁਰਾਂ ਨੇ।

ਉਥੇ ਇਕ ਪਰਦੇਸੀ ਹੋਰ ਆ ਗਿਆ ਤੇ ਆਖਣ ਲੱਗਾ—ਮੰਦਰ ਤੇ ਤਿੰਨ ਢਾਹੁਣ ਦਾ ਹੁਕਮ ਮਿਲਿਆ ਸੀ ਪਰ ਹਾਕਮਾਂ ਨੇ ਸਾਰਾ ਗੁਜਰਾਤ ਈ ਸਾਫ ਕਰ ਦਿੱਤਾ। ਕਲ੍ਹ ਯਾਤਰੀਆਂ ਦਾ ਇਕ ਜੱਥਾ ਬਿੰਦਰਾਬਨ ਤੇ ਗੋਕਲ ਦੇ ਮੰਦਰ ਮਲੀਆਮੇਟ ਹੁੰਦੇ ਵੇਖ ਕੇ ਆਇਆ ਏ। ਗਊ ਸਰੇ ਬਾਜ਼ਾਰ ਜ਼ਿਬਾਹ ਕੀਤੀ ਗਈ ਤੇ ਮੂਰਤੀਆਂ ਨੂੰ ਉਹਦੇ ਲਹੂ ਵਿਚ ਧੋਤਾ ਗਿਆ।

—ਸੰਗਤ ਵਿਚ ਬੈਠਣ ਦੀ ਜਾਚ ਸਿੱਖੋ। ਪੰਗਤ ਵਿਚ ਬੈਠ ਕੇ ਪ੍ਰਸ਼ਾਦ ਛਕਿਆਂ ਮਨ ਬਲਵਾਨ ਕਰਨ ਦੀ ਲੋੜ ਹੈ। ਜਦੋਂ ਭੈ ਨਿਕਲ ਗਿਆ ਤੇ ਫਿਰ ਮੁਗ਼ਲਾਂ ਦੀ ਫਟਕੜੀ ਫੁੱਲ ਹੁੰਦੀ ਕਿਸੇ ਵੇਖਣੀ ਨਹੀਂ। ਹੁਕਮ ਸ੍ਰੀ ਗੁਰੂ ਮਹਾਰਾਜ ਦਾ।

—ਅਣਹੋਣੀ ਵਰਤਣ ਵਾਲੀ ਏ। ਮਨ ਮਰਜ਼ੀ ਦੇ ਕਾਨੂੰਨ ਬਣਨਗੇ। ਚਾਂਦਨੀ ਚੌਕ ਵਾਲੀ ਕੋਤਵਾਲੀ ਲਹੂ ਨਾਲ ਗੁਸਲ ਕਰੇਗੀ। ਕਾਜ਼ੀ ਲਹੂ ਨਾਲ ਵੁਜ਼ੂ ਕਰੇਗਾ। ਚੀਖੋ ਪੁਕਾਰ ਤੇ ਬਾਦਸ਼ਾਹ ਨਹੀਂ ਨਾ ਰੋਕ ਸਕਦਾ। ਬਾਦਸ਼ਾਹ ਦੇ ਉਤੇ ਵੀ ਕੋਈ ਦੂਸਰਾ ਬਾਦਸ਼ਾਹ ਹੈ। ਢੇਰੀਆਂ ਢਾਹ ਕੇ ਦਰਿਆ ਪਾਰ ਨਹੀਂ ਹੁੰਦਾ। ਲੱਕ

ਬੰਨ੍ਹਿਆਂ ਦਰਿਆ ਪਾਰ ਹੁੰਦੇ ਨੇ। ਇਹ ਇਕ ਜੁਆਨ ਗੱਭਰੂ ਜੈਤੇ ਦੇ ਬੋਲ ਸਨ। ਗੁਰਾਂ ਦਾ ਬਹੁਤ ਨਿਕਟਵਰਤੀ ਸੇਵਕ ਸੀ। ਉਹਦੀ ਮਾਂ ਤੇ ਮਾਤਾ ਗੁਜਰੀ ਦੋਵੇਂ ਸਹੇਲੀਆਂ ਸਨ। ਪਿਤਾ ਗੁਰੂ ਦੇ ਘੋੜਿਆਂ ਦੀ ਲਿੱਦ ਚੁੱਕਦਾ। ਸਾਫ ਸੁਥਰਾ ਰੱਖਦਾ ਦੀਵਾਨ।

—ਜੈਤਿਆ ! ਤੇਰੀ ਉਮਰ ਛੋਟੀ ਏ ਤੇ ਤੇਰਾ ਲਹੂ ਗਰਮ ਏ। ਸੋਚ ਅਜੇ ਤੇਰੀ ਪੱਕੀ ਨਹੀਂ। ਇਸ ਲਈ ਭਖਦੀ ਅੱਗ ਦੇ ਨੇੜੇ-ਨੇੜੇ ਘੱਟ ਬੈਠ। ਜ਼ਮਾਨਾ ਖ਼ਰਾਬ ਏ। ਹਰ ਕਦਮ ਸੋਚ ਕੇ ਸਮਝ ਕੇ ਚੁੱਕਣਾ ਪੈਣਾ ਏਂ। ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਸੀਬਤਾਂ ਸਾਡਾ ਜਨਮ ਈ ਮੌਤ ਦੀ ਛਾਂ ਹੇਠਾਂ ਹੋਇਆ ਹੈ। ਮਾਮਾ ਕ੍ਰਿਪਾਲ ਚੰਦ ਆਖ ਰਿਹਾ ਸੀ।

ਸਤਿ ਬਚਨ, ਤੁਹਾਡਾ ਹੁਕਮ ਸਿਰ ਮੱਥੇ ਕਬੂਲ। ਪਰ ਇਸ ਜ਼ੁਲਮ ਬਾਰੇ ਲੋਕਾਂ ਦੇ ਕੰਨ ਖੋਹਲਣ ਦੀ ਲੋੜ ਹੈ ਤੇ ਲੋਕ ਸੁਸਰੀ ਵਾਂਗ ਸੁੱਤੇ ਪਏ ਹਨ। ਇਨ੍ਹਾਂ ਨੂੰ ਹੁੱਜਾਂ ਮਾਰ-ਮਾਰ ਕੇ ਜਗਾਉਣਾ ਪੈਣਾ ਏ। ਜੈਤਾ ਆਖਣ ਲੱਗਾ।

ਜਿਨ੍ਹਾਂ ਲਹੂ ਦੀਆਂ ਧਤੀਰੀਆਂ ਛੁੱਟਦੀਆਂ ਤੇ ਫੁਹਾਰੇ ਵਾਂਗ ਛਿੜਕਾ ਕਰਦੀਆਂ ਦੇਖੀਆਂ ਹੋਣ ਤੇ ਮਨ ਨੂੰ ਮਾਰਿਆ ਹੋਵੇ ਇਹ ਗੱਲ ਉਹ ਕਰ ਸਕਦੇ ਨੇ। ਅਸਾਂ ਜਾਗਰਤੀ ਪੈਦਾ ਕਰਨੀ ਏ। ਪਰ ਮਾਲਾ ਦੇ ਮਣਕਿਆਂ ਨੂੰ ਪੁੱਠ ਦੇ ਕੇ। ਇਸਲਾਮ ਵਿਚ ਬਗਾਵਤ ਹੋਵੇਗੀ। ਸ਼ੋਅਲੇ ਭੜਕ ਉੱਠਣਗੇ। ਇਥੇ ਰਾਜਪੂਤ ਈ ਠਲ੍ਹ ਪਾ ਸਕਦੇ ਹਨ। ਆਸਾਮ ਵਿਚ ਫਿਰ ਖੁੱਲ ਕੇ ਗੱਲਾਂ ਹੋਣਗੀਆਂ। ਉਦੈ ਸਿੰਘ ਰਾਠੌਰ ਦੇ ਵਿਚਾਰ ਇਸ ਤਰ੍ਹਾਂ ਦੇ ਸਨ।

ਅੱਜ ਤੁਸੀਂ ਗੰਗਾ ਤੱਟ ਤੇ ਗਏ ਸਾਉ ਨਾ, ਇਹ ਉਹੀ ਗੰਗਾ ਹੈ ਜਿਹੜੀ ਤੁਸਾਂ ਪਰਿਆਗ ਵਿਚ ਵੇਖੀ। ਵੇਖਿਆ ਸੀ ਯਾਤਰੀਆਂ ਦੇ ਚਿਹਰਿਆਂ ਵੱਲ। ਜਦੋਂ ਕਿਤੇ ਕੋਈ ਚੰਗਿਆੜੀ ਚਮਕ ਪਈ ਤਾਂ ਭੜਕ ਉੱਠੂ ਅੱਗ। ਹੁਣ ਕਿਸੇ ਨੇਤਾ ਦੀ ਲੋੜ ਹੈ। ਖਿਆਲ ਮਾਮਾ ਕ੍ਰਿਪਾਲ ਚੰਦ ਦੇ ਸਨ -

—ਮੌਤ ਤੋਂ ਕੀ ਡਰਨਾ। ਇਸ ਤਾਂ ਇਕ ਦਿਨ ਆਉਣਾ ਹੀ ਹੈ। ਫ਼ਰਮਾਇਆ ਸਤਿਗੁਰਾਂ ਨੇ :

ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮਹਿ ਮਾਨਿ ॥

ਬੁਖ਼ਾਰਾਤ ਉੱਠ ਰਹੇ ਹਨ। ਬਰਸਾਤ ਜ਼ਰੂਰ ਹੋਵੇਗੀ।



# ੫੦

## ਜੈਤਾ

ਜੈਤਾ ਅੱਥਰੇ ਵਹਿੜਕੇ ਵਾਂਗ ਕਾਬੂ ਨਹੀਂ ਸੀ ਆ ਰਿਹਾ । ਦਿਨਾਂ ਵਿਚ ਹੀ ਉਹ ਪ੍ਰਗਟ ਹੋਇਆ ਤੇ ਪਲਾਂ ਵਿਚ ਨਿੱਤਰ ਕੇ ਸਾਹਵੇਂ ਆ ਗਿਆ । ਜੈਤਾ ਇਕ ਅੱਗ ਸੀ ਮੁੱਦਤਾਂ ਦੀ ਦੱਬੀ ਕੁਚਲੀ ।

—ਜੈਤਾ ਇਕ ਆਵਾਜ਼ ਸੀ ਜਿਹੜੀ ਕੰਠ ਵਿਚੋਂ ਨਹੀਂ ਸੀ ਨਿਕਲੀ ।

—ਜੈਤਾ ਇਕ ਤੂਫ਼ਾਨ ਸੀ ਲਹਿਰਾਂ ਦੀ ਬੁੱਕਲ ਵਿਚ ਲੁਕਿਆ ਹੋਇਆ ।

—ਜੈਤਾ ਇਕ ਪੈਗਾਮ ਸੀ ਹਰਕਾਰੇ ਦੇ ਥੈਲੇ ਵਿਚ ਪਿਆ ਹੋਇਆ ।

—ਜੈਤਾ ਇਕ ਸਰੋਤਾ ਸੀ ਜਿਸ ਦੇ ਕੰਨੀਂ ਅਜੇ ਸੰਖ ਦੀਆਂ ਧੁਨਾਂ ਨਹੀਂ ਸਨ ਗੂੰਜੀਆਂ ।

—ਜੈਤਾ ਅਜੇ ਧਰੇਕ ਦੀ ਕੱਚੀ ਡਾਲੀ ਸੀ, ਉਹਦੇ ਕੱਚੇ ਹੱਡਾਂ ਵਿਚ ਅਜੇ ਲਹੂ ਨਹੀਂ ਸੀ ਪੰਘਰਿਆ ।

—ਜੈਤਾ ਉਨ੍ਹਾਂ ਮਹਾਂਪੁਰਸ਼ਾਂ ਦੀ ਬਹਿਣੀ ਬੈਠਾ ਸੀ ਜਿਨ੍ਹਾਂ ਇਕ ਨਵੀਂ ਕੌਮ ਦੀ ਸਿਰਜਣਾ ਕਰਨੀ ਸੀ ।

—ਜੈਤੇ ਨੇ ਮਾਂ ਦੇ ਦੁੱਧ ਨਾਲ ਲੋਰੀਆਂ ਲਈਆਂ ਸਨ ਬਹਾਦਰਾਂ ਯੋਧਿਆਂ ਦੀਆਂ ਵੀਰ ਗਾਥਾਵਾਂ ਸੁਣ ਕੇ ।

—ਇਕ ਦਿਨ ਜੈਤਾ ਆਖਣ ਲੱਗਾ ਮਾਤਾ ਜੀ ! ਹੁਣ ਮੈਂ ਜੁਆਨ ਹੋ ਗਿਆ ਮੈਂ ਬਦਲਾ ਚੁਕਾਊਂ । ਮਾਵਾਂ ਦੀ ਤੇ ਕੋਈ ਦੇਣ ਨਹੀਂ ਸੀ ਦੇ ਸਕਦਾ । ਜੇ ਪੁੱਤ ਮਾਵਾਂ ਦੇ ਕੰਮ ਨਾ ਆਵੇ ਤਾਂ ਉਸ ਨੂੰ ਵੱਢ ਕੇ ਚੁਲ੍ਹੇ 'ਚ ਡਾਹੁਣੈ । ਮਾਂ ਵਕਤ ਆਉਣ ਦੇ ਜੈਤਾ ਕਦੀ ਪਿੱਛੇ ਨਹੀਂ ਹਟੇਗਾ । ਮਾਂ ਮੈਂ ਅੰਨ ਖਾਧਾ ਏ ਤੁਹਾਡੇ ਚੁਲ੍ਹੇ ਦਾ, ਮੈਂ ਇਕ-ਇਕ ਪਸੀਨੇ ਦੀ ਬੂੰਦ ਤੇ ਲਹੂ ਡੋਲਾਂਗਾ ।

ਜੈਤਾ ਜਿਹੜਾ ਸਿੱਧਾ ਈ ਵੱਧ ਰਿਹਾ ਸੀ ਉਹਦਾ ਖਿਲਾਰ ਫੈਲਿਆ ਨਹੀਂ ਸੀ। ਅਜੇ ਉਹਨੂੰ ਪੂਰੀ ਖੁਰਾਕ ਨਹੀਂ ਸੀ ਮਿਲੀ । ਅਜੇ ਉਹਦੇ ਹੱਥ ਮਾਲਾ ਦੇ ਮਣਕਿਆਂ ਤੇ ਟਿਕੇ ਨਹੀਂ ਸੀ । ਅਜੇ ਤਲਵਾਰ ਦੀ ਮੁੱਠ ਵਿਚ ਉਹਦੀਆਂ ਉਂਗਲਾਂ ਨਹੀਂ ਸਨ ਖੁੱਭੀਆਂ । ਅਜੇ ਉਸ ਜ਼ਮਾਨਾ ਨਹੀਂ ਸੀ ਡਿੱਠਾ । ਅਜੇ ਉਸ ਦੁਨੀਆਂ ਦੀ ਨੌਟੰਕੀ ਨਹੀਂ ਸੀ ਦੇਖੀ ।

—ਜੈਤਿਆ ਜਾ ਗੰਗਾ ਇਸ਼ਨਾਨ ਕਰ ਆ । ਮਾਮਾ ਕ੍ਰਿਪਾਲ ਚੰਦ ਆਖਣ ਲੱਗਾ ।

—ਮੈਂ ਤੇ ਮਤੀ ਦਾਸ ਦੋਵੇਂ ਚੱਲੇ ਹਾਂ ।

—ਇਹ ਪੰਜਾਬ ਨਹੀਂ ਪੂਰਬ ਦੇਸ਼ ਏ । ਹਿੰਦੂ ਧਰਮ ਦੀ ਧਰਤੀ ਏਸੇ ਨੂੰ ਆਖਦੇ ਹਨ । ਰਾਮ ਤੇ ਕ੍ਰਿਸ਼ਨ ਏਸੇ ਧਰਤੀ ਵਿਚ ਪੈਦਾ ਹੋਏ ।

—ਮੈਂ ਸੁਣਿਐ ਰਵੀਦਾਸ, ਕਬੀਰ ਤੇ ਬਾਲਮੀਕ ਦੀ ਜਨਮ ਭੂਮੀ ਵੀ ਇਹੋ ਹੀ ਹੈ । ਬੋਲ ਜੈਤੇ ਦੇ ਸਨ ।

—ਜਲਦੀ ਆਇਓ, ਅਸੀਂ ਤੁਹਾਡੀ ਉਡੀਕ ਕਰਾਂਗੇ । ਹੋਰ ਕੌਣ ਚਲਿਆ ਏ ਨਾਲ ।

—ਅਜੇ ਤੇ ਅਸੀਂ ਦੋਵੇਂ ਈ ਹਾਂ, ਪਤਾ ਨਹੀਂ ਉਥੇ ਜਾ ਕੇ ਕੋਈ ਹੋਰ ਮਿਲ ਜਾਏ। ਜੈਤਾ ਜੁਆਬ ਦੇਣ ਨੂੰ ਤਗੜਾ ਸੀ ।

× × × ×

—ਕੌਣ ਹੋ ਤੁਸੀਂ ? ਇਕ ਬ੍ਰਾਹਮਣ ਬੋਲਿਆ ।

—ਬੰਦੇ ।

ਬੰਦੇ ਤੇ ਮੈਂ ਵੀਆਂ ਵੇਖ ਰਿਹਾਂ । ਕੌਣ ਜਾਤੀ ?

—ਇਹ ਖੱਤਰੀ ਤੇ ਮੈਂ ਹਰੀਜਨ । ਆਵਾਜ਼ ਜੈਤੇ ਦੀ ਸੀ ।

—ਐਨੀ ਗੱਲ ਨੇ ਉਪੱਦਰ ਮਚਾ ਦਿੱਤਾ । ਇਕ ਤੂਫ਼ਾਨ ਖੜਾ ਹੋ ਗਿਆ । ਉਨ੍ਹਾਂ ਆ ਨਾ ਵੇਖੀ ਤਾ ਨਾ ਵੇਖੀ ਤੇ ਮਾਰ ਕੇ ਵੱਖੀਆਂ ਸੁਜਾ ਦਿੱਤੀਆਂ ਬੋਦੀ ਤੋਂ ਫੜ ਲਿਆ । ਸਤੀ ਦਾਸ ਦੀ ਮੁਰੰਮਤ ਵੀ ਖ਼ੂਬ ਹੋਈ । ਖ਼ੂਬ ਢਿੰਡੋਰਾ ਪਿਟਿਆ ਗਿਆ ਤੇ ਮੂੰਹ ਕਾਲਾ ਕਰਕੇ ਫੜਕੇ ਗੁਰੂ ਕੋਲ ਲੈ ਆਏ ।

—ਬਾਲ ਹਨ ਬ੍ਰਾਹਮਣ ਦੇਵਤਾ ਮੁਆਫ ਕਰੋ, ਪਰਦੇਸੀ ਹਨ ।

—ਕੈਸੀ ਮੁਆਫੀ ਗੁਰੂ ਮਹਾਰਾਜ ! ਅਛੂਤ ਆਪ ਨੇ ਸਿਰ ਪਰ ਚੜ੍ਹਾ ਰੱਖੇ ਹੈਂ।

—ਕਿਆ ਯੇ ਮੁਸਲਮਾਨੋਂ ਸੇ ਭੀ ਬੁਰੇ ਹੈਂ ? ਉਸ ਵਕਤ ਆਪ ਕਾ ਧਰਮ ਕਹਾਂ ਚਲਾ ਜਾਤਾ ਹੈ ਜਬ ਦਸਤਰਖਾਨ ਮੇ ਨਵਾਬ ਕੇ ਸਾਥ ਖਾਨਾ ਪੜਤਾ ਹੈ ? ਉਸ ਵਕਤ ਅਛੂਤ ਕਾ ਨਾਮ ਯਾਦ ਨਹੀਂ ਆਤਾ । ਆਵਾਜ਼ ਉਦੈ ਸਿੰਘ ਰਾਠੌਰ ਦੀ ਸੀ ।

—ਹਕੂਮਤ ਦੇ ਸਾਹਮਣੇ ਦਮ ਮਾਰਨੇ ਕੀ ਕਿਸੇ ਜੁਰਅਤ ਹੈ ?

—ਅਬ ਯੇ ਆਦਤੇਂ ਛੋੜ ਦੋ । ਗੁਲਾਮੀ ਅਬ ਆਪਕੇ ਨਾਖੁਨੋਂ ਕੇ ਅੰਦਰ ਤਕ ਚਲੀ ਗਈ ਹੈ । ਜਾਤ-ਪਾਤ ਛੋੜ ਕਰ ਦੇਸ਼ ਕਾ ਕੋਈ ਨੇਕ ਕਾਮ ਕਰੋ । ਯੇ ਮੰਦਰ ਮਸਜਿਦ ਕੀ ਸ਼ਕਲ ਇਖਤਿਆਰ ਕਰ ਜਾਏਂਗੇ । ਤਬ ਧਰਮ ਕਹਾਂ ਰਹੇਗਾ । ਯੇ ਸਭ ਦਿਖਾਵਾ ਹੈ । ਫ਼ਰਮਾਇਆ ਗੁਰਾਂ :

ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥



## ੫੧

## ਸ਼ਬਦ

ਹਰਿ ਕੀ ਗਤਿ ਨਹਿ ਕੋਊ ਜਾਨੈ ।
ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥ ੧ ॥ ਰਹਾਉ ॥
ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥ ੧ ॥
ਅਪਨੀ ਮਾਇਆ ਆਪਿ ਪਸਾਰੀ ਆਪਿ ਦੇਖਨਹਾਰਾ ॥
ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥
ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥
ਸਗਲ ਭਰਮ ਤਜਿ ਨਾਨਕ ਪ੍ਰਾਣੀਚ ਰਨਿ ਤਾਹਿ ਚਿਤੁ ਲਾਇਓ ॥੩॥੧॥॥੨॥

ਸ਼ਬਦ ਇਕ ਰਾਗੀ ਨੇ ਪੜ੍ਹਿਆ ਸਭ ਤੋਂ ਅੱਗੇ ਬੈਠੇ ਹੋਏ ਸਨ ਜੈਤਾ, ਮਤੀ ਦਾਸ, ਸਤੀ ਦਾਸ, ਉਦੇ ਸਿੰਘ ਰਾਠੌਰ, ਭਾਈ ਦਿਆਲ ਦਾਸ ਤੇ ਮਗਰ ਬੈਠੀਆਂ ਹੋਈਆਂ ਸਨ ਸੰਗਤਾਂ ਮਿਰਜ਼ਾਪੁਰ ਦੀਆਂ ਜਿਹੜੀਆਂ ਅਵਧੀ, ਬ੍ਰਿਜ ਤਾਂ ਜਾਣਦੀਆਂ ਹੀ ਸਨ ਪਰ ਸੰਤ ਭਾਸ਼ਾ ਵੀ ਉਨ੍ਹਾਂ ਦੀ ਚੰਗੀ ਤਰ੍ਹਾਂ ਸਮਝ ਵਿਚ ਆ ਰਹੀ ਸੀ ।

ਰਾਮ ਆਪਣੇ ਅੰਦਰ ਏ ਤੇ ਰਚਨਾ ਸਾਡੇ ਆਸ ਪਾਸ ਫੈਲੀ ਹੋਈ ਹੈ । ਹਰੀ, ਰਾਮ, ਗੋਬਿੰਦ, ਨਿਰੰਜਣ, ਚਿੰਤਾ ਮਨ, ਗੋਸਾਈ, ਨਾਰਾਇਣ, ਮੁਰਾਰ, ਘਨੁਈਆ ਇਹ,ਸਾਰੇ ਸ਼ਬਦ ਪਰਮ ਸਤਾਈ ਵਰਤੇ ਗਏ ਹਨ । ਜੋ ਸਵਰਣ ਸਮਰਥ ਹਨ ਇਸ ਅਸਥਾਨ ਤੇ ਕਾਇਮ ਹਨ । ਇਨ੍ਹਾਂ ਵਿਚ ਕੋਈ ਅੰਤਰ ਨਹੀਂ ਇਕੋ ਰੂਪ ਹਨ ਇਕੋ ਮਾਲਾ ਦੇ ਮਣਕੇ ਹਨ, ਮਣਕਿਆਂ ਦੇ ਨਾਂ ਅੱਡ-ਅੱਡ ਹਨ ਜਿਹਦੀ ਜ਼ਬਾਨ

ਤੇ ਜਿਹੜਾ ਨਾਂ ਚੜ੍ਹ ਜਾਏ ਜਿਹਨੂੰ ਆਪਣਾ ਨਾਂ ਪਿਆਰਾ ਲੱਗੇ ਉਹਨੂੰ ਸਭ ਕੁਝ ਇਵੇਂ ਹੀ ਮਿਲ ਜਾਏਗਾ । ਜ਼ਰਾ ਬੋਲੀ ਦਾ ਫ਼ਰਕ ਏ ਬਾਕੀ ਜੋ ਵੀ ਸ੍ਰਿਸ਼ਟੀ ਤੇ ਵਾਪਰਦਾ ਏ । ਉਹ ਨਾਸ਼ਵਾਨ ਹੈ ਪਰ ਪ੍ਰਭੂ ਅਗਨਤ ਅਪਾਰ ਅਲਖ ਹੈ ਉਹ ਲਗਾਤਾਰ ਸਰਬਵਿਆਪਕ ਵੀ ਤੇ ਨਿਰੰਜਣ ਵੀ ਏ । ਉਹ ਸਾਰੀ ਰਚਨਾ ਤੋਂ ਸੁਤੰਤਰ ਰਹਿ ਸਕਦਾ ਹੈ, ਉਹ ਆਪ ਹੀ ਰਚਣਹਾਰ ਏ ।

ਸੰਗਤਾਂ ਵਾਹ-ਵਾਹ ਕਰ ਉੱਠੀਆਂ ਤੇ ਇਕ ਜਣਾ ਆਖਣ ਲੱਗਾ ਅਸੀਂ ਐਵੇਂ ਜੰਗਲਾਂ ਵਿਚ ਸਵਾਹ ਮਲ ਕੇ ਧੂਣੀਆਂ ਰਮਾਉਂਦੇ ਫਿਰਦੇ ਹਾਂ ਇਹ ਗੱਲ ਸਾਨੂੰ ਕਿਸੇ ਨਹੀਂ ਦੱਸੀ ਬੁੱਕਲ ਵਿਚ ਚੋਰ ਵਾਲੀ :

ਪੁਹਪ ਮਧਿ ਜਿਉਂ ਬਾਸੁ ਬਸਤੁ ਹੈ ਮੁਕਰੁ ਮਾਹਿ ਜੈਸੇ ਛਾਈ ।
ਤੈਸੇ ਹੀ ਹਰਿ ਬਸੇ ਨਿਰੰਤਰ ਘਟ ਹੀ ਖੋਜਹੁ ਭਾਈ ।
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨ ਬਤਾਈ ।
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥

ਅਸਲੀਅਤ ਸਪੱਸ਼ਟ ਕਰਨ ਲਈ ਗੁਰੂ ਤੇਗ ਬਹਾਦਰ ਨੇ ਬਹੁਤ ਯਤਨ ਕੀਤਾ ਹਰ ਸ਼ਬਦ ਵਿਚ ਹੀ ਮਾਇਆ ਮੋਹ ਦਾ ਜਾਲ ਹੈ ਤੇ ਵਿਚਾਰ ਵੀ ਤੇ ਨਾਲ ਇਹ ਵੀ ਹੈ ਕਿ ਉਹ ਦ੍ਰਿਸ਼ਟੀਮਾਨ ਵੀ ਏ ਸੁਪਨੇ ਦੇ ਨਿਆਈਂ ਜਿੱਦਾਂ ਬਾਦਲ ਛਾਇਆ । ਤਨ ਕਟੁੰਬ ਸੰਪਦਾ ਧਨ ਪਦਾਰਥ ਮਾਣ ਪਦਵੀ ਸਭ ਕੁਝ ਮਾਇਆ ਈ ਹੈ । ਪਰ ਅਗਿਆਨ ਇਹ ਹੈ ਕਿ ਸਾਡੀਆਂ ਅੱਖਾਂ ਦੀ ਰਚਨਾ ਦਾ ਹੀ ਪਸਾਰਾ ਏ ।

**ਸਾਧੋ ਰਚਨਾ ਰਾਮ ਬਨਾਈ ।**
**ਇਕ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥੧॥ ਰਹਾਉ॥**
**ਕਾਮੁ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ।**

ਸ਼ਬਦ ਕਈ ਵਾਰ ਧੁੰਦਲਾ ਵੀ ਹੋ ਜਾਂਦਾ ਹੈ ਤੇ ਕਈ ਵਾਰ ਇਕ ਦੇ ਦੋ ਦਿਸਣ ਲੱਗ ਜਾਂਦੇ ਹਨ ਜਿਸ ਦੇ ਮਨ ਦਾ ਸ਼ੀਸ਼ਾ ਸਾਫ਼ ਹੋਵੇ ਉਹਨੂੰ ਇਹ ਭੁਲੇਖਾ ਨਹੀਂ ਪੈ ਸਕਦਾ । ਇਹ ਗੱਲ ਹੌਲੀ-ਹੌਲੀ ਸਮਝ ਵਿਚ ਆਉਂਦੀ ਏ ਠਰੰਮੇ ਨਾਲ ਸਤਿਸੰਗ ਵਿਚ ਵੀ ਇਹੋ ਜਿਹੀਆਂ ਗੁੰਝਲਾਂ ਖੁਲ੍ਹਦੀਆਂ ਹਨ :

ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪ ਬੰਧਾਵੈ ।
ਮ੍ਰਿਗ ਤ੍ਰਿਸਨਾ ਜਿਉਂ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ ।

ਮਾਇਆ ਦੇ ਬੰਧਨ ਵਿਚ ਸੰਕਟ ਏ ਤੇ ਏਸ ਵਿਚੋਂ ਨਿਕਲਣਾ ਬਹੁਤ ਮੁਸ਼ਕਲ ਏ, ਜੀਵ ਏਸੇ ਬੰਧਨ ਵਿਚ ਭਟਕਦੇ ਹਨ ਤੇ ਅੱਡੀਆਂ ਰਗੜਦੇ-ਰਗੜਦੇ ਮਰ ਜਾਂਦੇ ਹਨ :

ਮਾਇਆ ਠੱਗਣੀ ਏ, ਚੰਚਲਹਾਰੀ ਏ, ਨੱਟ ਖੱਟ ਏ, ਪ੍ਰਭੂ ਭਗਤੀ ਵਿਚ ਕਿਸੇ ਨੂੰ ਲੱਗਣ ਨਹੀਂ ਦੇਂਦੀ. ਆਪਣਾ ਚਮਤਕਾਰ ਦਿਖਾ ਦੇਂਦੀ ਏ, ਬੰਦਾ ਲੋਭੀ ਏ, ਲਾਲਚੀ ਏ ।

ਭੌਰ ਉਡਾਰੀ ਮਾਰ ਜਾਂਦਾ ਏ, ਇਹ ਫੱਗਣ ਦੀ ਰੁੱਤ ਨਿੱਤ ਨਹੀਂ ਰਹਿੰਦੀ ਤੇ ਨਾ ਧੁੱਪ ਈ ਇਕ ਥਾਂ ਤੇ ਟਿਕਦੀ ਏ, 'ਖੇਡਣ ਦੇ ਦਿਨ ਚਾਰ', ਚਾਰ ਦਿਨ ਈ ਨਹੀਂ ਮੁੱਕਦੇ, ਬੰਦਾ ਮੁੱਕ ਜਾਂਦਾ ਏ, ਜੇ ਕੋਈ ਗਿਆਨੀ ਇਹ ਦੱਸ ਦੇਵੇ ਅਤੇ ਬੰਦੇ ਦੀ ਸਮਝ ਵਿਚ ਆ ਜਾਵੇ ਤਾਂ ਫੇਰ ਰਾਮ ਤੇ ਓਸ ਦੀ ਰਚਨਾ ਦਾ ਫ਼ਰਕ ਪਤਾ ਲੱਗ ਜਾਂਦਾ ਏ । ਸੱਚੇ ਸਾਥੀ ਕੌਣ ਹਨ ਤੇ ਝੂਠੇ ਮਿੱਤਰ ਕਿਹੜੇ ਹਨ, ਜਦੋਂ ਬੰਦਾ ਇਹ ਨਿਖੇੜਨ ਲੱਗ ਜਾਂਦਾ ਏ, ਓਦੋਂ ਅਸਲੀਅਤ ਤੇ ਸੁਪਨੇ ਦੇ ਭੇਦ ਦਾ ਪਤਾ ਲੱਗ ਜਾਂਦਾ ਏ । ਇਹ ਇਕ ਗੁੰਝਲ ਏ, ਇਕ-ਇਕ ਕੁੜੀ ਖੋਲ੍ਹਿਆਂ ਖੁੱਲਦੀ ਏ । ਗੁਰ ਬਚਨ ਸੁਣ-ਸੁਣ ਕੇ ਸੰਗਤ ਬਹਿਲਾਰੇ ਜਾ ਰਹੀ ਸੀ ।



## ੫੨

## ਕਾਸ਼ੀ

ਪਹਿਲਾਂ ਨਾਂ ਕਾਸ਼ੀ ਤੇ ਹੁਣ ਬਨਾਰਸ, ਇਹ ਗੱਲ ਨਿਸਚੇ ਨਾਲ ਆਖੀ ਨਹੀਂ ਜਾ ਸਕਦੀ ਕਿ ਇਹਦਾ ਨਾਂ ਬਨਾਰਸ ਕਦੋਂ ਪਿਆ । ਅੰਦਾਜ਼ਾ ਲਾਇਆ ਜਾਏ ਤਾਂ ਇਉਂ ਜਾਪਦਾ ਹੈ ਜਦੋਂ ਔਰੰਗਜ਼ੇਬ ਨੇ ਹਿੰਦੂ ਅਸਥਾਨਾਂ ਦੇ ਨਾਂ ਬਦਲਣੇ ਸ਼ੁਰੂ ਕੀਤੇ, ਕਾਸ਼ੀ ਦਾ ਉਸ ਨੇ ਨਾਂ ਬਦਲ ਦਿੱਤਾ ਹੋਵੇਗਾ । ਉਹਦਾ ਖ਼ਿਆਲ ਸੀ ਕਿ ਨਾਂ ਬਦਲਣ ਨਾਲ ਸਾਰੀ ਮਰਿਆਦਾ ਹੀ ਬਦਲ ਜਾਵੇਗੀ । ਪਰ ਏਸ ਤਰ੍ਹਾਂ ਹੋਇਆ ਨਹੀਂ । ਸਰਕਾਰੀ ਕਾਗਜ਼ਾਂ ਵਿਚ ਵੀ ਨਾਂ ਲਿਖਿਆ ਰਹਿ ਜਾਂਦਾ ਹੈ । ਬਨਾਰਸ ਏਨਾ ਨਾਂ ਪ੍ਰਸਿੱਧ ਹੋ ਗਿਆ ਪਰ ਯਾਤਰੀ ਅਜੇ ਵੀ ਕਾਸ਼ੀ ਨੂੰ ਆਪਣੇ ਦਿਲ ਦੀ ਕੋਠੜੀ ਵਿਚੋਂ ਨਾ ਕੱਢ ਸਕੇ । ਅੱਜ ਵੀ ਜਦ ਕਈ, ਬਨਾਰਸ, ਬਨਾਰਸ ਨਾਂ ਲੈ ਕੇ ਕੂਕਦੇ ਹਨ ਤਾਂ ਭੋਲਾ ਭਾਲਾ ਯਾਤਰੀ ਕਾਸ਼ੀ-ਕਾਸ਼ੀ ਆਖਦਾ ਹੈ ।

—ਕਾਸ਼ੀ ਮੰਦਰਾਂ ਲਈ ਬੜਾ ਮਸ਼ਹੂਰ ਏ । ਉਨੇ ਇਹੇ ਲੋਕ ਨਹੀਂ ਵੱਸਦੇ, ਜਿੰਨੇ ਮੰਦਰ ਹਨ । ਮੰਦਰ ਇਕ ਤੋਂ ਇਕ ਚੜ੍ਹ ਕੇ, ਘਾਟ, ਪੌੜੀਆਂ, ਕਾਸ਼ੀ ਦੀ ਸੌਗਾਤ ਹਨ । ਸਾਧ ਭੇਖੀ ਵੀ ਤੇ ਸਾਧਨਾ ਕਰਨ ਵਾਲੇ ਵੀ ।

—ਹਰ ਨਵੀਂ ਤੇ ਪੁਰਾਣੀ ਸੰਪਰਦਾ ਦਾ ਇਹ ਗੜ੍ਹ ਮੰਨਿਆ ਜਾਂਦਾ ਹੈ । ਜਿੰਨਾ ਕੋਈ ਝੂਠ ਬੋਲ ਸਕੇ, ਜਾਂ ਸੁਣਿਆ ਹੋਵੇ, ਸਾਰੀ ਦੁਨੀਆਂ ਮੂੰਹ ਵਿਚ ਉਂਗਲਾਂ ਪਾ ਕੇ ਚੱਟੇ ਉਹ ਸੱਚ ਨਹੀਂ ਬਣ ਸਕਦਾ । ਕਿਸੇ ਸੁੰਦਰੀ ਨੂੰ ਭਾਵੇਂ ਕਿੰਨੀ ਵੀ ਸੁੰਦਰ ਹੋਵੇ ਸਾਰੀ ਦੁਨੀਆਂ ਉਹਨੂੰ ਸੁੰਦਰ ਮੰਨ ਵੀ ਲਵੇ ਪਰ ਜਿੰਨਾ ਚਿਰ ਉਹਦੀ ਮਾਂਗ ਮੋਤੀਆਂ ਦੇ ਸੰਧੂਰ ਨਾਲ ਸ਼ਿੰਗਾਰੀ ਨਾ ਜਾਵੇ ਸੁਹਾਗਣ ਨਹੀਂ ਬਣ ਸਕਦੀ । ਏਸੇ ਤਰ੍ਹਾਂ ਕੋਈ ਨਵਾਂ ਧਰਮ, ਨਵਾਂ ਮਜ਼੍ਹਬ, ਨਵੀਂ ਜਮਾਤ, ਭਾਰਤ ਦੇ ਕਿਸੇ ਹਿੱਸੇ ਵਿਚ ਵੀ ਜਨਮ ਲਵੇ ਜਦ ਤਕ ਬਨਾਰਸ ਦੀ ਮੋਹਰ ਨਾ ਲੱਗੇ ਸੁਹਾਗਣ ਨਹੀਂ ਮੰਨੀ ਜਾਂਦੀ ।

ਕਾਸ਼ੀ ਧਰਮਾਂ ਦਾ ਮਰਕਜ਼ ਏ, ਕਾਂਸ਼ੀ ਦੇ ਮੱਠ ਚਹੁੰ ਕੂੰਟਾਂ ਵਿਚ ਪ੍ਰਸਿੱਧ ਹਨ, ਚਹੁੰ ਧਾਮਾਂ ਵਿਚ ਕਾਂਸ਼ੀ ਦੀ ਉਸਤਤੀ ਹੁੰਦੀ ਹੈ। ਕਾਸ਼ੀ ਦਾ ਨਾਂ ਲੈ ਕੇ ਹਰ ਜਗ੍ਹਾ ਟੱਲ ਖੜਕਦੇ ਹਨ । ਗੁਰਾਂ ਦਾ ਕਾਫ਼ਲਾ, ਜੱਥਾ ਸੇਵਕਾਂ ਦਾ ਕਾਂਸ਼ੀ ਦੀ ਨਗਰੀ ਵਿਚ ਪੁੱਜਾ । ਅਸਥਾਨ ਉਨ੍ਹਾਂ ਗੁਰੂ ਕਾ ਬਾਗ ਈ ਚੁਣਿਆ । ਓਥੇ ਈ ਗੁਰੂ ਨਾਨਕ ਦੇਵ ਜੀ ਠਹਿਰੇ ਸਨ । ਉਨ੍ਹਾਂ ਦੇ ਕਈ ਸ਼ਰਧਾਲੂ ਸਨ । ਉਨ੍ਹਾਂ ਦੇ ਨਾਮ ਲੇਵਾ ਅਜੇ ਵੀ ਕਾਸ਼ੀ ਵਿਚ ਵੱਸਦੇ ਹਨ । ਕਬੀਰ ਪੰਥੀਆਂ ਦਾ ਡੇਰਾ ਕਾਸ਼ੀ, ਰਵੀਦਾਸੀਆਂ ਦਾ ਸਥਾਨ ਕਾਸ਼ੀ, ਗੁਰੂ ਕਾਸ਼ੀ, ਗੁਰੂ ਆਸ਼ਰਮ ਕਾਂਸ਼ੀ, ਬੁੱਤ ਘਾੜੇ ਤੇ ਬੁੱਤ ਸ਼ਿਕਨ ਵੀ ਇਥੇ । ਇਨ੍ਹਾਂ ਦੀ ਆਰਤੀ ਉਤਾਰਨ ਵਾਲੇ ਮੱਠ, ਆਸ਼ਰਮ, ਅਖਾੜੇ ਅਨੇਕਾਂ ਹਨ ਤੇ ਬੁੱਤ ਤੋੜਨ ਵਾਲੇ ਵੀ ਹਰਲ-ਹਰਲ ਕਰਦੇ ਫਿਰਦੇ ਹਨ । ਪਹਿਲਾਂ ਤੇ ਔਰੰਗਜ਼ੇਬ ਦੇ ਹੁਕਮ ਨਾਲ ਸ਼ਿਵ ਨਾਥ ਦਾ ਮੰਦਰ ਤੋੜਿਆ ਤੇ ਮਸਜਿਦ ਉਸਾਰੀ ਪਰ ਉਸੇ ਦੇ ਭਰਾ ਨੇ ਜਿਨੂੰ ਦਾਰਾ ਸ਼ਿਕੋਹ ਆਖਦੇ ਹਨ ਉਸ ਨੇ ਨੌਬਤਖ਼ਾਨਾ ਬਣਵਾਇਆ। ਲੋਕ ਆਖਦੇ ਹਨ ਦਾਰਾ ਓਥੇ ਉਪਨਿਸ਼ਦਾਂ ਦਾ ਤਰਜਮਾ ਕੀਤਾ ਕਰਦਾ ਸੀ । ਦੋਵੇਂ ਭਰਾ ਸੁਲਤਾਨਪੁਰ ਲੋਧੀ ਦੇ ਮਦਰੱਸੇ ਵਿਚ ਪੜ੍ਹੇ ਹੋਣ ਤੇ ਏਨੀ ਵੱਡੀ ਵਿੱਥ ਪੈ ਜਾਏ । ਇਹ ਗੱਲ ਉਹ ਜਾਣਦਾ ਸੀ ਕਿ ਹਿੰਦੁਸਤਾਨ ਵਿਚ ਹਿੰਦੂ ਧਰਮ ਖ਼ਤਮ ਨਹੀਂ ਹੋ ਸਕਦਾ, ਜਦ ਤਕ ਗੰਗਾ ਤੇ ਜਮਨਾ ਵਿਚ ਪਾਣੀ ਏ, ਉਨਾ ਚਿਰ ਏਸ ਧਰਮ ਦਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ । ਪਰ ਦਮਗਜੇ ਮਾਰਨ ਵਾਲੇ ਉਹਨੂੰ ਉਕਸਾਉਣ ਨਹੀਂ ਸਨ ਮੁੜਦੇ । ਬਾਦਸ਼ਾਹ ਸੀ, ਧੱਕੇਸ਼ਾਹੀ ਕਰ ਲੈਂਦਾ ਪਰ

ਮੰਦਰ ਤੋੜਨਾ ਉਹਨੂੰ ਬਹੁਤ ਮਹਿੰਗਾ ਪਿਆ । ਹਰ ਯਾਤਰੀ ਕਾਸ਼ੀ ਤੋਂ ਨਫ਼ਰਤ ਦੀ ਪੋਟਲੀ ਬੰਨ ਕੇ ਨਾਲ ਲੈ ਕੇ ਜਾਂਦਾ ।

ਉਸ ਨੇ ਹੁਕਮ ਦਿੱਤਾ ਤੇ ਹਾਕਮਾਂ ਨੇ ਉਹਨੂੰ ਆਪਣੀ ਮਰਜ਼ੀ ਨਾਲ ਵਰਤਿਆ, ਦੂਣ ਸਵਾਇਆ ਕਰ ਕੇ । ਏਸੇ ਗੜ੍ਹ ਵਿਚ ਗੁਰਾਂ ਦਾ ਡੇਰਾ ਆਣ ਲੱਥਾ । ਗੁਰਾਂ ਨੇ ਏਸ ਲਈ ਕਾਂਸ਼ੀ ਨੂੰ ਚੁਣਿਆ ਸੀ, ਕਾਂਸ਼ੀ ਸਰੋਤ ਸੀ, ਗੰਗਾ ਨਦੀ ਦੀਆਂ ਲਹਿਰਾਂ ਸਾਰੇ ਦੇਸ਼ ਵਿਚ ਪੈਗਾਮ ਪੁਚਾ ਦੇਂਦੀਆਂ ਹਨ । ਗੰਗਾ ਤੇ ਕਾਹਦੀ ਪਾਬੰਦੀ ਸੀ ? ਲਹਿਰਾਂ ਨੇ ਪੂਰੇ ਭਾਰਤਵਰਸ਼ ਵਿਚ ਨਫ਼ਰਤ ਦੀ ਲਹਿਰ ਫ਼ੈਲਾ ਦਿੱਤੀ । ਹਰ ਬੱਚਾ ਪੁਕਾਰ-ਪੁਕਾਰ ਆਖ ਰਿਹਾ ਸੀ ਕਿ ਇਹ ਹਕੂਮਤ ਜ਼ਾਲਮ ਏ, ਇਹ ਧਰਮ ਦੀ ਦੁਸ਼ਮਣ ਏ, ਵੈਰੀ ਹਿੰਦੂਆਂ ਦੀ । ਇਸਲਾਮ ਤਲਵਾਰ ਦੇ ਜ਼ੋਰ ਨਾਲ ਫੈਲੇਗਾ, ਜ਼ਰੂਰ ਫੈਲੇਗਾ । ਸਰਕਾਰੀ ਕਾਗਜ਼ਾਂ ਵਿਚ ਇਹਦਾ ਨਾਂ ਥਾਂ-ਥਾਂ ਲਿਖਿਆ ਜਾਵੇਗਾ ਤੇ ਫੇਰ ਇਕ ਐਸੀ ਹਵਾ ਝੁੱਲੇਗੀ ਕਿ ਫੱਟੀ ਪੋਚੀ ਜਾਏਗੀ । ਪੁੜੀਆਂ ਕਟੁੰਬ, ਕਬੀਲੇ ਵਾਲਿਆਂ ਖੋਲ੍ਹਣੀਆਂ ਸਨ, ਪੁੜੀਆਂ ਵਿਚ ਲਿਖਿਆ ਹੋਇਆ ਸੀ :

—ਮੰਦਰ ਢਾਹੁਣ ਵਾਲੇ ਮੁਗਲ ਹਕੂਮਤ ਦੇ ਹਾਕਮ ।

—ਮਾਲਾ ਨੂੰ ਤਸਥੀ ਦੀ ਸ਼ਕਲ ਦੇਣ ਵਾਲੇ ਮੁਗ਼ਲ ।

—ਦੁਪੱਟੇ ਲਾਹ ਕੇ ਬੁਰਕੇ ਪੁਆਉਣ ਵਾਲੇ ਮੁਗ਼ਲ ।

—ਤਿਲਕ ਪੂੰਝ ਕੇ ਨਿਮਾਜ਼ਾਂ ਪੜ੍ਹਾਉਣ ਵਾਲੇ ਮੁਗ਼ਲ ।

—ਰਾਮ-ਰਾਮ, ਸ਼ਿਵ-ਸ਼ਿਵ ਆਖਣ ਵਾਲਿਆਂ ਨੂੰ ਅੱਲ੍ਹਾ-ਅੱਲ੍ਹਾ ਪੜ੍ਹਾਉਣ ਵਾਲੇ ਮੁਗ਼ਲ ।

—ਦਰੋਪਦੀ, ਸੀਤਾ ਤੇ ਅਹਿੱਲਿਆ ਨੂੰ ਫ਼ਾਤਿਮਾ, ਆਬਿਦਾ, ਜ਼ੁਬੈਦਾ ਤੇ ਮਰੀਅਮ ਬਨਾਉਣ ਵਾਲੇ ਮੁਗ਼ਲ ।

—ਕੰਜਕਾਂ, ਦੇਵੀਆਂ ਨੂੰ ਹਰਮ ਵਿਚ ਲਿਆ ਕੇ ਬੇਹੁਰਮਤੀ ਕਰਨ ਵਾਲੇ ਮੁਗ਼ਲ।

—ਕੋਠਿਆਂ ਤੇ ਬੈਠੀਆਂ ਸੁੰਦਰੀਆਂ ਨੂੰ ਹਰਾਮ ਕਮਾਉਣ ਤੇ ਮਜਬੂਰ ਕਰਨ ਵਾਲੇ ਮੁਗ਼ਲ ।



## ੫੩

## ਗੁਰੂ ਕਾ ਬਾਗ

ਜਵਾਹਰੀ ਮਿਲ, ਭਾਈ ਰਾਮ ਰਾਏ, ਭਾਈ ਕ੍ਰਿਪਾਲ ਦਾਸ, ਸ਼ਿਭੂ ਨਾਥ, ਬਾਪੂ ਰਾਏ, ਸੇਠ ਦਲਪਤ ਰਾਏ, ਭਿਖਾਰੀ ਦਾਸ ਨੂੰ ਜਦ ਪਤਾ ਲੱਗਾ ਕਿ ਗੁਰਾਂ ਨੇ ਬਾਹਰ ਬਾਗ ਵਿਚ ਈ ਡੇਰਾ ਲਾ ਲਿਆ ਏ, ਬੜੀ ਚਿੰਤਾ ਹੋਈ । ਉਜਾੜ, ਕਾਸ਼ੀ ਨਗਰੀ ਤੋਂ ਦੂਰ, ਆਵਾਜਾਈ ਦੇ ਸਾਧਨ ਘੱਟ, ਗੰਗਾ ਇਸ਼ਨਾਨ ਦੀ ਤੰਗੀ, ਬੰਦਾ ਨਾ ਬੰਦੇ ਦੀ ਜ਼ਾਤ, ਲੋਕੀਂ ਉਥੇ ਡਰਦੇ ਨਹੀਂ ਸਨ ਜਾਂਦੇ । ਭੂਤਨਿਆਂ ਦਾ ਡੇਰਾ, ਚੁੜੇਲਾਂ ਦਾ ਘਰ । ਪਰ ਧੰਨ ਗੁਰੂ ਜਿਨ੍ਹਾਂ ਆਪਣਾ ਕਾਫ਼ਲਾ ਉਥੇ ਈ ਉਤਾਰਿਆ ।

—ਜਵਾਹਰੀ ਮਲ ਆਖਣ ਲੱਗਾ ਇਹ ਉਜਾੜ ਗੁਰੂ ਮਹਾਰਾਜ ਦੇ ਰਹਿਣ ਦੇ ਕਾਬਲ ਨਹੀਂ ।

—ਰਾਮ ਰਾਏ ਬੋਲਿਆ, ਸਾਨੂੰ ਡੁਬ ਮਰਨਾ ਚਾਹੀਦਾ ਏ, ਗੁਰੂ ਆਵੇ ਤੇ ਸਾਨੂੰ ਪਤਾ ਹੀ ਨਾ ਲੱਗੇ ।

—ਕ੍ਰਿਪਾਲ ਦਾਸ ਦੇ ਬੋਲ ਸਨ, ਸਾਡੀਆਂ ਪਲਕਾਂ ਤੇ ਬੈਠੇ ਗੁਰੂ, ਸਾਡੇ ਚੰਮ ਦੀਆਂ ਜੁੱਤੀਆਂ ਸਿਵਾਏ ਗੁਰੂ ।

—ਦਲਪਤ ਸੇਠ ਨੇ ਫ਼ਰਮਾਇਆ, ਮੇਰੇ ਘਰ ਉਤਾਰਾ ਕਰਵਾਓ ਗੁਰੂ ਦਾ, ਮੈਂ ਹਰ ਕਿਸਮ ਦੀ ਖ਼ਿਦਮਤ ਕਰਾਂਗਾ ।

—ਭਿਖਾਰੀ ਦਾਸ ਨੇ ਰੋਸ ਪ੍ਰਗਟ ਕੀਤਾ । ਹੁਣ ਗੁਰਾਂ ਨੂੰ ਆਖੇ ਕੌਣ ।

—ਬਾਪੂ ਰਾਏ ਦੇ ਬੋਲ ਉਭਰੇ, ਗੱਲ ਵਿਚ ਪੱਲਾ ਪਾ ਕੇ ਚਲੋ ਤੇ ਅਰਜ਼ ਕਰੋ ਕਿ ਨਗਰੀ ਵਿਚ ਗੁਰੂ ਜੀ ਚਲਣ ।

ਪਰ ਜਦੋਂ ਗੁਰੂ ਨਾਨਕ ਦੇ ਪਿਆਰੇ ਗੁਰੂ ਬਾਗ ਵਿਚ ਪਹੁੰਚੇ ਤਾਂ ਉਥੇ ਜੰਗਲ ਵਿਚ ਮੰਗਲ ਹੋ ਗਿਆ ਸੀ, ਲੰਗਰ ਤਿਆਰ ਹੋ ਰਿਹਾ ਸੀ, ਦੀਵਾਨ ਜੁੜਿਆ ਹੋਇਆ ਸੀ । ਸੰਗਤਾਂ ਦੀ ਭਰਮਾਰ ਸੀ, ਗੜਬੈਲਾਂ, ਰੱਥਾਂ, ਊਠਾਂ ਨੇ ਭਾਗ ਲਾਏ ਸਨ ਬਾਗ ਨੂੰ ।

—ਗੁਰੂ ਦੇਵ ਉਜਾੜ ਨਗਰੀ ਤੋਂ ਦੂਰ ਡੇਰਾ ਲਾਇਆ ਸਾਡੇ ਪ੍ਰੀਤਮ ਨੇ, ਬਨਾਰਸ ਦੀਆਂ ਸੰਗਤਾਂ ਲਈ ਡੁਬ ਮਰਨ ਦੀ ਥਾਂ ਏ । ਦਲਪਤ ਰਾਏ ਸੇਠ ਆਖ ਰਿਹਾ ਸੀ ।

—ਸਾਡਾ ਆਸ਼ਰਮ ਖ਼ਾਲੀ ਏ, ਅਸੀਂ ਬੜੇ ਚਾਹਵਾਨ ਆਂ, ਇਹ ਖ਼ਿਦਮਤ ਸਾਨੂੰ ਬਖਸ਼ੀ ਜਾਵੇ, ਅਸੀਂ ਬੜੀ ਦੇਰ ਦੇ ਚਾਹਵਾਨ ਸਾਂ । ਬਾਬੇ ਨਾਨਕ ਨੇ ਇਕ ਵੇਰ

ਜੋਤ ਜਗਾਈ ਤੇ ਮੁੜ ਕੇ ਉਹ ਜੋਤ ਆਈ ਨਹੀਂ । ਕਬੀਰ ਦੇ ਵਾਕ ਹਨ, ਜਗ ਤਾਰਨ ਬਾਬਾ ਆਇਆ, ਉਹਦੀ ਜੋਤ ਤੋਂ ਜੋਤ ਜਗੇਗੀ ਤੇ ਫੇਰ ਜਾਗੇਗਾ ਭਾਰਤ ਵਰਸ਼, ਕਰਮ ਕਾਂਡ ਦਾ ਭਾਂਡਾ ਫਿਰ ਚੁਰਾਹੇ ਵਿਚ ਭੱਜੇਗਾ । ਕਾਸ਼ੀ ਵਾਲੇ ਆਪਣੀ ਢੋਲਕੀ, ਚਾਦਰ ਵਿਚ ਲਪੇਟ ਕੇ ਰੱਖ ਲੈਣਗੇ, ਕਬੀਰ ਦੀ ਬਾਣੀ ਫਿਰ ਗਾਈ ਜਾਏਗੀ । ਨਾਨਕ ਦੀ ਬਾਣੀ ਨੂੰ ਲੋਕ ਸਰੂਰ ਨਾਲ ਗਾਉਣਗੇ, ਕਬੀਰ ਪੰਥੀ ਆਖ ਰਿਹਾ ਸੀ ।

—ਇਹ ਤੇ ਵੱਡੇ ਲੋਕ ਹਨ, ਅਸੀਂ ਚਮਾਰ ਹਾਂ, ਸਾਨੂੰ ਕੋਈ ਮੰਦਰ ਵਿਚ ਨਾ ਜਾਣ ਦੇਵੇ, ਗੰਗਾ ਤੇ ਸਾਡੇ ਘਾਟ ਵੱਖਰੇ, ਸਾਡੀ ਜਾਤ ਨੀਵੀਂ, ਪਹਿਰਾਵਾ ਵੱਖਰਾ, ਸਾਡੇ ਕੰਮ ਛੋਟੇ, ਸਾਨੂੰ ਕੌਣ ਗੱਲ ਲਾਵੇ ਰਵੀਦਾਸ ਦੇ ਭਗਤ ਨੇ ਆਖਿਆ ।

—ਤੁਸੀਂ ਸਾਰੇ ਆਪੋ ਆਪਣੀ ਜਗ੍ਹਾ ਸਚੇ ਹੋ, ਪਰ ਸਾਡੀ ਆਪਣੀ ਮਜਬੂਰੀ ਸੀ, ਸਾਨੂੰ ਏਥੇ ਈ ਰਹਿਣ ਦਿਓ, ਏਥੇ ਈ ਮੇਲਾ ਲੱਗੇਗਾ, ਸਤਿਸੰਗ ਹੋਣ ਦਿਓ, ਏਥੇ ਈ ਸਭ ਪੁਜਣਗੇ, ਸ਼ਬਦ ਦਾ ਕੋਠਾ ਕਾਂਸ਼ੀ ਏ, ਅਸੀਂ ਏਥੇ ਈ ਸ਼ਬਦ ਸੁਣਨ ਆਏ ਹਾਂ, ਤੇ ਆਪਣੇ ਸ਼ਬਦ ਸੁਣਾਣ, ਸਾਨੂੰ ਏਥੇ ਈ ਰਹਿਣ ਦਿਓ ।

ਸੰਗਤ ਜੁੜੀ ਬੈਠੀ ਸੀ, ਪੰਗਤ ਜੁੜਨ ਲੱਗੀ, ਕੀਰਤਨ ਹੋ ਰਿਹਾ ਸੀ, ਲੰਗਰ ਤਿਆਰ ਏ, ਅੱਜ ਏਥੇ ਈ ਆਨੰਦ ਲਿਆ ਜਾਵੇ ਤੇ ਕਲ੍ਹ ਤੁਸੀਂ ਜਿਥੇ ਆਖੋਗੇ ਉਥੇ ਈ ਚਲੇ ਚਲਾਂਗੇ । ਮਾਮਾ ਕ੍ਰਿਪਾਲ ਚੰਦ ਨੇ ਅਰਜ਼ ਕੀਤੀ ਸੰਗਤ ਅੱਗੇ ।

ਕੁਝ ਆਦਮੀ ਤਾਂ ਬੜੇ ਖੁਸ਼ ਹੋਏ ਤੇ ਕਈਆਂ ਨੂੰ ਮਹੁਰਕਾ ਤਾਪ ਚੜ੍ਹ ਗਿਆ। ਬ੍ਰਾਹਮਣਾਂ ਦੀ ਹਿੱਕ ਤੇ ਸੱਪ ਲੇਟੇ, ਸਾਰਿਆਂ ਨੇ ਢਿੱਡ ਨੂੰ ਵਜਾਇਆ । ਕਾਂਸ਼ੀ ਨਗਰੀ, ਦੇਵਤਿਆਂ ਦੀ ਨਗਰੀ, ਇਹ ਗੁਰੂ ਕੌਣ ਏ, ਇਕ ਬ੍ਰਾਹਮਣ ਆਖ ਰਿਹਾ ਸੀ ।

—ਤੇਰੇ ਢਿੱਡ ਵਿਚ ਕਿਉਂ ਸੂਲ ਉਠ ਪਿਆ ਏ, ਰੋਟੀ ਇਕੱਠਿਆਂ ਖਾਧਿਆਂ ਬੰਦਾ ਧਰਮ ਤੋਂ ਡਿੱਗ ਪੈਂਦਾ ਏ, ਰਵੀਦਾਸ ਦੇ ਚੇਲੇ ਆਖ ਰਹੇ ਸਨ ।

—ਆਸ਼ਰਮ ਬਣਾਓ, ਆਸ਼ਰਮ ਵਿਚ ਵੱਸੋ, ਦੂਜੇ ਨੂੰ ਵੀ ਵੱਸਣ ਦਿਓ, ਆਸ਼ਰਮ ਬਨਾਉਣ ਵਾਲੇ ਦੂਜੇ ਲੋਕ ਹਨ ਤੇ ਵੱਸਣ ਵਾਲੇ ਯਾਤਰੀ, ਫਿਰ ਜਾਤ ਪਾਤ ਕਾਹਦੀ ? ਜਦੋਂ ਜੰਮੇ ਸਾਉ ਜਾਤ ਦਾ ਫੱਟਾ ਲਾ ਕੇ ਜੰਮੇ ਸਾਉ । ਜਾਤਾਂ ਦੇ ਅਸੀਂ ਜਨਮਦਾਤਾ ਹਾਂ, ਸਭ ਭਰਾ ਹਨ, ਇਹ ਦੁਨੀਆਂ ਈ ਨਾਂ ਧਰਦੀ ਏ, ਕਿ ਤੂੰ ਫਲਾਣੀ ਜਾਤ ਦਾ ਏਂ ਤੇ ਤੂੰ ਫਲਾਣੀ ਜ਼ਾਤ ਦਾ ਏਂ । ਇਕ ਚੇਲਾ ਆਖ ਰਿਹਾ ਸੀ।

—ਹਕੂਮਤ ਅੱਗੇ ਕਿਹਦੀ ਮਜਾਲ ਏ ਸਿਰ ਚੁੱਕੇ ।

ਵਕਤ ਹੁਣ ਸਿਰ ਚੁੱਕਣ ਦਾ ਆ ਰਿਹਾ ਏ, ਰਲ ਕੇ ਬੈਠਣ ਦਾ । ਮਿੱਠੇ ਬੋਲ, ਬੋਲ ਪਰਾਣੀ, ਸਿਰ ਤੇ ਤਲਵਾਰ ਲਟਕ ਰਹੀ ਏ, ਬ੍ਰਾਹਮਣ ਦੇਵਤਾ ਹੁਣ ਤੇ ਸਮਝ ਜਾ :

ਮਨ ਮੋਤੀ ਉਰ ਦੂਧ ਰਸ ਇਨ ਕੇ ਯਹੀ ਸੁਭਾਓ,
ਫਾਟੇ ਸੇ ਫਿਰ ਨਾ ਮਿਲੈਂ ਕੋਟਨ ਕਰੋ ਉਪਾਓ ।



## ੫੪

## ਸ਼ਬਦ ਦਾ ਕੋਠਾ

—ਕੀਰਤਨ ਦੇ ਮਹਾਂਰਥੀ ਭਾਈ ਰਾਜਾ, ਭਾਈ ਮਣਸੂਦ, ਭਾਈ ਹਰਬਖ਼ਸ਼ ਤੇ ਭਾਈ ਗੁਲਾਬ ਆਪੋ ਆਪਣੇ ਆਸਣ ਤੇ ਜੰਮੇ ਹੋਏ ਸਨ । ਸੰਗਤ ਹੁੰਮ ਹੁੰਮਾ ਕੇ ਜੁੜੀ ਹੋਈ ਸੀ । ਇਉਂ ਜਾਪਦਾ ਸੀ ਜਿਵੇਂ ਸਾਰਾ ਬਨਾਰਸ ਆਣ ਢੁੱਕਿਆ ਹੋਵੇ।

ਇਕ ਕੋਹੜੀ ਰਿੜ੍ਹਦਾ-ਰਿੜ੍ਹਦਾ ਸੰਗਤ 'ਚ ਆ ਗਿਆ । ਰਹਿਣ ਵਾਲਾ ਕਾਂਸ਼ੀ ਦਾ ਈ ਜਾਪਦਾ ਸੀ । ਸਾਰੀ ਜਗ੍ਹਾ ਦੀ ਖ਼ਾਕ ਛਾਣ ਚੁੱਕਾ ਸੀ । ਮਜਬੂਰ, ਲਾਚਾਰ ਕੋਹੜੀ ਮੌਤ ਮੰਗ ਰਿਹਾ ਸੀ । ਭਲਾ ਮੰਗਿਆਂ ਵੀ ਕਦੀ ਮੌਤ ਮਿਲਦੀ ਏ ? ਮੰਗਿਆਂ ਦੌਲਤ ਮਿਲ ਸਕਦੀ ਏ । ਜ਼ਿੰਦਗੀ ਦੇ ਚਾਰ ਦਿਨ ਰੱਬ ਕੋਲੋਂ ਮੰਗੋ ਤੇ ਮਿਲ ਜਾਣਗੇ ਪਰ ਮੌਤ ਕਦੀ ਨਹੀਂ ਦਿੰਦਾ ਰੱਬ । ਕੋਹੜੀ ਜ਼ਿੰਦਗੀ ਤੋਂ ਉਕਤਾਇਆ ਹੋਇਆ ਸੀ ਕਿਤੇ ਡੁੱਬ ਮਰਨਾ ਚਾਹੁੰਦਾ ਸੀ । ਉਸ ਇਕ ਵਾਰ ਗੰਗਾ 'ਚ ਛਾਲ ਮਾਰਨ ਦੀ ਜੁਰਅੱਤ ਵੀ ਕੀਤੀ ਪਰ ਗੰਗਾ ਨੇ ਉਸ ਨੂੰ ਨਾ ਝੱਲਿਆ । ਐਵੇਂ ਗਠੜੀ ਜਿਹੀ ਬਣਿਆ ਗੁਨਾਹਾਂ ਦੀ ਪੰਡ ਸਿਰ ਤੇ ਚੁੱਕੀ ਫਿਰਦਾ ਸੀ । ਜਦੋਂ ਸਾਰੇ ਦਰ ਬੰਦ ਹੋ ਗਏ ਤਾਂ ਕਿਸੇ ਆਖਿਆ ਪੰਜਾਬ ਤੋਂ ਗੁਰੂ ਆਏ ਨੇ ਚੰਦਰਿਆ ! ਉਥੇ ਜਾ ਕੇ ਵੇਖ ਸ਼ਾਇਦ ਤੇਰਾ ਬਦਨ ਚੰਦਨ ਵਰਗਾ ਹੋ ਜਾਏ ।

ਕੋਹੜੀ ਦਰਬਾਰ ਵਿਚ ਆ ਗਿਆ । ਹੱਥ ਜੋੜ ਕੇ ਅਰਜ਼ ਕਰਨ ਲੱਗਾ-ਸਤਿਗੁਰ ਮੇਰੀ ਜੂਨ ਕੱਟੋ ਹੁਣ ਮੈਂ ਜਿਉਣਾ ਨਹੀਂ ਚਾਹੁੰਦਾ । ਮੌਤ ਮੰਗਦਾ ਹਾਂ, ਮੌਤ ਮੈਥੋਂ ਦੂਰ ਭੱਜਦੀ ਹੈ । ਦਰਦਾਂ ਨਾਲ ਕੁਰਲਾਹਟ ਪੈ ਰਹੀ ਹੈ । ਕਦੀ ਕਿਸੇ ਦਰੱਖ਼ਤ ਛਾਵੇਂ ਤੇ ਕਦੀ ਛੱਪੜ ਦੇ ਕੰਢੇ ਤੇ ਕਦੀ ਗੰਗਾ ਘਾਟ ਤੇ ਰਾਤ ਕੱਟਦਾ ਹਾਂ । ਕੋਈ ਮਕਾਨ ਤੇ ਛੱਪਰ ਥੱਲੇ ਈ ਨਹੀਂ ਬਹਿਣ ਦਿੰਦਾ । ਇਕ ਉਲਾਂਘ ਪੁੱਟ ਨਹੀਂ ਸਕਦਾ। ਕੋਈ ਤਰਸ ਖਾ ਕੇ ਟੁੱਕ ਸੁੱਟ ਜਾਵੇ ਜਿੱਦਾਂ ਕੁੱਤੇ ਨੂੰ ਰੋਟੀ ਪਾਈਦੀ ਹੈ, ਖਾ ਲੈਂਦਾ

ਹਾਂ ਢੀਠ ਬਣ ਕੇ । ਭੁੱਖਿਆਂ ਰਾਤ ਲੰਘਦੀ ਨਹੀਂ । ਭੁੱਖਿਆਂ ਰੱਬ ਯਾਦ ਨਹੀਂ ਆਉਂਦਾ । ਕੋਹੜੀ ਲਿਲੜੀਆਂ ਲੈ ਰ੍ਹਿਹਾ ਸੀ ।

ਸਤਿਗੁਰ ਮਿਹਰ ਦੀ ਮਹਿਮਾ ਵਿਚ ਆਏ । ਫ਼ਰਮਾਇਆ—ਲੋਕ ਤੇ ਮਰਨਾ ਨਹੀਂ ਚਾਹੁੰਦੇ ਤੂੰ ਕਿਉਂ ਮਰਨਾ ਚਾਹੁੰਦਾ ਏ । ਮਹਾਂਪੁਰਖਾ ! ਇਹ ਗੱਲ ਪਹਿਲਾਂ ਸੋਚਣੀ ਸੀ ।

ਮਰਨਾ ਬੜਾ ਮੁਸ਼ਕਲ ਏ ਪਰ ਮੇਰਾ ਜਿਊਣਾ ਬੜਾ ਮੁਸ਼ਕਲ ਏ ।

—ਭਲਿਆ ਲੋਕਾ ! ਮਰਨਾ ਕੋਈ ਮੁਸ਼ਕਲ ਨਹੀਂ, ਜਿਊਣਾ ਬੜਾ ਮੁਸ਼ਕਲ ਏ।

—ਜੇ ਤੇਰਾ ਕੋਹੜ ਹਟ ਜਾਏ ਤੇ ਫਿਰ ਵੀ ਮਰੇਂਗਾ ?

—ਫੇਰ ਮਰਨਾ ਕੋਈ ਅਕਲਮੰਦੀ ਨਹੀਂ, ਫਿਰ ਤਾਂ ਜਿਊਣ ਨੂੰ ਜੀ ਕਰੇਗਾ । ਇਹ ਤਾਂ ਮੇਰੇ ਪਾਪ ਦੀ ਸਜ਼ਾ ਹੈ ।

—ਮਹਿਸੂਸ ਕਰਦਾ ਹੈਂ, ਪਾਪ ਚੇਤੇ ਨੀ ?

—ਮੈਂ ਤੇ ਹੁਣ ਕੰਨਾਂ ਨੂੰ ਹੱਥ ਲਾ ਰਿਹਾ ਹਾਂ, ਕਦੀ ਪਾਪ ਦੇ ਨੇੜੇ ਵੀ ਨਹੀਂ ਜਾਵਾਂਗਾ ।

—ਗੁਰੂ ਮਿਹਰ ਕਰਨ ਤੇਰਾ ਕੁਸ਼ਟ ਦੂਰ ਹੋ ਜਾਏ । ਨਾਮ ਜਪ, ਬੰਦੇ, ਨਾਮ ਜਪ ।

—ਸਤਿਗੁਰੂ ! ਜਿਸਮ ਵਿਚੋਂ ਚੀਸਾਂ ਨਿਕਲ ਰਹੀਆਂ ਨੇ । ਸਾਹ ਨਿਕਲਦਾ ਨਹੀਂ । ਦਮ ਰਲਦਾ ਨਹੀਂ, ਨਾਮ ਕਿਵੇਂ ਜਪਾਂ ?

—ਅੱਛਾ ਕੀਰਤਨ ਸੁਣ ਨਾਮ ਜਪਣਾ ਵੀ ਆ ਜਾਊ ।

ਸਾਖੀਕਾਰ ਆਖਦੇ ਹਨ ਰਾਜਾ, ਮਣਸੂਦ, ਹਰਬਖ਼ਸ਼ ਤੇ ਗੁਲਾਬ ਨੇ ਸਰੰਦੇ ਦੀਆਂ ਤਾਰਾਂ ਤੇ ਗਜ਼ ਫੇਰਿਆ । ਕੀਰਤਨ ਆਰੰਭ ਹੋਇਆ ਬੋਲ ਸਨ :

ਹਰਿ ਕੋ ਨਾਮੁ ਸਦਾ ਸੁਖਦਾਈ ॥
ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥੧॥ਰਹਾਉ॥
ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ ॥
ਤਾ ਕੋ ਦੂਖੁ ਹਰਿਓ ਕਰਣਾ ਮੈ ਅਪਨੀ ਪੈਜ ਬਢਾਈ ।
ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾਕਉ ਭਇਓ ਸਹਾਈ ॥
ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ ।

—ਸਾਖੀਕਾਰ ਆਖਦੇ ਹਨ ਸਤਿਗੁਰਾਂ ਫ਼ਰਮਾਇਆ ਭਲਿਆ ਲੋਕਾ ! ਜਦੋਂ ਨਾਮ ਜਪਣ ਦਾ ਵੇਲਾ ਸੀ ਉਦੋਂ ਹਵਾ ਵਿਚ ਤਲਵਾਰਾਂ ਮਾਰਦਾ ਰਿਹਾ ਸੈਂ । ਪਰ ਹੁਣ ਵੀ ਜੇ ਤੂੰ ਨਾਮ ਜਪੇਂ ਤਾਂ ਤੇਰੀ ਦਰਦ, ਚੀਸਾਂ, ਬੁੱਕ-ਬੁੱਕ ਵਗਦੀ ਪਾਕ ਬੰਦ ਹੋ ਸਕਦੀ ਹੈ ।

ਕੀਰਤਨ ਖ਼ਤਮ ਹੋਇਆ । ਆਖਣ ਵਾਲੇ ਆਖਦੇ ਹਨ ਕਿ ਕੋਹੜੀ ਦੀ ਦਰਦ ਬੰਦ ਹੋ ਗਈ । ਲੋਕਾਂ ਚੁੱਕ ਕੇ ਵਹਿੰਗੀ ਵਿਚ ਪਾ ਲਿਆ ਤੇ ਗੰਗਾ ਕੰਢੇ ਲੈ ਗਏ। ਗੁਰਾਂ ਦੇ ਹੁਕਮ ਮੁਤਾਬਕ ਉਸ ਨੂੰ ਖ਼ੂਬ ਮਲ-ਮਲ ਕੇ ਨੁਹਾਇਆ ਗਿਆ ਗੰਗਾ ਜਲ ਨਾਲ । ਸਾਰੀ ਪਾਕ ਸਾਫ਼ ਹੋ ਗਈ । ਲਗਾਤਾਰ ਇਸੇ ਤਰ੍ਹਾਂ ਚਾਰ ਦਿਨ ਕੀਤਾ ਗਿਆ ।

ਪਾਕ ਤੋਂ ਸਾਫ਼ ਹੋ ਗਿਆ, ਦਰਦ ਹਵਾ ਹੋ ਗਈ, ਕੋਹੜ ਹੌਲੀ-ਹੌਲੀ ਜਾਂਦਾ ਰਿਹਾ, ਹੁਣ ਕੋਹੜੀ ਆਪਣੀ ਸੁਰ ਵਿਚ ਗਾ ਰਿਹਾ ਸੀ:—

ਹਰਿ ਕੋ ਨਾਮ ਸਦਾ ਸੁਖਦਾਈ ॥

ਮਾਲਾ ਨਾਮ-ਸਿਮਰਨ । ਲਾਲਸਾ ਇਕ ਵਾਰ ਤਜੋ ਤਾਂ ਸਹੀ ਤੇ ਫਿਰ ਇਥੋਂ ਦੁੱਖ, ਦਰਦ, ਰੋਗ, ਤਕਲੀਫ਼ ਕਿਵੇਂ ਬੰਦੇ ਕੋਲੋਂ ਨੌਂ-ਨੌਂ ਕੋਹ ਦੂਰ ਭੱਜਦੇ ਹਨ ।

ਹੁਣ ਕੋਹੜੀ ਨੂੰ ਗੁਰੂ ਨੇ ਮਾਇਆ ਦੇ ਗੱਫੇ ਦਿੱਤੇ । ਵਿਉਪਾਰੀ ਪੁੱਤ ਸੀ ਫਿਰ ਹਟਵਾਣੀਆ ਹੋ ਗਿਆ । ਗੁਰੂ ਦਾ ਸੇਵਕ ਹੋ ਕੇ ਗੁਰੂ ਦੇ ਨਾਂ ਦਾ ਢੰਡੋਰਾ ਦਿੰਦਾ ਫਿਰਦਾ :

ਹਰਿ ਕੋ ਨਾਮੁ ਸਦਾ ਸੁਖਦਾਈ ।



## ੫੫

## ਗੰਗਾ ਦੀ ਧਾਰਾ

ਜ਼ਾਤ ਨਾ ਪੂਛੋ ਸਾਧੂ ਕੀ, ਪੂਛ ਲੀਜੇ ਗਿਆਨ ।

ਮੋਲ ਕਰੋ ਤਲਵਾਰ ਕਾ, ਪੜਾ ਰਹਿਨੇ ਦੋ ਮਿਆਨ ।

ਇਕ ਬ੍ਰਾਹਮਣ ਦੂਜੇ ਨੂੰ ਆਖਣ ਲੱਗਾ ਮੂਰਖਾ ! ਤੂੰ ਕੀ ਲੈਣਾ ਹੈ ਜ਼ਾਤ ਪੁੱਛ ਕੇ ਉਨ੍ਹਾਂ ਦੇ ਕੰਮ ਵੇਖੋ । ਕੀ ਉਨ੍ਹਾਂ ਨੂੰ ਧਰਮ ਨਾਲ ਹਮਦਰਦੀ ਏ, ਦੇਸ਼ ਨਾਲ

ਪਿਆਰ ਏ । ਉਹ ਸ੍ਰਿਸ਼ਟੀ ਦੇ ਭਲੇ ਲਈ ਸੋਚਦੇ ਹਨ । ਸਾਧ ਦੀ ਜ਼ਾਤ ਨਹੀਂ ਪੁੱਛੀਦੀ । ਉਹਦੇ ਇਲਮ ਦੀ ਜਾਂਚ ਹੋ ਸਕੇ ਤਾਂ ਕਰ ਲਉ । ਕੱਪੜਿਆਂ ਵੱਲ ਨਾ ਵੇਖੋ । ਮੰਦਰ ਦੀਆਂ ਇੱਟਾਂ ਮਸਜਿਦ ਨੂੰ ਲੱਗ ਗਈਆਂ । ਤੁਹਾਡੇ ਵਿਚੋਂ ਕਿਸੇ ਨੂੰ ਤਰੇਲੀਆਂ ਤੇ ਨਹੀ ਨਾ ਆਈਆਂ । ਇਹ ਪੰਜਾਬ ਦੇ ਵਾਸੀ ਨੇ ਇਨ੍ਹਾਂ ਨੂੰ ਦੁੱਖ ਤੇ ਹੈ, ਕਲੇਸ਼ ਤੇ ਹੈ ਗੱਲ ਤੇ ਕਰਦੇ ਨੇ । ਹਕੂਮਤ ਨਾਲ ਕੜਿੰਗੜੀਆਂ ਤੁਸਾਂ ਈ ਪਾਉਣੀਆਂ ਨੇ । ਪੰਜਾਬ ਵਾਲਿਆਂ ਦੇ ਜੋ ਅੰਦਰ ਏ ਉਹੋ ਈ ਬਾਹਰ ਹੈ । ਗੁਰੂ ਸਾਡੇ ਘਰ ਆਏ ਨੇ ਸਾਡੇ ਮਹਿਮਾਨ ਹਨ । ਖ਼ਿਦਮਤ ਕਰੀਏ ਜਿੰਨੀ ਬਣ ਆਏ।

ਦੂਜੇ ਬ੍ਰਾਹਮਣ ਦੀ ਤਸੱਲੀ ਛੇਤੀ ਹੋ ਗਈ ਬੋਲਿਆ–ਮੈਂ ਗ਼ਲਤ ਸਾਂ ਤੁਸੀਂ ਸੱਚੇ ਓ । ਅਸਲ 'ਚ ਮੈਂ ਉਨ੍ਹਾਂ ਪੰਡਿਆਂ ਦੇ ਹੱਥੀਂ ਚੜ੍ਹ ਗਿਆ ਸਾਂ ਜਿਹੜੇ ਖ਼ਾਲ਼ੀ ਲਿਫਾਫੇਬਾਜ਼ ਨੇ । ਉਨ੍ਹਾਂ ਨੂੰ ਰੋਟੀ ਦੇ ਲਾਲੇ ਪਾਏ ਹੋਏ ਨੇ । ਮੰਦਰ ਹੀ ਤਾਂ ਉਨ੍ਹਾਂ ਦਾ ਰਿਜ਼ਕ ਦਾਤਾ ਏ । ਜੇ ਮੰਦਰ ਈ ਨਾ ਰਿਹਾ ਤਾਂ ਉਨ੍ਹਾਂ ਦੇ ਪੁੱਤ ਪੋਤਰੇ ਬਗਲ਼ੀਆਂ ਪਾ ਮੰਗਦੇ ਫਿਰਨਗੇ । ਗੁਰੂ ਦੀ ਬਾਣੀ ਸੁਣੋ ਜੇ ਕੁਝ ਗ੍ਰਹਿਣ ਹੋ ਸਕੇ ਤਾਂ ਗ੍ਰਹਿਣ ਕਰੋ ਕਿਸੇ ਨੂੰ ਨਿੰਦੋ ਨਾ, ਮੰਦਾ ਨਾ ਆਖੋ । ਇਹ ਲੋਕ ਬੰਦੇ ਚੰਗੇ ਹਨ । ਕਿਤੇ ਰੱਤੀ ਭਰ ਫ਼ਰੇਬ ਨਹੀਂ ਇਨ੍ਹਾਂ ਵਿਚ । ਕਿਤੇ ਵੇਖਿਆ ਦਾਗ ਇਨ੍ਹਾਂ ਦੀ ਚਿੱਟੀ ਚਾਦਰ ਤੇ । ਦੁੱਧ-ਪੱਥਰੀ ਵਰਗੇ ਸਫ਼ੈਦ ਕੱਪੜੇ, ਕੰਵਲ ਦੇ ਫੁੱਲ ਵਰਗੇ ਦਸਤਾਰੇ।

ਇਕ ਨਸ਼ੇ ਵਿਚ ਪੁਜਾਰੀ ਆਖ ਰਿਹਾ ਸੀ : ਹਿੰਦੂ ਰਹਿ ਕੇ ਕਿਹੜੀਆਂ ਬਾਰਾਂਦਰੀਆਂ ਵਿਚ ਸੌਣ ਨੂੰ ਮਿਲ ਜਾਣਾ ਏ । ਮੁਸਲਮਾਨ ਹੋ ਜਾਉ, ਬੋਦੀ ਕਟਾਉ, ਸੁੰਨਤ ਕਰਾਉ, ਬੇਗਮਾਂ ਦੀ ਸੇਜ ਮਾਣੋਂ, ਸਰਕਾਰ ਦਾ ਮਾਲ ਛੱਕੋ ਤੇ ਢਿੱਡ ਤੇ ਹੱਥ ਫੇਰੋ ।

ਗੰਗਾ ਦੀ ਧਾਰ ਤੇ ਬੈਠ ਕੇ ਸ਼ਬਦ ਦੇ ਤੀਰ ਚਲਾਉ, ਸ਼ਬਦ ਦੇ ਸ਼ਸਤਰ ਮਾਰੋ, ਸ਼ਬਦ ਦੀਆਂ ਬੇੜੀਆਂ ਤਾਰੋ । ਸ਼ਬਦ ਲਹਿਰਾਂ ਦੇ ਕੰਧਾੜੇ ਚੜ੍ਹ ਗਿਆ ਫਿਰ ਜਾਗ੍ਰਤੀ ਨਾ ਆਏ ਨਾ ਮੁਮਕਿਨ । ਇਹ ਵੀ ਇਕ ਚੁਨੌਤੀ ਏ । ਇਹ ਇਕ ਮਹਾਂਯੁੱਗ ਦੇ ਪੁੰਨ ਦੇ ਬਰਾਬਰ ਏ । ਸ਼ਬਦਾਂ ਦਾ ਕ੍ਰਿਸ਼ਮਾ ਵੇਖਣਾ । ਸ਼ਬਦ ਵਿਚ ਬੜੀ ਸ਼ਕਤੀ ਏ । ਸ਼ਬਦ ਦਾ ਭਾਵੇਂ ਕੋਈ ਆਕਾਰ ਨਹੀਂ ਪਰ ਸ਼ਬਦ ਦਾ ਰਚਿਆ ਮਹਾਂਭਾਰਤ ਕੋਈ ਸ਼ਾਂਤ ਨਹੀਂ ਕਰ ਸਕਦਾ । ਜਦੋਂ ਵੀ ਕਰੂ ਸ਼ਬਦ ਹੀ ਕਰੂ । ਸ਼ਬਦ ਸਾਰੇ ਜਹਾਨ ਦੀ ਜਾਨ ਏ । ਸ਼ਬਦ ਗੁਰੂ ਏ, ਸ਼ਬਦ ਦੇਵਤਾ ਏ । ਇਹ ਗੱਲ ਆਖ ਰਿਹਾ ਸੀ ਮਤੀ ਦਾਸ ।

ਸਤੀਦਾਸ ਨੇ ਆਖਿਆ–ਹਿੰਦੂ ਤੇ ਹੁਣ ਬੱਕਰੀਆਂ ਦਾ ਵਾੜਾ ਹਨ ਇਕ ਬਗਿਆੜ ਹੀ ਕਾਫੀ ਹੈ । ਅਫ਼ਸੋਸ ਜੇ ਸਾਰੀਆਂ ਬੱਕਰੀਆਂ ਇਕੱਠੀਆਂ ਹੋ ਕੇ

ਨਿੱਛਾਂ ਮਾਰ ਦੇਣ ਤਾਂ ਬਘਿਆੜ ਹਵਾ ਵਿਚ ਉੱਡ ਜਾਏਗਾ ਪਰ ਉਨ੍ਹਾਂ ਨੂੰ ਸਮਝਾਏ ਕਿਹੜਾ । ਅਸਾਂ ਤੇ ਇਹ ਗੱਲ ਸਮਝ ਲਈ ਏ । ਮਰਨਾ ਇਕ ਦਿਨ ਸਭ ਨੇ ਹੈ। ਚਾਰ ਦਿਨ ਜੀਉ ਤੇ ਸ਼ੇਰ ਵਾਂਗ । ਗਿੱਦੜ ਦਾ ਜਿਉਣਾ ਵੀ ਕੋਈ ਜਿਉਣਾ ਹੈ । ਦੋ ਪੈਰ ਘੱਟ ਚੱਲੋ ਸੱਜਣੋ, ਪਰ ਚੱਲੋ ਮਟਕ ਦੇ ਨਾਲ । ਸਾਥ ਖੂਬ ਮਿਲ ਗਿਆ ਏ । ਪੰਜਾਬ ਵਾਲੇ ਹੀ ਮੁਗਲਾਂ ਦੀ ਸੰਘੀ ਨੱਪ ਸਕਦੇ ਹਨ । ਰਾਜਪੂਤ ਇਸ ਲਈ ਗਲ ਨਹੀਂ ਪੈਂਦੇ ਕੋਈ ਫੁੱਫੜ, ਕੋਈ ਭਣਵਈਆ ਤੇ ਕੋਈ ਜੁਆਈ । ਕੀਹਦੀ ਧੌਣ ਤੇ ਤਲਵਾਰ ਰੱਖਣ ? ਕੀਹਨੂੰ ਰੰਡੀ ਕਰਨ ਤੇ ਕੀਹਨੂੰ ਸੁਹਾਗਣ ਰਹਿਣ ਦੇਣ ? ਪੰਜਾਬ ਨੇ ਹੀ ਟੱਲੀ ਬੰਨ੍ਹਣੀ ਏ ਬਿੱਲੀ ਦੇ ਗਲ ਵਿਚ ।

ਉਦੈ ਸਿੰਘ ਰਾਠੌਰ ਨੇ ਤਾੜਨਾ ਕੀਤੀ । ਗੰਗਾ ਦੇ ਤੱਟ ਤੇ ਦੀਵਾਨ ਲੱਗ ਗਿਆ ਸੰਗਤ ਜੁੜੀ ਬੈਠੀ ਸੀ। ਪੰਡਤ, ਵਿਦਵਾਨ, ਬੁੱਧੀਜੀਵੀ ਬ੍ਰਾਹਮਣ ਸਾਰੇ ਹੀ ਅੱਜ ਇਕੱਠੇ ਹੋਏ ਸਨ :

ਜੋ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰ ਧਰ ਤਲੀ ਗਲੀ ਮੋਰੀ ਆਉ ॥
ਇਹ ਅਕੀਦਾ ਹੈ ਪੰਜਾਬ ਦੇ ਗੁਰੂਆਂ ਦਾ ॥

ਸ਼ਬਦ ਗਾਇਆ ਜਾ ਰਿਹਾ ਸੀ ਰਾਗੀ ਰਾਗ ਦੀਆਂ ਸ਼ੁੱਧ ਤਾਨਾਂ ਲਾ ਰਹੇ ਸਨ। ਗੁਰਾਂ ਨੇ ਫ਼ਰਮਾਇਆ :

ਚੰਦਨ ਪਰੋ ਚਮਾਰ ਕੈ, ਨਿਤ ਉਠ ਚੀਰਤ ਚਾਮ ॥
ਕਹੁ ਚੰਦਨ ਕੈਸੀ ਭਈ, ਪਰੋ ਨੀਚ ਸੇ ਕਾਮ ॥

ਚੰਦਨ ਮੰਦਰਾਂ ਵਿਚ ਦੇਵਤੇ ਦੇ ਮਸਤਕ ਤੇ ਚੜ੍ਹਦਾ ਏ । ਚੰਦਨ ਜਿਹੜਾ ਪੂਜਾ ਪਾਠ ਦੇ ਕੰਮ ਆਉਂਦਾ ਏ । ਚੰਦਨ ਜਿਹੜਾ ਸੱਜ-ਵਿਆਹੀ ਵਹੁਟੀ ਤੇ ਲਾੜੇ ਦੇ ਮੱਥੇ ਲਾਇਆ ਜਾਂਦਾ ਏ । ਚੰਦਨ ਜਿਹੜਾ ਤੇਲ ਅਤਰ, ਚਮੇਲੀ, ਗੁਲਾਬ ਤੇ ਮੋਤੀਏ ਦੇ ਅਤਰ ਤੋਂ ਵੀ ਕੀਮਤੀ ਹੁੰਦਾ ਹੈ ਉਸੇ ਚੰਦਨ ਦਾ ਤਖ਼ਤ, ਚਮਾਰ ਦੇ ਘਰ ਪਿਆ ਹੋਇਆ ਹੈ ਤੇ ਉਹ ਚਮਾਰ ਉਸੇ ਤੇ ਚਮੜਾ ਛਿੱਲਦਾ ਹੈ । ਹੁਣ ਦੱਸੋ ਮਸਜਿਦ ਦੇ ਗੁਆਂਢ ਤੁਹਾਡੀ ਸੁੱਚ ਕਿੱਥੇ ਗਈ । ਪਰਛਾਵੇਂ ਤੋਂ ਡਰਨ ਵਾਲਿਓ ਅੱਜ ਗੱਲ ਕਰੋ । ਬੰਦੇ ਨੂੰ ਬੰਦੇ ਤੋਂ ਨਫ਼ਰਤ ਨਹੀਂ ਕਰਨੀ ਚਾਹੀਦੀ । ਕੁਦਰਤ ਜਦੋਂ ਬੰਦਾ ਘੜਦੀ ਏ ਉਹਦੇ ਔਜ਼ਾਰ ਇਕੋ ਜਿਹੇ ਹੁੰਦੇ ਹਨ । ਬੁੱਤ ਘਾੜੇ ਨੇ ਕਦੀ ਔਜ਼ਾਰ ਨਹੀਂ ਬਦਲੇ । ਬੁੱਤ ਤਰਾਸ਼ ਆਪਣੀ ਮੂਰਤੀ ਕਦੀ ਮਾੜੀ ਨਹੀਂ

ਬਣਾਉਂਦਾ । ਮਾਂ ਬੱਚਾ ਜਣਨ ਵੇਲੇ ਗੰਗਾ ਇਸ਼ਨਾਨ ਨਹੀਂ ਕਰਦੀ ਉਸ ਬੱਚੇ ਨੂੰ ਜੇ ਗੰਗਾ ਵਿਚ ਇਸ਼ਨਾਨ ਕਰਾ ਦਿੱਤਾ ਤਾਂ ਉਹ ਹਿੰਦੂ ਜੇ ਉਸ ਆਬੇ-ਜ਼ਮ ਜ਼ਮ ਵਿਚ ਗੁਸਲ ਕਰ ਲਿਆ ਤਾਂ ਉਹ ਮੁਸਲਮਾਨ । ਇਹ ਵਿਚਾਰ ਜੈਤੇ ਦੇ ਸਨ'।

ਸਤਿਗੁਰਾਂ ਆਖਰੀ ਇਕ ਸਲੋਕ ਪੜ੍ਹ ਕੇ ਦੀਵਾਨ ਦੀ ਸਮਾਪਤੀ ਕਰ ਦਿੱਤੀ:

ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥

ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨ ।

ਆਉ ਮਿੱਤਰੋ ! ਰਲ ਕੇ ਬੈਠੀਏ ਤੇ ਗੰਗਾ ਦੀ ਧਾਰਾ ਦੀ ਸਹੁੰ ਚੁੱਕੀਏ ਅਸਾਂ ਇਹ ਜ਼ਾਲਮ, ਨਿਰਦਈ ਤੇ ਬੇਈਮਾਨ ਸਰਕਾਰ ਨਹੀਂ ਰਹਿਣ ਦੇਣੀ, ਅਸਾਂ ਜ਼ੁਲਮ ਸਹਿਣਾ ਨਹੀਂ, ਜ਼ੁਲਮ ਹੋਣ ਨਹੀਂ ਦੇਣਾ । ਫੂਹੀ-ਫੂਹੀ ਤਲਾਬ ਭਰਦਾ ਹੈ । ਇਕ-ਇਕ ਪਿੰਡ ਵਿਚੋਂ ਇਕ-ਇਕ ਬੰਦਾ ਨਿੱਤਰੇ ਤੇ ਫਿਰ ਹਕੂਮਤ ਤੁਹਾਡੀ ਏ । ਸਿਰਫ ਭੈਅ ਕੱਢੋ ਬਸ ਇਸੇ ਦੀ ਲੋੜ ਹੈ ।

ਸਤਿਗੁਰਾਂ ਨੇ ਗੰਗਾ ਦੀਆਂ ਧਾਰਾਵਾਂ ਨੂੰ ਨਮਸਕਾਰ ਕਰ ਦਿੱਤੀ । ਮੈਂ ਉਸ਼ ਸਰਬ-ਸ਼ਕਤੀਮਾਨ ਅੱਗੇ ਸੀਸ ਝੁਕਾਉਂਦਾ ਹਾਂ ਜਿਸ ਸਾਨੂੰ ਸਾਰਿਆਂ ਨੂੰ ਪੈਦਾ ਕੀਤਾ ਹੈ । ਉਹ ਇਕੋ ਈ ਹੈ ਉਹਦਾ ਹੋਰ ਕੋਈ ਸ਼ਰੀਕ ਨਹੀਂ । ਗੁਰੂ ਦੇ ਬੋਲ ਹੌਲੀ-ਹੌਲੀ ਮੱਧਮ ਹੋ ਗਏ । ਇਕ ਪਾਸਿਓਂ ਆਵਾਜ਼ ਆ ਰਹੀ ਸੀ—ਬਮ, ਬਮ ਭੋਲੇ—ਜੈ ਸ਼ਿਵ ਸ਼ੰਕਰ—ਜੈ ਮਹਾਂਦੇਵ ।



## ੫੬

## ਮਹਿਮਾ ਗੰਗਾ ਮਈਆ ਦੀ

ਬਨਾਰਸ ਦੇ ਪੰਜ ਮਸੰਦ ਸਨ, ਪੰਜਾਂ ਵਿਚ ਪਰਮੇਸ਼ਰ ਏ । ਪੰਜੇ ਦੇ ਪੰਜੇ ਗੁਰਮੁਖ ਸਿੱਖ ਸਨ, ਉਨ੍ਹਾਂ ਦੇ ਬਲ ਬੋਤੇ ਨਾਲ ਸਿੱਖੀ ਕਾਇਮ ਸੀ ।

—ਜੌਹਰੀ ਮਲ ਦਾ ਖ਼ਿਆਲ ਸੀ, ਗੰਗਾ ਦੀ ਮਹਿਮਾ, ਗੰਗਾ ਦਾ ਬਿਆਨ, ਗੰਗਾ ਦਾ ਪ੍ਰਕਾਸ਼, ਗੰਗਾ ਮਈਆ ਦਾ ਕੁੰਡ, ਗੰਗਾ ਦਾ ਇਸ਼ਨਾਨ ਮਹਾਨ, ਤੇ ਏਸੇ ਲਈ ਹਰ ਪੁਰਸ਼ ਨੂੰ ਗੰਗਾ ਇਸ਼ਨਾਨ ਕਰਨਾ ਚਾਹੀਦਾ ਏ ।

—ਭਾਈ ਕਲਿਆਣ ਆਖਣ ਲਗੇ, ਪੁੰਨ ਕਰੋ ਤੇ ਖੂਹ ਵਿਚ ਸੁਟੋ, ਦਾਨ ਕਰੋ ਤੇ ਸੋਚੋ ਨਾ, ਪੂਰਾ ਕਰੋ ਤੇ ਮੰਗੋ ਕੁਝ ਨਾ ਦਾਤੇ ਕੋਲੋਂ ।

—ਭਾਈ ਕ੍ਰਿਪਾਲ ਦਾਸ ਦੇ ਵਿਚਾਰ ਕੁਝ ਇਉਂ ਸਨ, ਹਿੰਦੂ ਧਰਮ ਦੀ ਛੱਤਰ ਛਾਇਆ ਹੇਠ ਸਿੱਖੀ ਦਾ ਪ੍ਰਚਾਰ ਕਰੋ। ਹੌਲੀ-ਹੌਲੀ, ਮਿੱਠੀ ਧੀਮੀ ਰਫ਼ਤਾਰ ਨਾਲ, ਤੇ ਫ਼ੇਰ ਇਨ੍ਹਾਂ ਵਿਚ ਈ ਅਸੀਂ ਰਚ-ਮਿਚ ਜਾਵਾਂਗੇ। ਇਕ ਗੱਲ ਦੱਸ ਜੇ ਸਮਝ ਨਾ ਆ ਸਕੇ ਤਾਂ ਫਿਰ ਸਮਝਾਓ, ਇਕ ਵਾਰ ਵੀ ਤੇ ਕਈ ਵਾਰ ਵੀ ਅਤੇ ਜੇ ਲੋੜ ਪਵੇ ਤਾਂ ਫਿਰ ਦੱਸੋ। ਇਕ ਤੇ ਉਹਦੀ ਜ਼ਬਾਨ ਨਵੀਂ ਏ, ਤੇ ਦੂਜਾ ਖ਼ਿਆਲ ਨਵੇਂ ਨਰੋਏ ਹਨ। ਇਸ ਲਈ, ਤਕਲੀਫ ਹੋਣੀ ਸੰਭਵ ਏ।

—ਬਾਕੀ ਦੋ ਮਸੰਦ ਐਵੇਂ ਰੱਬ ਦਾ ਨਾਂ ਲੈਣ ਵਾਲੇ ਈ ਸਨ। ਬਹੁਤੀ ਇਨ੍ਹਾਂ ਤਿੰਨਾਂ ਦੀ ਚਲਦੀ ਸੀ। ਇਹ ਤਿੰਨੇ ਈ ਵਿਦਵਾਨ ਸਨ। ਹੁਣ ਲੋਕ ਸਾਧ ਭਾਸ਼ਾ ਵੀ ਚੰਗੀ ਤਰ੍ਹਾਂ ਜਾਣਨ ਲੱਗ ਪਏ ਸਨ। ਸਾਧ ਭਾਸ਼ਾ ਵੀ ਜੋ ਪੰਜਾਬ ਵਲੋਂ ਆਈ ਉਸ ਤੇ ਪੰਜਾਬੀ ਦਾ ਕਾਫੀ ਅਸਰ ਸੀ, ਏਸ ਲਈ ਕੁਝ ਲੋਕ ਸਮਝ ਨਹੀਂ ਸਨ ਸਕਦੇ। ਅਭਿਆਸ ਨਾਲ ਹੌਲੀ-ਹੌਲੀ ਸਿੱਖ ਜਾਣਗੇ।

—ਲਓ ਫੇਰ ਜੌਹਰੀ ਮਲ ਦੀ ਵੀ ਕਥਾ ਸੁਣ ਲਵੋ। ਕਾਸ਼ੀ ਦੀ ਨਗਰੀ, ਬਨਾਰਸ ਦਾ ਸ਼ਹਿਰ, ਭਲਾ ਏਥੇ ਖਰਬੂਜ਼ੇ ਨੂੰ ਵੇਖ ਕੇ ਖਰਬੂਜ਼ਾ ਰੰਗ ਨਹੀਂ ਫੜਦਾ। ਸਿੱਖੀ ਤੇ ਰਹਿ ਗਈ ਅੰਮ੍ਰਿਤਸਰ। ਕਾਸ਼ੀ ਦਾ ਰਹਿਣ ਵਾਲਾ ਕਾਸ਼ੀ ਦੇ ਲੋਕਾਂ ਵਾਂਗੂੰ ਹੀ ਰਹਿ ਸਕਦਾ ਏ। ਜੌਹਰੀ ਮੱਲ ਹਰ ਰੋਜ਼ ਬਿਨਾਂ ਨਾਗਾ ਆਪਣੇ ਸਾਥੀਆਂ ਤੋਂ ਪਹਿਲਾਂ ਗੰਗਾ ਇਸ਼ਨਾਨ ਕਰਕੇ ਘੜ ਮੁੜ ਆਉਂਦਾ।

—ਇਕ ਦਿਨ, ਸਤਿਗੁਰਾਂ ਦੀ ਅਰਦਲ ਵਿਚ ਬੈਠਾ ਹੋਇਆ ਸੀ, ਤੇ ਜੌਹਰੀ ਮਲ ਦਾ ਈ ਘਰ ਸੀ, ਰੇਸ਼ਮ ਦਾ ਕਟੜਾ, ਵਿਚਾਰਾ ਉਥੇ ਈ ਰਹਿੰਦਾ ਸੀ, ਆਪਣੀ ਰੋਟੀ ਦੀ ਗੁਜ਼ਰਾਨ ਕਰਦਾ। ਸਤਿਗੁਰਾਂ ਨੂੰ ਰਾਮ ਰਾਏ ਤੇ ਸੇਠ ਦਲਪਤ ਨੇ, ਰੇਸ਼ਮ ਦੇ ਕਟੜੇ ਲਿਆ ਕੇ ਉਤਾਰਾ ਦਿੱਤਾ। ਸਿੱਖ ਸੇਵਕਾਂ ਲਈ ਜੋ ਤੀਰਥ ਬਣ ਗਿਆ, ਸਿੱਖ ਪੰਜਾਬ ਵਿਚ ਬਹੁਤ ਵੱਡੀ ਪਦਵੀ ਦਾ ਨਾਂ ਏ, ਸੇਵਕ ਵੀ ਸਿੱਖ ਈ ਹੁੰਦਾ ਏ।

—ਇਕ ਦਿਨ ਕੁਕੜ ਬਾਂਗ ਦੇਣ ਤੋਂ ਪਹਿਲਾਂ, ਜੌਹਰੀ ਮੱਲ ਜੀ ਉੱਠੇ ਗੁਰੂ ਡੇਰੇ ਵਿਚੋਂ, ਪਰਨਾ ਮੋਢੇ ਤੇ ਹੱਥ ਵਿਚ ਲੋਟਾ ਲਿਆ, ਨੰਗੀ ਪੈਰੀਂ ਚਲੇ, ਖੜਾਕ ਹੋਇਆ, ਗੁਰੂ ਦੇਵ ਜਾਗ ਰਹੇ ਸਨ, ਬਿਰਤੀ ਲੱਗੀ ਹੋਈ, ਖੜਾਕ ਹੋਣ ਨਾਲ ਬਿਰਤੀ ਟੁਟ ਗਈ।

—ਆਖਣ ਲੱਗੇ ਕਿਉਂ ਬਈ ਸਿੱਖਾ! ਏਸ ਵੇਲੇ ਕਿਥੋਂ ਦੀਆਂ ਤਿਆਰੀਆਂ ਨੇ, ਕਿਤੇ ਕੋਈ ਮੰਜ਼ਿਲ ਤੇ ਨਹੀਂ ਮਾਰਨ ਚਲਿਆ।

—ਨਹੀਂ ਸਤਿਗੁਰ ਮੈਂ ਤੇ ਇਸ਼ਨਾਨ ਕਰਨ ਚਲਿਆਂ ਗੰਗਾ ਵਿਚ।

—ਕਿਉਂ ਇਹ ਜ਼ਰੂਰੀ ਏ, ਗੰਗਾ ਤੇ ਈ ਇਸ਼ਨਾਨ ਕੀਤਾ ਜਾਵੇ।

—ਬਨਾਰਸ ਦੀ ਇਹ ਮਰਿਆਦਾ ਏ।

—ਤਾਂ ਕੀ ਸਾਨੂੰ ਇਹ ਮਰਿਆਦਾ ਨਹੀਂ ਤੋੜਨੀ ਚਾਹੀਦੀ।

—ਗੰਗਾ ਕਿੰਨੀ ਦੂਰ ਏ।

—ਐਵੇਂ ਦੋ ਸੌ ਕਦਮ।

—ਗੰਗਾ ਤੇ ਇਥੇ ਵੀ ਏ, ਗੰਗਾ ਤੇਰੇ ਅੰਦਰ ਏ ਸਿੱਖਾ!

—ਗੰਗਾ ਏਥੇ ਵੀ ਏ? ਮੈਂ ਤੇ ਇਹ ਨਹੀਂ ਮੰਨਦਾ।

—ਜਿਹੜਾ ਗੁਰੂ ਦਾ ਸਿੱਖ, ਸਿੱਖ ਬਣ ਗਿਆ, ਤੇ ਓਸ ਸਿੱਖੀ ਮਾਰਗ ਤੇ ਚਲਣਾ ਸਿੱਖ ਲਿਆ, ਉਹਨੂੰ ਤੀਰਥਾਂ ਤੇ ਜਾਣ ਦੀ ਲੋੜ ਨਹੀਂ। ਜੇ ਉਹ ਚਾਹਵੇ ਤਾਂ ਤੀਰਥ ਉਹਦੇ ਕੋਲ ਆ ਜਾਂਦੇ ਹਨ।

—ਇਹ ਕਿੱਦਾਂ ਸਤਿਗੁਰ?

—ਗੁਰ ਪਿਆਰੇ, ਭਗਵਾਨ ਦੇ ਕੋਲ ਜਾਂਦੇ ਹਨ ਪੁਜਾਰੀ ਪਰ ਜਿਹੜਾ ਭਗਤ ਬਣ ਗਿਆ। ਸੁਣਿਆ ਨਹੀਂ ਧੰਨੇ ਭਗਤ ਨੇ ਭਗਵਾਨ ਨੂੰ ਆਪਣੇ ਕੋਲ ਸਦ ਲਿਆ ਸੀ, ਭਗਵਾਨ ਤੇ ਭਗਤ ਦੇ ਵਸ ਹੁੰਦੈ।

—ਇਹ ਤੇ ਠੀਕ ਏ।

—ਠੀਕ ਨਹੀਂ ਬਿਲਕੁਲ ਠੀਕ ਏ, ਸੋਲਾਂ ਆਨੇ ਸੱਚ ਏ।

—ਜਿਥੇ ਤੂੰ ਖਲੋਤਾ ਹੋਇਆ ਏਂ, ਓਥੇ ਈ ਗੰਗਾ ਏ।

—ਜਿਹਦੇ ਘਰ ਵਿਚ ਗੰਗਾ ਹੋਵੇ ਉਹਨੂੰ ਬਾਹਰ ਜਾਣ ਦੀ ਕੀ ਲੋੜ ਏ।

—ਹੈਂ ਏਥੇ ਈ ਏ ਗੰਗਾ, ਗੁਰੂ ਦੇ ਬਚਨ ਹਮੇਸ਼ਾਂ ਸੱਚ ਹੁੰਦੇ ਨੇ, ਜੌਹਰੀ ਮੱਲ ਨੇ ਆਪਣੇ ਦਿਲ ਵਿਚ ਸੋਚਿਆ ਗੰਗਾ ਮੇਰੇ ਅੰਦਰ ਏ, ਜ਼ਰੂਰੀ ਹੋਵੇਗੀ, ਗੁਰੂ ਠੀਕ ਆਖਦੇ ਨੇ।

ਜਵਾਹਰੀ ਮੱਲ ਨੇ, ਮਕਾਨ ਦੇ ਖੂੰਜੇ ਵਿਚੋਂ ਕਹੀ ਕੱਢੀ, ਤੇ ਦੋ ਹੱਥਾਂ ਵਿਚ ਓਸ ਨੂੰ ਤੋਲਿਆ, ਇਕ ਟੱਕ ਮਾਰਿਆ ਤੇ ਫੇਰ ਦੂਜਾ, ਤੀਜਾ ਜੋਸ਼ ਵਿਚ ਈ ਮਾਰ ਦਿੱਤਾ ਤੇ ਚੌਥੇ ਦੀ ਵਾਰੀ ਪੂਰੇ ਜ਼ੋਰ ਨਾਲ, ਭਰਵਾਂ ਟਕ ਮਾਰਿਆ ਪੰਜਵਾਂ। ਪੰਜਾਂ ਵਿਚ ਭਗਵਾਨ ਏ, ਗੰਗਾ ਦੀ ਧਾਰ ਵਹਿ ਤੁਰੀ, ਪਾਣੀ ਫੁਵਾਰੇ ਵਾਂਗ ਫੁਟਿਆ, ਏਸ ਤਰ੍ਹਾਂ ਪੈਲਾਂ ਪਾ ਰਿਹਾ ਸੀ ਪਾਣੀ ਜਿਸ ਤਰ੍ਹਾਂ ਕੋਈ ਮੁਟਿਆਰ ਨੱਚ ਰਹੀ ਹੋਵੇ।

ਕਿਉਂ ਸੁਣਾ ਸਿੱਖਾ, ਗੰਗਾ ਤੇਰੇ ਅੰਦਰ ਨਹੀਂ, ਜ਼ਰਾ ਕੁ ਅੰਦਰ ਝਾਤੀ ਮਾਰਨ ਦੀ ਲੋੜ ਏ । ਮਹਾਂ ਰਿਸ਼ੀ ਭਾਗੀਰਥ ਜੇ ਗੰਗਾ ਨੂੰ ਮਗਰ ਤੋਰ ਕੇ ਲੈ ਆ ਸਕਦਾ ਏ ਤਾਂ ਕੀ ਸਿੱਖ ਵਿਚ ਇਹ ਸ਼ਕਤੀ ਨਹੀਂ, ਜਿਥੇ ਉਹ ਚਾਹੇ ਗੰਗਾ ਪ੍ਰਗਟ ਕਰ ਲਵੇ ?

ਗੰਗਾ ਅੱਜ ਵੀ ਉਸੇ ਥਾਂ ਤੋਂ ਫੁਟਦੀ ਏ । ਗੰਗਾ ਦੀ ਧਾਰਾ ਅੱਜ ਵੀ ਉਸੇ ਤਰ੍ਹਾਂ ਬਹਿ ਰਹੀ ਏ, ਅੱਜ ਵੀ ਲੋਕ ਓਥੇ ਇਸ਼ਨਾਨ ਕਰਦੇ ਹਨੇ । ਗੰਗਾ ਦਾ ਨਿਵਾਸ ਹਰ ਜਗ੍ਹਾ ਏ । ਕੀ ਪੁੱਤ ਮਾਂ ਨੂੰ ਆਪਣੇ ਕੋਲ ਬੁਲਾ ਨਹੀਂ ਸਕਦਾ ? ਗੰਗਾ ਵੀ ਮਾਂ ਏ ।

—ਗੰਗਾ ਦੇ ਸਮਾਨ ਹੋਰ ਕੋਈ ਤੀਰਥ ਨਹੀਂ, ਗੰਗਾ ਪਵਿੱਤਰ ਏ, ਗੰਗਾ ਦੀ ਮਹਿਮਾ ਮਹਾਨ ਏ, ਗੰਗਾ ਦਾ ਪਾਣੀ ਪਾਣੀ ਨਹੀਂ, ਅੰਮ੍ਰਿਤ ਏ ।

"ਗੰਗਾ ਭਏ ਗੁਦਾਵਰੀ, ਤੀਰਥ ਭਏ ਪਰਿਆਗ,
ਛਾਲਾ ਬੜੀ ਸਮੁੰਦਰ ਕੀ ਪਾਪ ਕਟੇ ਹਰੀਦਵਾਰ ।"



## ੫੭

## ਸ਼ਬਦ ਦਾ ਰੂਪ

ਆਪਣਾ ਸਰੀਰ ਆਪਣਾ ਨਾ ਮੰਨਣਾ, ਮਾਲਾ ਦੇ ਮਣਕਿਆਂ ਵਾਂਗ ਪਰੁਚ ਜਾਣਾ । ਭੱਠੀ ਵਿਚ ਪੈ ਜਾਣਾ ਤੇ ਆਪਣਾ ਆਪ ਗਵਾ ਲੈਣਾ । ਜਦੋਂ ਬੰਦਾ ਭੱਠੀ ਵਿਚੋਂ ਨਿਕਲਦਾ ਏ ਤਾਂ ਉਹਦੀ ਕਾਇਆ ਕੁੰਦਨ ਬਣੀ ਹੁੰਦੀ ਏ ।

—ਗੁਰ ਵਾਕ ਸੁਣੋ, ਦਿਆਲ ਦਾਸ ਆਖਣ ਲੱਗਾ—
—ਸੁਖ ਮੈਂ ਬਹੁ ਸੰਗੀ ਭਏ ਦੁਖ ਮੈਂ ਸੰਗਿ ਨ ਕੋਇ
—ਕਛੁ ਬਿਗਰਿਓ ਨਾਹਿਨ ਅਜਹੁ ਜਾਗੁ
—ਸਾਧੋ ਇਹ ਮਨੁ ਗਹਿਓ ਨ ਜਾਈ
—ਇਹ ਜਗਿ ਮੀਤੁ ਨ ਦੇਖਿਓ ਕੋਈ
—ਬਿਪਤਿ ਪਰੇ ਸਭ ਹੀ ਸੰਗ ਛਾਡਿਤ ਕੋਊ ਨ ਆਵਤ ਨੇਰੈ ।
—ਇਹੁ ਜਗੁ ਧੂਏਂ ਕਾ ਪਾਹਾਰ
—ਮਨ ਕੀ ਮਨ ਹੀ ਮਾਹਿ ਰਹੀ

—ਨਿਸ ਦਿਨ ਮਾਇਆ ਕਾਰਨੈ ਪ੍ਰਾਨੀ ਡੋਲਸ ਨੀਤ

—ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ

—ਸੰਗ ਸਖਾ ਸਭ ਤਜਿ ਗਏ ਕੋਊ ਨ ਨਿਬਹਿਓ ਸਾਥ ।

ਇਹ ਇਤਿਹਾਸਕ ਸਚਾਈ ਹੈ, ਸਤਿਗੁਰਾਂ ਦੇ ਕੱਢੇ ਤੱਤ ਜੀਵਨ ਦੇ ਥੰਮ੍ਹ ਹਨ। ਸ਼ਬਦ ਦੀ ਸ਼ਕਤੀ ਨੂੰ ਜਾਨਣ ਵਾਲੇ ਪੁਰਸ਼ ਦਾ ਭੈ ਉਤਰ ਜਾਂਦਾ ਏ, ਮੌਤ ਨੂੰ ਫੇਰ ਟਿਚਕਰਾਂ ਕਰਦਾ ਏ, ਦਿਆਲ ਦਾਸ ਨੇ ਸ਼ਬਦ ਨੂੰ ਏਸ ਤਰ੍ਹਾਂ ਮਾਣਿਆ ।

ਸਤੀਦਾਸ ਨੇ ਆਪਣੇ ਵਿਚਾਰ ਦਸੇ, ਇਹ ਕੰਚਨ ਕਾਇਆ, ਇਹ ਹੱਡ ਮਾਸ ਦਾ ਸਰੀਰ, ਇਹ ਜੋਬਨ, ਜਵਾਨੀ, ਰੂਪ ਸਭ ਚਾਰ ਦਿਨ ਦੇ ਪਰਾਹੁਣੇ ਹਨ,ਤੇ ਫੇਰ ਉਹੋ ਕੋਠੜੀ ਕੁਕੜਾਂ ਦੇ ਖੁੱਡੇ ਵਾਲੀ, ਬੁੱਢਾ ਖਊ-ਖਊ ਕਰ ਰਿਹਾ ਏ, ਰਾਤੀ ਸੌਣ ਨਹੀਂ ਦੇਂਦਾ । ਹਰ ਵੇਲੇ ਪਾਣੀ; ਭੁਖ ਲੱਗੀ ਹੋਈ ਏ, ਹਾਏ ਮੇਰੀਏ ਮਾਏ ਸਿਰ ਪੀੜ ਇਹ ਵੀ ਕੋਈ ਜੀਣਾ ਏ, ਜੇਵਾਨੀ ਆਪਣੇ ਕੰਮ ਨਾ ਆਈ, ਜਵਾਨੀ ਕਿਸੇ ਦੇ ਸਦਕੇ ਨਾ ਕੀਤੀ । ਬੁਢਾਪਾ ਆਇਆ ਪਛਤਾਣਾ ਪੈ ਗਿਆ, ਨਾ ਜਾਨ ਨਿਕਲੇ, ਨਾ ਹੱਡ ਟੁਟਣ, ਜਦੋਂ ਰੱਬ ਰੱਖ ਮਰਨ ਦਾ ਵੇਲਾ ਸੀ ਓਦੋਂ ਤਾਂ ਕੀਤਾ ਨਾਂ ਤੇ ਹੁਣ ਜੀਅ ਕਰਦੈ ਨਾਂ ਲੈਣ ਨੂੰ ਪਰ ਲਿਆ ਨਹੀਂ ਜਾਂਦਾ । ਮੌਤ ਤੇ ਕੂਕਦੀ ਏ, ਪਰ ਆਉਂਦੀ ਨਹੀਂ, ਨਾ ਗਲੇ ਲੱਗਦੀ ਏ, ਹੁਣ ਕੀ ਬਣੇ, 'ਅਬ ਪਛਤਾਏ ਹੋਤ ਕਿਆ ਜਬ ਚਿੜੀਆਂ ਚੁਗ ਗਈਂ ਖੇਤ', ਜਵਾਨੀ ਨੂੰ ਕਿਸੇ ਲੇਖੇ ਲਾਓ ।

—ਮਤੀਦਾਸ, ਬੋਲਿਆ, ਸਾਨੂੰ ਆਪਣਾ ਜੀਵਨ ਏਸ ਤਰ੍ਹਾਂ ਢਾਲਣਾ ਚਾਹੀਦਾ ਏ, ਅਸੀਂ ਕੌਮ ਦੀ ਨੀਂਹ ਬੰਨ੍ਹਣੀ ਏ, ਮੇਰੇ ਸਹਿਪਾਠੀ, ਮੇਰੇ ਨਾਲ ਫਟੀ ਤੇ ਪੂਰਨੇ ਪਾਉਣ ਵਾਲੇ ਜਿਨ੍ਹਾਂ ਨੇ ਘੜੀ ਮੁੜੀ ਫਟੀ ਪੋਚਣੀ ਏ ਤੇ ਮੁੜ ਮੁੜ ਪੂਰਨੇ ਪਾਉਣੇ ਹਨ, ਉਨ੍ਹਾਂ ਛੱਡਣਾ ਨਹੀਂ ਜਦ ਤਕ ਮੁਹਾਰਨੀ ਪੱਕ ਨਾ ਜਾਵੇ । ਅਸਾਂ ਕੁਝ ਸਿਧਾਂਤ ਲੈ ਕੇ ਚਲਣਾ ਏ, ਮੇਰੇ ਸਾਥੀ ਹਨ, ਦਿਆਲ ਦਾਸ, ਮਤੀਦਾਸ, ਉਦੇ ਸਿੰਘ ਰਾਠੌਰ, ਜੈਤਾ । ਕਿਉਂ ਬਈ ਫੈਸਲਾ ਅਟੱਲ ਏ ਨਾ, ਅਸਾਂ ਆਪਣੀ ਡੰਡੀ ਚੁਣ ਲਈ ਏ ਨਾ, ਸਾਡੀ ਮੰਜ਼ਿਲ ਕਿਥੇ ਏ, ਇਹ ਜਾਣ ਲਿਆ ਏ ਨਾ :

ਜਉ ਤਉ ਪ੍ਰੇਮ ਖੇਲਣ ਕਾ ਚਾਉ, ਸਿਰ ਧਰਿ ਤਲੀ ਗਲੀ ਮੇਰੀ ਆਉ ॥

ਇਤੁ ਮਾਰਗਿ ਪੈਰੁ ਧਰੀਜੈ ਸਿਰੁ ਦੀਜੈ ਕਾਣਿ ਨ ਕੀਜੈ ।

ਕੁਰਬਾਨੀ ਕਰਨ ਦਾ ਸਾਹਸ ਪਹਿਲਾਂ ਚਾਹੀਦਾ ਏ ।

—ਮੈਨੂੰ ਵਕਤ ਦਿਓ, ਉਦੈ ਸਿੰਘ ਰਾਠੌਰ ਬੋਲਿਆ, ਕਬੀਰ ਸਾਹਿਬ ਆਖਦੇ ਹਨ, ਬੰਦੇ ਏਸ ਤਰ੍ਹਾਂ ਜੀਵਨ ਦੀ ਜਾਚ ਸਿੱਖ—

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੇ ਘਾਉ ।
ਖੇਤ ਜੋ ਮਾਂਮਿਓ ਸੂਰਮਾ ਅਬ ਜੂਝਨ ਕੋ ਦਾਉ ।
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤੁ ।
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ।

—ਦਿਆਲ ਦਾਸ ਆਖਣ ਲੱਗਾ, ਰਾਠੌਰ ਜੀ । ਸਾਨੂੰ ਜਿਸ ਮਾਂ ਨੇ ਦੁੱਧ ਪਿਆਇਆ ਏ, ਉਨ੍ਹਾਂ ਇਹ ਗੱਲ ਸਾਨੂੰ ਦਸ ਦਿੱਤੀ ਏ, ਐਵੇਂ ਭੰਗ ਦੇ ਭਾੜੇ ਨਹੀਂ ਮਰੀਦਾ ਪੁੱਤ, ਧਰਮ ਤੇ ਦੇਸ਼ ਦੇ ਲੇਖੇ ਲਾਵੋ ਆਪਣੀ ਜਾਨ । ਆਪਣਾ ਸੌਰੇ ਨਾ ਸੌਰੇ ਦੂਜਿਆਂ ਦਾ ਸੁਆਰੋ । ਗੁਰੂ ਅਮਰਦਾਸ ਨੇ ਕਿਹਾ ਭਗਤ ਪਰਿਭਾਸ਼ਾ, ਲੋਭ ਤਿਆਗਣਾ, ਮੋਹ ਨੂੰ ਤਿਲਾਂਜਲੀ ਦੇਣਾ ਜੋ ਇੰਨਾ ਔਖਾ ਏ ਜਿੰਨਾ ਖੰਡੇ ਦੀ ਧਾਰ ਤੇ ਚਲਣਾ—

ਭਗਤਾ ਕੀ ਚਾਲ ਨਿਰਾਲੀ,
ਚਾਲ ਨਿਰਾਲੀ ਭਗਤਾ ਕੇਰੀ ਬਿਖਮ ਮਾਰਗਿ ਚਲਣਾ,
ਲਬੁ ਲੋਭੁ ਅਹੰਕਾਰ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ।
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ।

—ਗੁਰਾਂ ਫ਼ਰਮਾਇਆ, ਤੁਸਾਂ ਜਿਹੜਾ ਸਬਕ ਪੜ੍ਹਿਆ ਏ, ਪਾਠਸ਼ਾਲਾ ਵਿਚ, ਉਹ ਠੀਕ ਏ, ਪਰ ਦੇਵਤਾ ਕੁਝ ਹੋਰ ਵੀ ਮੰਗਦਾ ਏ, ਉਹਦੇ ਕਾਨੂੰਨ ਕੁਝ ਵੱਖਰੀ ਕਿਸਮ ਦੇ ਹਨ—

ਬਲੁ ਛੁਟਕਿਓ ਬੰਧਨ ਪਰੇ, ਤੇ ਬਲੁ ਹੋਆ ਬੰਧਨ ਛੁਟੇ ।

ਏਸ ਬਲਧਾਰਾ ਨੇ ਆਤਮਾ ਬਲਵਾਨ ਕਰਨੀ ਹੀ ਹੈ, ਜਿਥੇ ਗਿਆਨ ਆ ਗਿਆ, ਉਥੇ ਤਿਆਗ ਆਵੇਗਾ, ਤੇ ਜਿਥੇ ਤਿਆਗ ਆ ਗਿਆ ਓਥੇ ਬਲ ਆਵੇਗਾ, ਉਥੇ ਆਜ਼ਾਦੀ ਮਿਲੇਗੀ, ਜ਼ਰੂਰ, ਦੇਰ ਹੋ ਸਕਦੀ ਏ, ਪਰ ਹਨੇਰ ਨਹੀਂ । ਗੁਰੂ ਤੇਗ ਬਹਾਦਰ ਦੀ ਸੋਚਣੀ ਏਦਾਂ ਦੀ ਸੀ ।



## ੫੮

# ਗੰਗਾ ਮਈਆ ਪ੍ਰਨਾਮ

ਫਰਜ਼ੀ ਸ਼ਾਹ ਨਾ ਹੋ ਸਕੈ, ਗਤ ਟੇਢੀ ਤਾਸੀਰ,
ਰਹਿਮਨ ਸੀਧੀ ਚਾਲ ਸੈਂ, ਪਿਆਦਾ ਹੋਤ, ਵਜ਼ੀਰ ।

ਜਿਦੇ ਪਲੇ ਝੂਠ ਹੋਵੇ, ਜਿਹੜਾ ਝੂਠ ਦਾ ਗਾਰਾ, ਝੂਠ ਦੀਆਂ ਇੱਟਾਂ ਦਾ ਚੂਨਾ ਲਾ ਕੇ ਝੂਠੇ ਰਾਜ ਕੋਲੋਂ ਜਿੰਨਾ ਕੁ ਮਰਜ਼ੀ ਉੱਚਾ ਲੰਮਾ ਮੀਨਾਰ ਉਸਾਰ ਲਵੇ, ਭਾਵੇਂ ਉਹ ਸੱਤ ਮੰਜ਼ਲਾ ਉੱਚਾ ਈ ਕਿਉਂ ਨਾ ਬਣ ਜਾਵੇ, ਉਹ ਰੇਤ ਦੀਆਂ ਕੰਧਾਂ, ਰੇਤ ਦੇ ਠੁਮਣੇ, ਕਿੰਨਾ ਕੁ ਚਿਰ ਦੇ ਦੇ ਕੇ ਖੜਾ ਰਹਿ ਸਕੇਗਾ, ਆਖਰ ਤੇ ਉਸ ਢਹਿਣਾ ਏ, ਉਹਦੀ ਕੋਈ ਮਿਆਦ ਨਹੀਂ । ਝਖੜ ਦੇ ਚਾਰ ਬੁਲ੍ਹੇ ਆ ਗਏ ਤੇ ਉਸ ਉਹਨੂੰ ਜ਼ਮੀਨ ਦੇ ਬਰਾਬਰ ਕਰ ਦਿੱਤਾ । ਤੇ ਜਿਦੇ ਸੱਚ ਪਲੇ ਹੋਵੇ ਉਹਦੀਆਂ ਕੰਧਾਂ ਉਸਾਰੀਆਂ ਹੋਣ, ਭਾਵੇਂ ਦੋਹ ਪੁਸ਼ਤਾਂ ਵਿਚ, ਚੁਬਾਰੇ ਪੈਣ, ਉਹਨੂੰ ਕੋਈ ਢਾਹ ਨਹੀਂ ਸਕਦਾ । ਲੱਖ ਕੋਸ਼ਿਸ਼ਾਂ ਕਰੇ ਫਰਜ਼ੀ ਸ਼ਾਹ ਨਹੀਂ ਬਣ ਸਕਦਾ । ਕਿਉਂਕਿ ਉਹਦੇ ਉੱਤੇ ਬੇਈਮਾਨੀ ਅਤੇ ਫ਼ਰੇਬ ਦਾ ਅਸਰ ਹੈ । ਰਹਿਮਨ ਸਿੱਧੇ ਸਾਦੇ ਰਾਹੇ ਜਾਣ ਵਾਲਾ ਪਿਆਦਾ ਵੀ ਕਦੀ ਵਜ਼ੀਰ ਬਣ ਸਕਦਾ ਏ ? ਗੁਰੂ ਮਹਾਰਾਜ ਨੇ ਫ਼ਰਮਾਇਆ।

—ਮੇਰੇ ਕੋਲ ਬੈਠਿਆ ਕਰੋ, ਭਾਈ, ਜਿਸ ਵੇਲੇ ਵਕਤ ਲਗੇ । ਮੈਂ ਤੁਹਾਨੂੰ ਜੋ ਮੇਰੇ ਆਪਣੇ ਅੰਦਰ ਏ ਤੇ ਜੋ ਮੈਨੂੰ ਵਾਹਿਗੁਰੂ ਨੇ ਬਖ਼ਸ਼ਿਆ ਏ ਸਮਝਾਇਆ ਕਰਾਂਗਾ, ਅੱਜ ਕਲ ਅਸੀਂ ਯਾਤਰਾ ਤੇ ਹਾਂ, ਸਾਨੂੰ ਘਰ ਦਾ ਕੋਈ ਫ਼ਿਕਰ ਨਹੀਂ । ਲੂਣ, ਤੇਲ, ਲੱਕੜੀਆਂ ਅਸੀਂ ਪੰਜਾਬ ਛੱਡ ਆਏ ਹਾਂ । ਅਸਾਂ ਬੀਜ ਦਾ ਛਿੱਟਾ ਮਾਰਿਆ ਏ, ਕਦੀ ਨਾ ਕਦੀ ਬੀਜ ਫੁਟੇਗਾ । ਗੁਲਜ਼ਾਰ ਖਿੜੇਗੀ । ਸਾਡਾ ਮਕਸਦ ਸਿਰਫ ਏਨਾ ਈ ਏ ।

—ਹਜ਼ੂਰ ਤੁਸਾਂ ਕਿਹੜੇ-ਕਿਹੜੇ ਸੇਵਕਾਂ ਦੀ ਪਰਖ ਕਰ ਲਈ ਏ, ਮਾਮਾ ਕ੍ਰਿਪਾਲ ਚੰਦ ਆਖਣ ਲੱਗਾ ?

—ਪਰਖ ਤੇ ਵਕਤ ਈ ਕਰੇਗਾ । ਮੇਰੀ ਨਜ਼ਰ ਵਿਚ ਤੇ ਸਾਰੇ ਦੇ ਸਾਰੇ ਹਨ। ਪਰ ਮੈਂ ਜਿਹੜਾ ਅੱਜ ਕਲ੍ਹ ਉਤਸ਼ਾਹ ਵੇਖ ਰਿਹਾ ਹਾਂ, ਉਹ ਸਿਰਫ ਪੰਜਾਂ ਬੰਦਿਆਂ ਵਿਚ ਏ, ਵੇਖੋ ਉਨ੍ਹਾਂ ਵਿਚੋਂ ਕਿਹੜਾ ਪਉੜੀ ਚੜ੍ਹਦਾ ਏ, ਪਹਿਲਾ ਜੈਤਾ, ਦੂਜਾ ਸਤੀ ਦਾਸ, ਤੇ ਤੀਜਾ ਮਤੀ ਦਾਸ, ਭਾਈ ਦਿਆਲ ਦਾਸ ਵੀ ਕਿਸੇ ਤੋਂ ਘੱਟ ਨਹੀਂ । ਉਦੇ ਸਿੰਘ ਰਾਠੌਰ ਹੱੜਪੇ ਮਾਰਦਾ ਪੜੂਲ ਟੱਪਦਾ, ਸਾਰਿਆਂ ਤੋਂ ਅੱਗੇ ਹੈ, ਹੁਕਮ ਗੁਰਾਂ ਦਾ ਸੀ ।

—ਧੰਨ ਭਾਗ, ਅਸੀਂ ਵੀ ਗੁਰੂ ਦੀ ਨਜ਼ਰ ਵਿਚ ਆ ਗਏ, ਕਦੀ ਸੋਨਾ ਕੁੰਦਨ ਬਣ ਈ ਜਾਊ, ਦਿਆਲ ਦਾਸ ਆਖਣ ਲੱਗਾ ।

—ਜੈਤਾ ਬੋਲਿਆ ਮੇਰਾ ਤੁਹਾਡੇ ਵਿਚ ਰਲ ਕੇ ਬੈਠਣਾ, ਤੁਹਾਡੀ ਚੌਕੀ ਕੋਲ ਮੇਰੀ ਪੀੜੀ ਡਾਹ ਦਿੱਤੀ ਏ, ਇਹ ਮੇਰੀ ਖੁਸ਼ ਕਿਸਮਤੀ ਦੀ ਨਿਸ਼ਾਨੀ ਏ, ਸਾਡਾ ਤੇ ਕੋਈ ਪ੍ਰਛਾਵਾਂ ਲੰਘਣ ਨੂੰ ਤਿਆਰ ਨਹੀਂ । ਮੈਨੂੰ ਇਹ ਪਦਵੀ ਮਿਲ਼ ਰਹੀ ਏ । ਮੈਂ ਜ਼ਮੀਨ ਤੋਂ ਦੋ-ਦੋ ਗਿੱਠਾਂ ਉੱਚਾ ਹੋ ਕੇ ਕਿਉਂ ਨਾ ਚਲਾਂ ।

ਜਿਸਨੂੰ ਗੁਰੂ ਦੀ ਸੰਗਤ ਮਿਲੇ, ਜਿਹੜਾ ਗੁਰੂ ਦੀ ਧੂੜ ਲੈ ਸਕੇ ਉਹਨੂੰ ਫੇਰ ਕੀ ਪਰਵਾਹ ਏ, ਉਹਦਾ ਇਹ ਜਨਮ ਵੀ ਸਫਲ ਹੋ ਗਿਆ ਤੇ ਅਗੋਂ ਦੀ ਚੁਰਾਸੀ ਵੀ ਕੱਟੀ ਗਈ । ਯਾਤਰਾ, ਮਹਾ ਪੁਰਖਾਂ ਦੇ ਦਰਸ਼ਨ ਤੇ ਰੰਗ-ਬਰੰਗੀ ਸੋਹਬਤ, ਭਾਂਤ-ਭਾਂਤ ਦੀ ਲੱਕੜੀ ਤੀਰਥਾਂ ਤੇ ਇੱਕਠੀ ਹੁੰਦੀ ਏ । ਮੁਸਲਮਾਨਾਂ ਵਿਚ ਵੀ ਤੇ ਕਈ ਬੜੇ ਨੇਕ ਬੰਦੇ ਹਨ ਜਿਹੜੇ ਨਾਗਰਿਕ ਹਨ, ਉਹਨਾਂ ਵਿਚ ਵੈਰ-ਵਿਰੋਧ ਨਹੀਂ, ਤੇ ਜਿਹੜੇ ਹਕੂਮਤ ਦੀ ਨੌਕਰੀ ਤੇ ਲਗੇ ਹਨ ਤੇ ਉਨ੍ਹਾਂ ਨੂੰ ਕੋਈ ਦੁਮਛੱਲਾ ਮਿਲਿਆ ਹੋਇਆ ਹੈ, ਉਹ ਸ਼ੈਤਾਨ ਦੀ ਟੂਟੀ ਹਨ ।

ਮਤੀ ਦਾਸ ਬੋਲਿਆ, ਹਰ ਬੰਦਾ ਜੇ ਇਕ ਦਿਨ ਵਿਚ ਇਕ ਬੰਦੇ ਨੂੰ ਹਮ ਖਿਆਲ ਬਣਾ ਲਵੇ ਤੇ ਅਸੀਂ ਇਕ ਸਾਲ ਵਿਚ ਏਸ ਹਕੂਮਤ ਨਾਲ ਟੱਕਰ ਲੈਣ ਜੋਗੇ ਹੋ ਜਾਵਾਂਗੇ । ਹਰ ਔਰਤ ਨੂੰ ਪੰਦਰਾਂ-ਪੰਦਰਾਂ ਖਸਮ ਬਦਲਨੇ ਪੈਂਦੇ ਹਨ । ਇਹਦਾ ਕੋਈ ਇਲਾਜ ਨਹੀਂ । ਕਿਉਂਕਿ ਹਰ ਬੰਦਾ ਜਿਸ ਇਸਲਾਮ ਦੀ ਸੱਫ ਤੇ ਬੈਠ ਕੇ ਵੇਖ ਲਿਆ ਏ ਉਹ ਅੱਯਾਸ਼ ਏ, ਉਹਦੇ ਆਪਣੇ ਘਰ ਦੀਆਂ ਜੰਮੀਆਂ ਕੁੜੀਆਂ ਨਾਲ ਵੀ ਉਹੋ ਕੁਝ ਈ ਵਾਪਰਦਾ ਏ । ਵੱਡੀ ਮੱਛੀ ਛੋਟੀ ਮੱਛੀ ਨੂੰ ਖਾਈ ਜਾ ਰਹੀ ਏ । ਹਕੂਮਤ ਦੇ ਹੱਥ ਲੰਮੇ ਹਨ । ਉਨ੍ਹਾਂ ਦੇ ਧਰਮ ਵਿਚ ਕੋਈ ਨਿੰਦ ਵਿਚਾਰ ਨਹੀਂ । ਰੱਬ ਖੈਰ ਕਰੇ ।

ਸਜਣਾ ਖਾਈਏ ਦਾਲ ਜਿਹੜੀ ਨਿਭੇ ਨਾਲ । ਉਨ੍ਹਾਂ ਦੇ ਦਸਤਰਖਾਨ ਵਿਚ ਕਦੀ ਭੂਤਨੇ ਨੱਚ ਸਕਦੇ ਹਨ ਪਰ ਸਾਡੇ ਲੰਗਰ ਵਿਚ ਹਮੇਸ਼ਾਂ ਬਰਕਤਾਂ ਰਹਿਣਗੀਆਂ । ਅਸੀਂ ਗੁਰੂ ਦਾ ਲੰਗਰ ਖਾਂਦੇ ਹਾਂ, ਸਾਨੂੰ ਕਦੇ ਘਾਟ ਨਹੀਂ ਆ ਸਕਦੀ । ਅਸਾਂ ਢਿੱਡ ਭਰਨਾ ਏ, ਸਿਰਫ ਜੀਣ ਲਈ ਤੇ ਉਨ੍ਹਾਂ ਢਿੱਡ ਭਰਨਾ ਏ ਅੱਯਾਸ਼ੀ ਲਈ । ਸਾਡੇ ਤੇ ਉਨ੍ਹਾਂ ਵਿਚ ਬਹੁਤ ਫਰਕ ਏ । ਇਨ੍ਹਾਂ ਦੇ ਆਚਰਨ ਬਹੁਤ ਵਿਗੜ ਰਹੇ ਨੇ । ਇਨ੍ਹਾਂ ਦੀ ਹਕੂਮਤ ਦੀਆਂ ਵੰਡੀਆਂ ਪੈਣ ਵਾਲੀਆਂ ਹਨ। ਇਨ੍ਹਾਂ ਦੇ ਘਰ ਦੇ ਬੰਦੇ ਈ ਆਕੀ ਹੋ ਜਾਣਗੇ ਤੇ ਫੈਰ ਹੰਨੇ-ਹੰਨੇ ਰਾਜ ਹੋਵੇਗਾ ।

ਗੁਰੂ ਤੇਗ ਬਹਾਦਰ ਨੇ ਕਾਫ਼ਲੇ ਨੂੰ ਚਾਲੇ ਪਾ ਦਿੱਤਾ। ਪਾਲਕੀਆਂ ਚਲੀਆਂ। ਗੜਬੈਲਾਂ ਤੇ ਰੱਥ ਡੰਡੀ ਪੈ ਗਏ। ਆਪ ਘੋੜੇ ਤੇ ਪਲਾਕੀ ਮਾਰੀ ਤੇ ਮੂੰਹੋਂ ਫ਼ਰਮਾਇਆ: ਹੱਛਾ ਫੇਰ ਮਿਲਾਂਗੇ, ਗੰਗਾ ਮਈਆ ਪਰਨਾਮ।



## ੫੯

## ਚਾਚਾ ਫਗੂ

ਇਕ ਸੀ ਚਾਚਾ ਰੱਬ ਦਾ ਭਗਤ ਗੁਰਾਂ ਦਾ ਨਾਮ ਲੇਵਾ, ਆਪਣੇ ਘਰ ਵਾਲਿਆਂ ਨੂੰ ਪਾਪ ਦੀ ਕਮਾਈ ਨਾ ਘਰ ਵਿਚ ਵਰਤਣ ਦਿੰਦਾ ਤੇ ਨਾ ਹੀ ਆਪ ਪਾਪ ਕਰਦਾ ਤੇ ਨਾ ਹੀ ਆਪਣੇ ਬੱਚਿਆਂ ਨੂੰ ਪਾਪ ਕਰਨ ਦਿੰਦਾ। ਨੱਕ ਵਿਚ ਨਕੇਲ ਪਾ ਕੇ ਰੱਖੀ ਹੋਈ ਸੀ ਉਸ ਆਪਣੇ ਪੁੱਤਰਾਂ ਨੂੰ। ਨਾਂ ਸੀ ਫਗੂ ਤੇ ਸਾਰੇ ਚਾਚਾ ਫਗੂ ਆਖਦੇ, ਜਗਤ ਚਾਚਾ ਮਸ਼ਹੂਰ ਸੀ। ਸੌ-ਸੌ ਕੋਹ ਡਰਦਾ ਕਿਸੇ ਦਾ ਦਿਲ ਨਾ ਦੁਖੇ, ਕਿਸੇ ਪਰਾਏ ਦਾ ਹੱਕ ਨਾ ਮਾਰਿਆ ਜਾਏ ਜਦੋਂ ਰੋਟੀ ਦੀ ਥਾਲੀ ਲੱਗ ਕੇ ਸਾਹਮਣੇ ਆ ਜਾਂਦੀ, ਘਰ ਦੀ ਰਕਾਨਣ ਉਹਦੇ ਸਾਹਮਣੇ ਬਹਿ ਜਾਂਦੀ ਤੇ ਉਹ ਅਧੀਆਂ ਰੋਟੀਆਂ ਦਾਲ ਤੇ ਸਬਜ਼ੀ ਕੱਢ ਕੇ ਬਾਹਰ ਰੱਖ ਦਿੰਦਾ। ਜੇ ਰੋਟੀ ਖਾਂਦਿਆਂ ਕਿਸੇ ਨੇ ਰੋਟੀ ਦਾ ਸਵਾਲ ਕਰ ਦਿੱਤਾ ਭਾਵੇਂ ਅਵਾਜ਼ ਦਰਵਾਜ਼ਿਉਂ ਬਾਹਰ ਤੋਂ ਹੀ ਕਿਉਂ ਨਾ ਆਵੇ, ਉਹ ਰੋਟੀ ਖਾਂਦਾ ਉਠ ਬਹਿੰਦਾ ਤੇ ਬਾਹਰ ਜਾ ਕੇ ਪਰਦੇਸੀ ਨੂੰ ਆਪਣੇ ਨਾਲ ਲੈ ਆਉਂਦਾ ਤੇ ਚੌਂਕੇ ਵਿਚ ਬਿਠਾ ਕੇ ਰੋਟੀ ਖਵਾਉਂਦਾ। ਜੇ ਕੋਈ ਨਾ ਆਇਆ ਤਾਂ ਰੋਟੀ ਖਾਣ ਤੋਂ ਬਾਅਦ ਬਾਕੀ ਰੋਟੀ ਚੁਕ ਕੇ ਲੈ ਜਾਂਦਾ ਤੇ ਕਿਸੇ ਭੁਖੇ ਦੇ ਢਿੱਡ ਦੀ ਪੂਰਤੀ ਕਰਕੇ ਘਰ ਮੁੜਦਾ। ਦੁੱਧ ਪੀਂਦੇ ਬੱਚੇ ਤੋਂ ਲੈ ਕੇ ਉਸ ਨੂੰ ਧੌਲੀਆਂ ਦਾੜ੍ਹੀਆਂ ਵਾਲੇ ਚਾਚਾ ਆਖਦੇ।

ਸਸਰਾਮ ਸ਼ੇਰ ਸ਼ਾਹ ਸੂਰੀ ਦਾ ਸ਼ਹਿਰ ਏ ਜਿਨ ਕਾਬਲ ਤੋਂ ਲੈ ਕੇ ਕਲਕੱਤੇ ਤੱਕ ਜਰਨੈਲੀ ਸੜਕ ਬਣਾਈ। ਹਮਾਯੂੰ ਨੂੰ ਮੂੰਹ ਤੋੜ ਸ਼ਿਕਸਤ ਦੇ ਕੇ ਆਪ ਭਾਰਤ ਵਰਸ਼ ਦਾ ਸ਼ਹਿਨਸ਼ਾਹ ਬਣ ਗਿਆ। ਪਠਾਣਾਂ ਦਾ ਰਾਜ ਇਸੇ ਸੂਰਮੇ ਨੇ ਸਥਾਪਤ ਕੀਤਾ ਸੀ। ਸਾਰਾ ਬਿਹਾਰ ਉਹਦੇ ਨਾਂ ਦੇ ਗੀਤ ਗਾਉਂਦਾ ਏ, ਕੌਣ ਨਹੀਂ ਜਾਣਦਾ ਸ਼ੇਰਸ਼ਾਹ ਸੂਰੀ ਨੂੰ। ਰਾਜ ਕਰਨ ਦੀ ਅਕਲ ਅੱਜ ਵੀ ਉਹਦੇ ਮਕਬਰੇ ਤੋਂ ਆ ਕੇ ਲੋਕ ਸਿੱਖਦੇ ਹਨ। ਮਕਬਰਾ ਪੁਕਾਰ-ਪੁਕਾਰ ਕੇ ਆਖ ਰਿਹੈ ਰਾਜ ਏਦਾਂ ਕਰੋ। ਆਓ ਮੇਰੇ ਦੇਸ਼ ਦੇ ਵਾਸੀਓ ਮੈਂ ਤੁਹਾਨੂੰ ਦਸਾਂ ਕਿ ਜਨਤਾ ਕਿਸ ਤਰ੍ਹਾਂ ਖੁਸ਼ ਰਹਿ

ਸਕਦੀ ਹੈ, ਜੇ ਖ਼ੁਦਾ ਨੇ ਰਾਜ ਤੁਹਾਨੂੰ ਬਖਸ਼ ਹੀ ਦਿੱਤਾ ਹੈ ਤਾਂ ਕਿਸੇ ਦੇ ਧਰਮ ਵਿਚ ਦਖ਼ਲ ਨਾ ਦਿਓ ।

ਕਥਾ ਕਰਨ ਵਾਲੇ ਆਖਦੇ ਹਨ ਕਿ ਇਕ ਵਾਰ ਫਗੂ ਚਾਚੇ ਦਾ ਪੜਦਾਦਾ ਬਨਾਰਸ ਗਿਆ ਯਾਤਰਾ ਕਰਨ ਲਈ । ਉਹਨੀਂ ਦਿਨੀਂ ਗੁਰੂ ਨਾਨਕ ਦੇਵ ਬਨਾਰਸ ਪਧਾਰੇ ਹੋਏ ਸਨ । ਪੜਦਾਦੇ ਦਾ ਮੇਲ ਹੋ ਗਿਆ ਗੁਰਾਂ ਨਾਲ, ਦੋ ਮਹੀਨੇ ਉਹ ਵੀ ਗੁਰਾਂ ਦੇ ਨਾਲ ਹੀ ਰਿਹਾ । ਘਰ ਦਿਆਂ ਨੂੰ ਸੁਨੇਹਾ ਤਕ ਨਾ ਭੇਜਿਆ, ਗੁਰੂ ਘਰ ਦਾ ਸੇਵਕ ਬਣ ਗਿਆ ਤੇ ਗੁਰੂ ਘਰ ਦੀਆਂ ਬਰਕਤਾਂ ਲੈ ਕੇ ਸਸਰਾਮ ਪੁੱਜਾ। ਤੇ ਫੇਰ ਉਹਦੀ ਜੱਦ ਵਿਚ ਸਿੱਖੀ ਨੇ ਪਰਵੇਸ਼ ਕਰ ਲਿਆ । ਪੜਦਾਦੇ ਤੋਂ ਦਾਦੇ ਦੀ ਵਾਰੀ ਆਈ ਤੇ ਉਹ ਵੀ ਸਿੱਖੀ ਰੰਗਣ ਵਿਚ ਰੰਗਿਆ ਗਿਆ । ਪੜਦਾਦੇ ਫਿਰ ਦਾਦੇ ਤੇ ਪਿਤਾ ਜੀ ਹਰ ਰੋਜ਼ ਜਪੁਜੀ ਸਾਹਿਬ ਦਾ ਪਾਠ ਕਰਦੇ । ਸੁਚੇ ਮੂੰਹ ਇਸ਼ਨਾਨ ਧਿਆਨ ਕਰਕੇ ਗੁਰਾਂ ਦੀ ਮਾਲਾ ਜਪਦੇ । ਫਗੂ ਚਾਚਾ ਤੇ ਰੰਗਿਆ ਗਿਆ ਸੀ ਮਜੀਠੀ ਰੰਗ ਵਿਚ ਜਿਨ੍ਹਾਂ ਦਾ ਪੀੜ੍ਹੀ ਦਰ ਪੀੜ੍ਹੀ ਸੀਨਾ ਬਸੀਨਾ ਧਰਮ ਚਲਦਾ ਆ ਰਿਹਾ ਸੀ ਉਹਨਾਂ ਨਾਲੋਂ ਬਹੁਤਾ ਸਿੱਖ ਸੀ ਚਾਚਾ ਫਗੂ, ਜਦੋਂ ਉਹਨੇ ਸੁਣਿਆ ਕਿ ਗੁਰੂ ਤੇਗ਼ ਬਹਾਦਰ ਬਨਾਰਸ ਤੋਂ ਚੱਲ ਪਏ ਹਨ ਤੇ ਫਗੂ ਚਾਚੇ ਨੂੰ ਲਾਲੀਆਂ ਚੜ੍ਹ ਆਈਆਂ ਜ਼ਮੀਨ ਤੋਂ ਚੱਪਾ-ਚੱਪਾ ਉੱਚਾ ਹੋ ਕੇ ਚਲਣ ਲੱਗ ਪਿਆ । ਦੋ ਸਾਲ ਪਹਿਲਾਂ ਉਸਨੇ ਇਕ ਹਵੇਲੀ ਬਣਾਉਣੀ ਆਰੰਭ ਕੀਤੀ ਸੀ, ਉਸੇ ਦਿਨ ਰਾਜ ਨੂੰ ਸਦਿਆ ਤੇ ਆਖਿਆ ਕਿ ਭਾਈ ਸਾਰੇ ਕੰਮ ਛੱਡ ਕੇ ਮੇਰੀ ਹਵੇਲੀ ਦਾ ਦਰਵਾਜ਼ਾ ਪਹਿਲਾਂ ਬਣਾ ਦੇ, ਮੇਰਾ ਗੁਰੂ ਆ ਰਿਹਾ ਏ ।

—ਮਿਸਤਰੀ ਬੋਲਿਆ ਹਜ਼ੂਰ ਮੇਰੀ ਉਮਰ ਰਾਜਿਆਂ ਮਹਾਰਾਜਿਆਂ ਦੀਆਂ ਹਵੇਲੀਆਂ ਬਣਾਉਂਦਿਆਂ ਲੰਘੀ ਹੈ । ਮੈਂ ਕਈ ਹਾਥੀਆਂ ਦੇ ਦਰਵਾਜ਼ੇ ਬਣਾਏ ਹਨ, ਤੁਸੀਂ ਨਿਸਚਿੰਤ ਹੋ ਜਾਓ, ਤੁਹਾਨੂੰ ਉਲਾਹਮਾ ਨਹੀਂ ਆਉਣ ਲਗਾ ।

—ਸਜਣਾਂ ਰੀਝ ਨਾਲ ਬਣਾਈਂ ਦਰਵਾਜ਼ਾ, ਸਾਰਾ ਸ਼ਹਿਰ ਵੇਖਣ ਆਵੇਗਾ । ਮੇਰੇ ਗੁਰੂ ਨੇ ਚਰਨ ਪਾਉਣੇ ਨੇ, ਮੇਰੀ ਹਵੇਲੀ ਵਿਚ ।

ਸੁਤਾ ਪਿਆ, ਬੜਬੜਾ-ਕੇ ਉਠਦਾ ਔਹ ਆ ਰਿਹਾ ਮੇਰਾ ਸਤਿਗੁਰੂ, ਔਹ ਆ ਗਏ ਮੇਰੇ ਸਤਿਗੁਰ, ਮੇਰਾ ਘਰ ਕਿਸ ਕਾਬਲ ਏ, ਮੇਰਾ ਗੁਰੂ ਮੇਰੇ ਘਰ ਵਿਚ ਚਰਨ ਪਾਵੇਗਾ ।

ਸਾਖੀਕਾਰ ਇਉਂ ਆਖਦੇ ਹਨ :

ਤਹਾਂ ਗੁਰ ਕਾ ਸਿੱਖ ਪ੍ਰੇਮੀ ਇਕ ਰਹੇ ॥
ਤਿਸ ਚਾਚਾ ਫਗੂ ਨਾਮ ਸਭ ਕਹੇ ॥

ਬੜਾ ਗੁਰਮੁਖ ਸਤਿਗੁਰ ਕਾ ਪਿਆਰਾ ॥

ਤਿਨ ਪ੍ਰਗਟ ਪ੍ਰੇਮ ਪ੍ਰਤਗਿਆ ਧਾਰਾ ॥

ਇਹ ਸਾਖੀਕਾਰ ਹਨ ਮਹਿਮਾ ਪ੍ਰਕਾਸ਼ ਵਾਲੇ । ਬਿਲਕੁਲ ਉਹੋ ਜਿਹੀ ਹਾਲਤ ਸੀ ਚਾਚੇ ਫਗੂ ਦੀ ।



# ੬੦

## ਸਸਰਾਮ

ਜਦੋਂ ਖਬਰਾਂ ਪੁੱਜ ਗਈਆਂ ਕਿ ਗੁਰੂ ਤੇਗ਼ ਬਹਾਦਰ ਸਸਰਾਮ ਵਿਚ ਦੋ ਦਿਨ ਤੱਕ ਪੁਜ ਰਹੇ ਹਨ ਤਾਂ ਉਹਦੀ ਅਰਧਾਂਗਣੀ ਨੇ ਹੱਥ ਵਿਚ ਬੋਹਕਰ ਲੈ ਲਈ, ਚਾਚਾ ਫਗੂ ਅਤੇ ਉਹਦੇ ਚਾਰੇ ਪੁੱਤਰ ਵੀ ਸਨ ਦੋ ਮੀਲ ਲੰਮੀ ਸੜਕ ਉਨ੍ਹਾਂ ਹੱਥਾਂ ਨਾਲ ਸਾਫ ਕੀਤੀ । ਲੋਕ ਪੁੱਛ ਰਹੇ ਸਨ ਕਿ ਚਾਚਾ ਕੀ ਗੱਲ ਹੈ ? ਕੀ ਕਿਸੇ ਬਾਦਸ਼ਾਹ ਦੀ ਅਸਵਾਰੀ ਤਾਂ ਨਹੀਂ ਲੰਘਣੀ । ਚਾਚਾ ਫਗੂ ਆਖਦਾ ਕਿ ਮੇਰੇ ਬਾਦਸ਼ਾਹ ਆ ਰਹੇ ਹਨ ਜਿਹੜੇ ਬਾਦਸ਼ਾਹਾਂ ਦੇ ਬਾਦਸ਼ਾਹ ਹਨ, ਮੇਰੀ ਨਗਰੀ ਨੂੰ ਭਾਗ ਲੱਗਣਗੇ । ਮੇਰਾ ਪਰਿਵਾਰ ਮੇਰੇ ਸਾਕ ਸੰਬੰਧੀ ਮੇਰੇ ਨਾਲ ਹੋਣਗੇ, ਤੁਸਾਂ ਵੀ ਵੇਖਣਾ ਗੁਰੂ ਆ ਰਿਹਾ ਹੈ, ਕੋਈ ਮਖੌਲ ਥੋੜਾ ਹੈ ਗੁਰੂ ਨਾਨਕ ਦੀ ਗੱਦੀ ਦਾ ਮਾਲਕ ਸਾਰੇ ਜਹਾਨ ਦਾ ਮਾਲਕ ਹੈ । ਨਾਨਕ ਬਾਬੇ ਦੀ ਗੱਦੀ ਅਜੇ ਵੀ ਚਲਦੀ ਏ । ਅਸਾਂ ਤਾਂ ਸਮਝਿਆ ਕਿ ਖ਼ਤਮ ਹੋ ਗਈ ਹੋਣੀ ਏ । ਜਿਹੜਾ ਬਾਬੇ ਨਾਨਕ ਦੀ ਫੇਰੀ ਤੋਂ ਬਾਅਦ ਸਾਡੀ ਕਿਸੇ ਨੇ ਵਾਤ ਨਹੀਂ ਪੁਛੀ । ਮੇਰੇ ਗੁਰੂ ਨੇ ਆਉਣਾ ਹੈ ਕਿਤੇ ਉਨ੍ਹਾਂ ਦੇ ਘੋੜੇ ਦੇ ਪੈਰ ਮੈਲੇ ਨਾ ਹੋ ਜਾਣ, ਇਸ ਲਈ ਸੜਕ ਸਾਫ਼ ਕਰ ਰਿਹਾ ਹਾਂ । ਜਦੋਂ ਚਾਚੇ ਦੀਆਂ ਲੋਕਾਂ ਨੇ ਗੱਲਾਂ ਸੁਣੀਆਂ ਤੇ ਫਿਰ ਮਹੱਲੇ ਵਾਲੇ ਸ਼ਹਿਰ ਵਾਲੇ ਨਾਲ ਲੱਗ ਗਏ ।

—ਮੇਰਾ ਗੁਰੂ ਆ ਰਿਹਾ ਹੈ ਪੰਜਾਬ ਤੋਂ । ਬਾਦਸ਼ਾਹ, ਸ਼ਹਿਜ਼ਾਦੇ ਤਾਂ ਰੋਜ਼ ਆਉਂਦੇ ਹਨ ਪਰ ਗੁਰੂ ਰੋਜ਼-ਰੋਜ਼ ਨਹੀਂ ਆਉਂਦੇ ਕਿਸੇ ਦੇ ਘਰ । ਮੈਨੂੰ ਇਉਂ ਜਾਪਦਾ ਹੈ ਜਿਸ ਤਰ੍ਹਾਂ ਕਿਸੇ ਦੇ ਘਰ ਰੱਬ ਆ ਰਿਹਾ ਹੈ । ਚਾਚਾ ਫਗੂ ਇਉਂ ਬੋਲਿਆ ।

ਨਹੀਂ ਓ ਯਾਰ ! ਐਸੇ ਨਹੀਂ ਮੈਨੇ ਸੁਨ ਰਖਾ ਹੈ ਕਿ ਵੋਹ ਖੁਦਾਈ ਨੂਰ ਹੈ । ਉਨ ਕੀ ਅਜ਼ਮਤ ਕੁਛ ਔਰ ਹੀ ਹੈ ਉਨ ਕੇ ਲੀਏ ਕੱਪੜਾ ਬਿਛਾਓ ਪੂਰੀ ਦੋ ਮੀਲ ਸੜਕ ਪਰ ।

ਮੈਂ ਗ਼ਰੀਬ ਆਦਮੀ ਹਾਂ ਇਨਾ ਕੱਪੜਾ ਕਿਥੋਂ ਲਿਆਵਾਂ ?

ਬਹੁਤ ਖ਼ੂਬ ! ਯਰਾਨੇ ਲਾਉਣੇ ਊਠਾਂ ਵਾਲਿਆਂ ਨਾਲ ਤੇ ਦਰਵਾਜ਼ਾ ਭੀੜਾ ਰੱਖਣਾ । ਸੁਜਣਾ ਖਾਨਾ ਦੇ ਖਾਨ ਪਰਾਹੁਣੇ, ਦਿਲ ਛੋਟਾ ਨਹੀਂ ਕਰੀਦਾ । ਚਲ ਮੈਂ ਕੱਪੜਿਆਂ ਦੇ ਥਾਨ ਦਿੰਦਾ ਹਾਂ । ਬਹੁਤ ਸਾਲਾਂ ਬਾਦ ਇਕ ਮੌਕਾ ਆਇਆ ਹੈ ।

ਇਸਲਾਮ ਵਿਚ ਹਰ ਬਜ਼ੁਰਗ ਦੀ ਖਿਦਮਤ ਕਰਨਾ ਲਿਖਿਆ ਹੋਇਆ ਹੈ । ਮੈਂ ਨਜ਼ਰਾਨਾ ਪੇਸ਼ ਕਰਾਂਗਾ । ਮੈਨੂੰ ਬੜੀ ਅਕੀਦਤ ਏ ਗੁਰੂ ਨਾਨਕ ਦੇ ਘਰ ਨਾਲ। ਉਨ੍ਹਾਂ ਰਿਆਇਆ ਲਈ ਬਹੁਤ ਕੰਮ ਕੀਤੇ ਹਨ ਖੁਸ਼ ਕਿਸਮਤ ਏ ਚਾਚਾ ਤੂੰ ਤੇ ਅੱਜ ਸਾਰੇ ਸਸਰਾਮ ਵਾਲੇ । ਕਾਅਬਾ ਬਣਾ ਦਿੱਤਾ ਹੈ ਸਸਰਾਮ ।

ਜਹਾਂ ਖ਼ੁਦਾ ਆ ਗਿਆ ਵੋ ਹੀ ਕਾਅਬਾ ਵੋ ਹੀ ਅੱਲਾ ਕਾ ਘਰ ਜਹਾਂ ਅੱਲਾ। ਫ਼ਿਕਰ ਨਾ ਕਰ ਚਾਚਾ ਅਸੀਂ ਤੇਰੇ ਮੋਢੇ ਨਹੀਂ ਲੱਗਣ ਦਿੰਦੇ । ਗੁਲਾਮ ਕਟਰ ਆਖ ਰਿਹਾ ਸੀ ।

ਸਾਖੀਕਾਰ ਆਖਦੇ ਹਨ ਜਦ ਗੁਰੂ ਮਹਾਰਾਜ ਚੜ੍ਹੇ ਘੋੜੇ ਫਗੂ ਚਾਚਾ ਦੀ ਹਵੇਲੀ ਵਿਚ ਆ ਗਏ, ਆਸਨ ਵਿੱਛਿਆ ਹੋਇਆ ਸੀ । ਚਰਨ ਧੋਤੇ ਉਹ ਵੀ ਬੈਠੇ ਸਨ ਜਿਨ੍ਹਾਂ ਦਾ ਇਮਾਨ ਪੱਕਾ ਸੀ ਗੁਰੂਆਂ ਤੇ ਉਹ ਤੇ ਬਾਕੀ ਸੁਣ ਸੁਣਾ ਕੇ ਗੁਰੂ ਘਰ ਦੇ ਸ਼ਰਧਾਲੂ ਬਣੇ ਹੋਏ ਸਨ ਉਹ ਵੀ ਚੌਕੜੇ ਮਾਰ ਕੇ ਬਹਿ ਗਏ । ਸਾਰੀ ਹਵੇਲੀ ਭਰੀ ਹੋਈ ਸੀ ਕਿਤੇ ਤਿਲ ਧਰਨ ਨੂੰ ਜਗ੍ਹਾ ਨਹੀਂ ਸੀ ।

ਹਜ਼ੂਰ ਨੇ ਫ਼ਰਮਾਇਆ—ਤੂੰ ਗੁਰਮੁਖਾ ਮੇਰਾ ਸਿੱਖ ਏਂ । ਅਸੀਂ ਤੇਰੇ ਦਰਸ਼ਨਾਂ ਨੂੰ ਆਏ ਹਾਂ ।

ਸਤਿਗੁਰੂ ਇੰਨਾ ਭਾਰ ਨਾ ਚੜ੍ਹਾਓ ਮੈਂ ਕਿਹੜੇ ਜਨਮ ਵਿਚ ਉਤਾਰਾਂਗਾ । ਚਾਚਾ ਫਗੂ ਆਖਣ ਲੱਗਾ ।

—ਸਿੱਖ ਗੁਰੂ ਤੋਂ ਬਹੁਤ ਵੱਡਾ ਏ । ਤੇਰੇ ਬਿਨਾਂ ਅਸੀਂ 'ਗੁਰੂ ਕਿੱਦਾਂ' ਹੋਏ ।

—ਜੇ ਗੁਰੂ ਨਾ ਹੋਵੇ ਤੇ ਸਿੱਖ ਕੀ ਚੀਜ਼ ਏ ।

—ਇਹਨਾਂ ਦੋਹਾਂ ਪਹੀਆਂ ਨਾਲ ਗੱਡੀ ਚਲਦੀ ਏ, ਗੁਰਮੁਖ ਸਿੱਖਾ । ਲਿਆ ਸਾਡਾ ਦਸਵੰਧ !

ਚਾਚੇ ਫੱਗੂ ਨੇ ਭਰੀ ਗੱਠੜੀ ਹਜ਼ੂਰ ਦੇ ਸਾਹਮਣੇ ਢੇਰੀ ਕਰ ਦਿੱਤੀ ।

—ਇਹ ਕਿੰਨੇ ਚਿਰ ਦੀ ਮਾਇਆ ਇਕੱਠੀ ਕੀਤੀ ਹੋਈ ਊ !

—ਹਜ਼ੂਰ ਮੇਰੇ ਪਿਤਾ ਪੰਜਾਬ ਨਾ ਜਾ ਸਕੇ, ਉਨ੍ਹਾਂ ਮੇਰੇ ਜ਼ੁਮੇ ਲਾਈ ਸੀ ਭੇਟਾ ਪਹੁੰਚਾਣੀ ਪਰ ਮੇਰੇ ਭਾਗਾਂ ਵਿਚ ਦਰਸ਼ਨ ਨਹੀਂ ਸਨ । ਮੈਂ ਸਾਰੀ ਜ਼ਿੰਦਗੀ ਏਸੇ

ਜਗ੍ਹਾ ਤੇ ਆਪਣੀ ਸ਼ਰਧਾ ਨਾਲ ਇਹ ਗੰਢ ਭਰਦਾ ਰਿਹਾ ਹਾਂ। ਆਸ-ਪਾਸ ਦੇ ਜਿਹੜੇ ਗੁਰੂ ਘਰ ਦੇ ਪ੍ਰੇਮੀ ਹਨ ਉਨ੍ਹਾਂ ਦੀ ਮਾਇਆ ਵੀ ਮੈਂ ਏਸੇ ਵਿਚ ਜਮ੍ਹਾਂ ਕਰ ਰੱਖੀ ਏ ।

—ਕੁਝ ਹੋਰ ਤਾਂ ਨਹੀਂ ਰਹਿ ਗਿਆ, ਯਾਦ ਵਿਚੋਂ ਕੁਝ ਨਿਕਲ ਤਾਂ ਨਹੀਂ ਗਿਆ। ਫ਼ਰਮਾਇਆ ਗੁਰੂ ਮਹਾਰਾਜ ਨੇ ।

ਜ਼ਰਾ ਕੁ ਡੋਲਿਆ, ਪੱਖੀ ਵਾਂਗੂੰ ਕੰਬਿਆ, ਤੂਤ ਦੀ ਛਟੀ ਵਾਂਗ ਡੋਲਿਆ ਚਾਚਾ ਫੱਗੂ, ਕੋਈ ਚੀਜ਼ ਭੁੱਲ ਤਾਂ ਨਹੀਂ ਗਿਆ ਸ਼ਾਇਦ । ਇੱਦਾਂ ਹੋਣਾ ਤਾਂ ਨਹੀਂ ਚਾਹੀਦਾ!

ਮੁਸਕ੍ਰਾਏ ਸਾਹਿਬ ।

—ਉਹ ਜੋ ਬੇਰੀ ਦਾ ਦਰੱਖ਼ਤ ਜੋ ਤੇਰੇ ਘਰ ਲੱਗਾ ਹੋਇਆ ਹੈ ਉਸ ਦੇ ਬੇਰ ਤੂੰ ਕਾਰ ਭੇਟਾ ਵਿਚ ਸ਼ਾਮਲ ਨਹੀਂ ਕੀਤੇ !

ਜ਼ਰਾ ਕੁ ਠਠੰਬਰਿਆ ਚਾਚਾ ਫੱਗੂ । ਝੱਟ ਚੇਤਾ ਆਇਆ ਹੱਥ ਜੋੜ ਕੇ ਖਲੋ ਗਿਆ ਚਾਚਾ ਫੱਗੂ—ਮੈਂ ਭੁੱਲ ਗਿਆ ਸੱਚੇ ਪਾਤਸ਼ਾਹ ! ਮੈਨੂੰ ਮਾਫ਼ ਕਰੋ ।

ਸੁਣਾ ਭਈ ਗੁਰਮੁਖ ਸਿੱਖਾ ! ਸਾਰੀ ਸੰਗਤ ਨੂੰ ਦੱਸ ਤੇ ਭਰਮ ਕੱਢ ਸੰਗਤ ਦਾ ।

ਹੱਥ ਜੋੜ ਕੇ ਅਰਜ਼ ਕੀਤੀ ਚਾਚੇ ਫੱਗੂ ਨੇ । ਹਜ਼ੂਰ ਮੈਂ ਇਕ ਦਿਨ ਕਾਰ ਭੇਟਾ ਲੈਣ ਲਈ ਆਪਣੇ ਇਲਾਕੇ ਦਾ ਚੱਕਰ ਕੱਟ ਰਿਹਾ ਸਾਂ । ਮੈਂ ਇਕ ਸਿੱਖ ਦੇ ਘਰ ਦੇ ਬੂਹੇ ਅੱਗੇ ਜਾ ਖਲੋਤਾ, ਕਾਰ ਭੇਟਾ ਮੰਗੀ ਘਰ ਦਾ ਮਾਲਕ ਘਰ ਨਹੀਂ ਸੀ । ਘਰ ਦੀ ਸਵਾਣੀ ਬਾਹਰ ਆਈ ਤੇ ਆਖਣ ਲੱਗੀ, ਘਰ ਸਿੱਖ ਨਹੀਂ ਹਨ ਤੇ ਭੇਟਾ ਦੇਣ ਲਈ ਘਰ ਵਿਚ ਕੁਝ ਨਹੀਂ । ਮੈਂ ਹੱਥ ਜੋੜ ਕੇ ਅਰਜ਼ ਕੀਤੀ ਜੋ ਕੁਝ ਘਰ ਵਿਚ ਹੈ ਉਹ ਹੀ ਦੇ ਦੇਵੋ !

ਬੜੀ ਸ਼ਰਮਸਾਰ ਹੋਈ । ਆਪਣੇ ਘਰ ਵਿਚ ਚਲੀ ਗਈ ਗੁੱਸੇ ਵਿਚ ਬੋਲੀ ਕਾਹਨੂੰ ਕਿਸੇ ਦਾ ਢਿੱਡ ਨੰਗਾ ਕਰਨ ਲੱਗਾ ਹੈਂ ਸਿੱਖਾ ਮੇਰੇ ਘਰ ਵਿਚ ਕੁਝ ਵੀ ਨਹੀਂ । ਮੈਂ ਸਾਰਾ ਘਰ ਬਊਕਰ ਨਾਲ ਹੂੰਝਿਆ ਹੈ ਸਿਰਫ਼ ਕੂੜਾ ਹੈ । ਇਸ ਤੋਂ ਬਗ਼ੈਰ ਮੈਨੂੰ ਘਰ ਵਿਚ ਕੁਝ ਨਜ਼ਰ ਨਹੀਂ ਆਉਂਦਾ । ਹਜ਼ੂਰ ਉਹ ਕੂੜਾ ਮੈਂ ਆਪਣੀ ਝੋਲੀ ਵਿਚ ਪਾ ਲਿਆ । ਕੂੜਾ ਛਾਣਿਆ ਤੇ ਇਕ ਗਿਟਕ ਬੇਰੀ ਦੀ ਉਸ ਵਿਚੋਂ ਨਿਕਲੀ ਤੇ ਉਹ ਮੈਂ ਆਪਣੇ ਘਰ ਦੇ ਵਿਹੜੇ ਵਿਚ ਗੱਡ ਦਿੱਤੀ ਤੇ ਇਹ ਬੇਰੀ ਦਾ ਰੁੱਖ ਬਣ ਗਿਆ । ਬੇਰ ਲੱਗੇ ਮੈਂ ਇੱਕਲਾ ਹੀ ਖਾਂਦਾ ਰਿਹਾ ਹਾਂ, ਇਹ ਕਾਰ ਭੇਟਾ ਉਸ਼ ਸਿੱਖ ਦੀ ਏ !

—ਧੰਨ ਏ ਉਹ ਸਿੱਖ ਜਿਸ ਨੇ ਸੱਚ ਬੋਲਿਆ। ਉਹ ਸਿੱਖੀ ਦਾ ਰੂਪ ਏ। ਬੋਲ ਹੱਜ਼ੂਰ ਦੇ ਸਨ। ਔਗੁਣ ਨਹੀਂ ਚਿਤਾਰੀਦੇ। ਪਰ ਸਵਾਰਥ ਲਈ ਸਭ ਕੁਝ ਕੁਰਬਾਨ ਕਰ ਦੇਣਾ ਤੇ ਹੰਕਾਰ ਨੂੰ ਨੇੜੇ ਨਹੀਂ ਆਉਣ ਦੇਣਾ ਫੱਗੂ ਵਰਗੇ ਸਿੱਖ ਹੀ ਕੌਮ ਦੇ ਥੰਮ੍ਹ ਹਨ। ਗੁਰਮੁਖ ਸਿੰਘ ਹੈਂ ਤੂੰ, ਤੇਰੇ ਚਰਨ ਧੋ ਕੇ ਪੀਣੇ ਚਾਹੀਦੇ ਹਨ :-

ਪਰ ਸੁਆਰਥੀ ਨਹੀਂ ਛੋਡ ਅਹਿੰਕਾਰ
ਅਵਗੁਨ ਸੋ ਗੁਨ ਪ੍ਰਗਟਾਵਨਹਾਰ
ਮਮ ਕਾਰਜ ਸੱਦ ਕਰੇ ਅਰੰਭ
ਮੇਰੇ ਪੰਥ ਕੇ ਥੰਭਨ ਥੰਮ
ਹੇ ਫੱਗੂ ਤੂੰ ਗੁਰਮੁੱਖ ਸਿੱਖ।

ਫੱਗੂ ਚਾਚੇ ਦੀ ਬਹਿਣੀ ਸਭ ਨੂੰ ਬਹਿਣਾ ਚਾਹੀਦਾ ਹੈ। ਇਹੋ ਜਹੇ ਮਹਾਂਪੁਰਸ਼ ਰੋਜ਼ ਨਹੀਂ ਜੰਮਦੇ।



## ੬੧

## ਬੁਧ ਗਯਾ

ਇਹ ਉਹ ਥਾਂ ਏ, ਜਿੱਥੇ ਭਗਵਾਨ ਬੁੱਧ ਨੂੰ ਨਿਰਵਾਨ ਪਰਾਪਤ ਹੋਇਆ ਸੀ। ਬੋਧੀਆਂ ਦਾ ਸਭ ਤੋਂ ਵੱਡਾ ਤੀਰਥ ਬੁੱਧ ਗਯਾ। ਜਿੱਦਾਂ ਮੁਸਲਮਾਨਾਂ ਲਈ ਮੱਕਾ, ਹਿੰਦੂਆਂ ਲਈ ਕਾਂਸ਼ੀ ਤੇ ਬੋਧੀਆਂ ਲਈ ਗਯਾ ਇਕੋ ਜਿਹੀ ਪਦਵੀ ਰੱਖਦੇ ਹਨ।

ਗੁਰੂ ਮਹਾਰਾਜ ਜਦ ਗਯਾ ਪਧਾਰੇ ਤੇ ਪੰਡਿਆਂ ਨੇ ਸਹੁੰ ਰੱਬ ਦੀ ਘਿਓ ਦੀਆਂ ਚੂਲੀਆਂ ਕੀਤੀਆਂ। ਓਸੇ ਦਿਨ ਘਰ ਵਿਚ ਮਾਹਲ ਪੂੜੇ ਪੱਕਣ ਲੱਗ ਗਏ। ਜਿਹੜੇ ਅੱਯਾਸ਼ ਮੁਸਲਮਾਨਾਂ ਦੀ ਬਹਿਣੀ ਬੈਠੇ ਹੋਏ ਸਨ ਉਨ੍ਹਾਂ ਨੇ ਆਪਣੀਆਂ ਮਹਿਫ਼ਲਾਂ ਗਰਮ ਕਰ ਲਈਆਂ। ਯਾਰਾਂ ਪੁਛਿਆ ਕਿ ਹਰ ਪਾਸੇ ਦੀਵਾਲੀ ਈ ਦੀਵਾਲੀ ਨਜ਼ਰ ਆ ਰਹੀ ਏ ਕੀ ਗੱਲ ਏ। ਅੱਗੋਂ ਜਵਾਬ ਦੇਣ ਵਾਲਿਆਂ ਆਖਿਆ ਕਿ ਪੰਜਾਬ ਤੋਂ ਇਕ ਰਾਜਾ ਆਇਆ ਏ। ਚੰਗੇ ਗੱਫੇ ਲੱਭਣਗੇ, ਮੁੱਠੀ ਗਰਮ ਹੋਵੇਗੀ।

—ਗੁਰੂ ਬੜੇ ਨਿਆਰੇ ਹਨ। ਮਿਹਰਾਂ ਵਿਚ ਆ ਗਏ ਤਾਂ ਵਾਰੇ ਨਿਆਰੇ ਕਰ ਦੇਣਗੇ। ਤੁਸਾਂ ਆਪਣਾ ਆਪ ਨਹੀਂ ਵਿਖਾਣਾ। ਹੋਛੇ ਹਥਿਆਰਾਂ ਤੇ ਨਹੀਂ ਉਤਰਨਾ।

ਆਏ ਨੇ ਤਾਂ ਕੁਝ ਦੇ ਕੇ ਈ ਜਾਣਗੇ । ਇਕ ਬਜ਼ੁਰਗ ਆਪਣੇ ਪੁੱਤਾਂ ਨੂੰ ਸਮਝਾ ਰਿਹਾ ਸੀ ।

—ਖਾਣੀ ਦਾਲ ਸੀ, ਤੇ ਬਣਾ ਲਏ ਮਾਲ ਪੂੜੇ । ਘਿਓ ਦਾ ਉਜਾੜਾ । ਲੁਚੀਆਂ ਕੱਢ-ਕੱਢ ਕੇ ਪਰਾਤ ਭਰ ਲਈ । ਗੁਆਂਢੀਆਂ ਨੂੰ ਵਾਜ਼ਾਂ ਮਾਰੀਆਂ । ਵਾਜ਼ਾਂ ਮਾਰ-ਮਾਰ ਕੇ ਵਾਧੂ ਅੰਨ ਲੋਕਾਂ ਨੂੰ ਖੁਆ ਰਹੇ ਸਨ ।

ਇਹ ਗੁਰੂ ਰਾਜੇ ਗੁਰੂ ਹਨ । ਜਿੰਨਾ ਮੰਗਣਾ ਈ ਮੰਗ ਲੈ, ਤੇਰੀ ਜ਼ਬਾਨ ਥੱਕ ਜਾਏਗੀ ਪਰ ਇਹਨਾਂ ਦੇ ਹੱਥ ਨਹੀਂ ਰੁਕਣੇ, ਤਸੱਲੀ ਰੱਖ, ਧੀਰਜ ਨੂੰ ਹੱਥੋਂ ਨਾ ਜਾਣ ਦੇ, ਬਜ਼ੁਰਗ ਦੇ ਬੋਲ ਸਨ ।

—ਸਤਿਗੁਰ ਇਹ ਪਿੰਡ ਭਰਨ ਦੀ ਜਗ੍ਹਾ ਏ । ਇਥੇ ਬਜ਼ੁਰਗਾਂ ਨੂੰ ਮੋਕਸ਼ ਮਿਲਦਾ ਏ । ਬੰਦਿਆਂ ਦੇ ਹਿਰਦੇ ਠੰਢ ਪੈਂਦੀ ਏ । ਸਵਰਗਾਂ ਵਿਚ ਬੈਠੇ ਪਿਤਰਾਂ ਦੇ ਹਿਰਦੇ ਸੀਤਲ ਹੁੰਦੇ ਹਨ । ਇਥੇ ਪਿੰਡ ਭਰਨ ਦਾ ਇਹ ਮਹਾਤਮ ਏ । ਦਾਨ ਦਿਓ ਦਾਨ ਲਓ । ਅਗਲੇ ਜਨਮ ਵਿਚ ਜਾ ਕੇ ਦਸ ਗੁਣਾਂ ਮਿਲੂ ।

—ਏਦਾਂ ਤੁਹਾਨੂੰ ਕੀ ਮਿਲੇਗਾ ?

—ਸਾਡੇ ਬਾਲ ਬੱਚੇ ਖਾਣਗੇ, ਜੋ ਤੁਸੀਂ ਸਾਨੂੰ ਦਾਨ ਦਿਓਗੇ । ਅਸੀਸਾਂ ਦੇਣਗੇ।

—ਦਾਨ ਲਓ, ਜੋ ਮੂੰਹੋਂ ਮੰਗੋਗੇ । ਮੁਹਰਾਂ ਲਓਗੇ ਜਾਂ ਗਊ ਦਾਨ ਕਰਵਾਈਏ ?

—ਦੋਵੇਂ ਚੀਜ਼ਾਂ ਈ ਗੁਣਵਾਨ ਹਨ ।

—ਸੋਨਾ ਦਾਨ ਕਰੋ, ਦੇਹ ਸਵਰਨ ਬਣ ਜਾਂਦੀ ਏ ।

ਦੀਵਾਨ ਸੱਤੀ ਦਾਸ ਨੂੰ ਫ਼ਰਮਾਇਆ ਗੁਰਾਂ ਨੇ ਕਿ ਹਰ ਪੰਡੇ ਨੂੰ ਇਕ-ਇਕ ਮੁਹਰ ਦੇ-ਦੇ ਅਤੇ ਜੋ ਮੱਠ ਦੇ ਪੁਜਾਰੀ ਹਨ ਉਨ੍ਹਾਂ ਦੇ ਮਹੰਤਾਂ ਨੂੰ ਇਕ-ਇਕ ਗਊ ਦਾਨ ਦਿੱਤੀ ਜਾਵੇ ਤੇ ਇਹਦੇ ਨਾਲ ਈ ਇਕ ਬਹੁਤ ਵੱਡਾ ਲੰਗਰ ਲਾਇਆ ਜਾਵੇ। ਜਿਥੇ ਗ਼ਰੀਬ ਗੁਰਬਾ ਤੇ ਸਾਰੀ ਸੰਗਤ ਭੋਜਨ ਕਰੇਗੀ ।

ਬਸ ਹੁਕਮ ਦੀ ਪਾਲਣਾ ਹੋ ਗਈ । ਸਭ ਪੰਡੇ ਖ਼ੁਸ਼ ਹੋ ਗਏ ਪਰ ਵਿਚ ਲਾਲਚੀ ਵੀ ਸਨ । ਉਨ੍ਹਾਂ ਦਾ ਢਿੱਡ ਤੇ ਰੱਬ ਈ ਭਰੇ ।

ਆਖਣ ਲੱਗੇ ਤੁਸੀਂ ਆਪਣੀ ਸਵਰਨ ਦੀ ਮੂਰਤੀ ਬਣਾ ਕੇ ਦਾਨ ਕਰੋ ਤੇ ਇਹ ਦਾਨ ਮਾਤਾ ਜੀ ਕਰਨ ।

ਮਾਤਾ ਜੀ ਦਾ ਖ਼ਿਆਲ ਸੀ ਕਿ ਮੈਨੂੰ ਦਾਨ ਕਰਨਾ ਚਾਹੀਦਾ ਏ ਪਰ ਗੁਰੂ ਮਹਾਰਾਜ ਦਾ ਇਹ ਵਿਚਾਰ ਨਹੀਂ ਸੀ । ਆਖ਼ਰ ਮਾਂ ਦੀ ਹਾਂ ਵਿਚ ਹਾਂ ਮਿਲਾ

ਦਿੱਤੀ। ਮੂਰਤੀ ਬਣ ਕੇ ਆ ਗਈ ਸੋਨੇ ਦੀ । ਦਾਨ ਲੈਣ ਵਾਲਾ ਮੱਠ ਦਾ ਮਹੰਤ ਸੀ । ਜਦ ਸਾਰਾ ਕਾਰਜ ਹੋ ਗਿਆ ਤਾਂ ਗੁਰਾਂ ਨੇ ਫ਼ਰਮਾਇਆ—ਪੰਡਤ ਜੀ ਤੁਸੀਂ ਤੇ ਓਥੇ ਈ ਰਹਿੰਦੇ ਓ ਜਿੱਥੇ ਹਰ ਵੇਲੇ ਮੌਤ ਦਾ ਜ਼ਿਕਰ ਹੁੰਦਾ ਰਹਿੰਦੈ, ਪਰ ਤੁਸੀਂ ਮੌਤ ਨੂੰ ਚੇਤੇ ਨਹੀਂ ਰੱਖਦੇ । ਜਿੰਨੂੰ, ਮੌਤ ਚੇਤੇ ਹੋਵੇ ਉਹ ਮਾਇਆ ਦਾ ਏਨਾ ਲੋਭੀ ਨਹੀਂ ਹੋ ਸਕਦਾ । ਪਰ ਤੁਸੀਂ ਤੇ ਮਾਇਆ ਦੇ ਗੁਲਾਮ ਹੋ ਗਏ ਹੋ । ਦੇਸ਼ ਵਿਚ ਕੁਹਰਾਮ ਮੱਚ ਰਿਹਾ ਏ, ਧਰਮ ਖੰਭ ਲਾ ਕੇ ਉੱਡ ਰਿਹਾ ਏ । ਤੁਸੀਂ ਕੌਮ ਦੇ ਰਖਵਾਲੇ, ਕੌਮ ਤੁਹਾਡੇ ਸਿਰ ਤੇ ਜਿਉਂਦੀ ਏ, ਪਰ ਤੁਸੀਂ ਲੰਮੀਆਂ ਤਾਣ ਕੇ ਸੁੱਤੇ ਹੋ । ਨਾਮ ਜਪੋ, ਨਾਮ ਵੰਡੋ, ਕੁਝ ਕੰਮ ਕਰੋ । ਇਹ ਦੇਹ ਕਿਸੇ ਕੰਮ ਨਹੀਂ ਆਉਣੀ। ਬੱਕਰੇ ਦੇ ਮਾਸ ਦਾ ਤਾਂ ਮੁੱਲ ਪੈ ਜਾਂਦਾ ਏ ਪਰ ਤੁਹਡੇ ਮਾਸੇ ਦਾ ਤਾਂ ਕੌਡੀ ਮੁੱਲ ਨਹੀਂ ਤੇ ਫੇਰ ਸ਼ੇਖੀ ਕਿਹੜੀ ਗੱਲ ਦੀ ਏ :-

ਚੇਤਨਾ ਹੈ ਤਉ ਚੇਤ ਲੈ, ਨਿਸਿ ਦਿਨਿ ਮੈ ਪ੍ਰਾਨੀ ॥
ਛਿਨ ਛਿਨ ਅਉਧ ਬਿਹਾਤ ਹੈ ਫੂਟੇ ਘਟ ਜਿਉ ਪਾਨੀ ॥ ੧ ॥ ਰਹਾਉ ॥



## ੬੨

## ਮਿੱਟੀ ਦਾ ਪੁਤਲਾ

—ਲਾਲਚ ਬੁਰੀ ਬਲਾ ਏ, ਲੋਭੀ ਤੇ ਲਾਲਚੀ ਮਾਰਿਆ ਜਾਂਦਾ ਏ । ਮੂੰਹ ਅੱਡਿਆਂ ਮੱਖੀਆਂ ਪੈਂਦੀਆਂ ਨੇ । ਜੋ ਤੁਸੀਂ ਮੰਗਿਆ ਉਹ ਤੁਹਾਨੂੰ ਮਿਲ ਗਿਆ, ਹੁਣ ਹੋਰ ਕੀ ਚਾਹੁੰਦੇ ਹੋ ।

—ਅਸੀਂ ਗੁਰੂ ਘਰ ਦੇ ਪਰੋਹਤ ਹਾਂ । ਅਸੀਂ ਚਾਹੁੰਦੇ ਹਾਂ ਇਥੇ ਜਿਹੜਾ ਸੇਵਕ ਪੰਜਾਬ ਤੋਂ ਆਏ, ਸਾਡੇ ਕੋਲ ਰਹੇ, ਸਾਡੇ ਕੋਲ ਗੁਰਾਂ ਦੀ ਕੋਈ ਨਿਸ਼ਾਨੀ ਹੋਣੀ ਚਾਹੀਦੀ ਏ ਤੇ ਫੇਰ ਇਹ ਅਸਥਾਨ ਸਤਿਕਾਰ ਨਾਲ ਪੂਜਿਆ ਜਾਏਗਾ । ਸਾਡੇ ਪੁੱਤ ਪੋਤਰੇ ਆਖਿਆ ਕਰਨਗੇ ਕਿ ਸਾਡੇ ਵੱਡੇ ਵਡੇਰੇ ਗੁਰੂਆਂ ਦੇ ਜਜਮਾਨ ਸਨ। ਏਸ ਲਈ ਅਸੀਂ ਚਾਹੁੰਦੇ ਹਾਂ ਕਿ ਹਜ਼ੂਰ ਸਾਨੂੰ ਹੁਕਮਨਾਮਾ ਲਿਖ ਕੇ ਦੇ ਦੇਣ ।

—ਮਾਇਆ ਫੇਰ ਰਾਹ ਵਿਚ ਆਣ ਖਲੋਤੀ । ਲੋਭ ਉੱਭਰ ਕੇ ਫੇਰ ਸਾਹਮਣੇ ਆ ਗਿਆ । ਲਾਲਚ ਨੇ ਫੇਰ ਪੈਰ ਫੈਲਾ ਲਏ । ਪਿੰਡ ਭਰਾਉਣਾ ਤੇ ਸ਼ਰਾਧ ਕਰਨਾ ਕੋਈ ਜ਼ਰੂਰੀ ਨਹੀਂ । ਲੰਗਰ ਲਾਓ ਤੇ ਹਰ ਬੰਦੇ ਦਾ ਢਿੱਡ ਭਰੇ । ਦੋ ਚਾਰ ਬੰਦੇ ਈ ਕਿਉਂ ਖਾਣ । ਸਾਰਿਆਂ ਨੂੰ ਹਿੱਸਾ ਕਿਉਂ ਨਾ ਲੱਭੇ । ਜੈਤਾ ਆਖਣ ਲੱਗਾ ।

—ਤੂੰ ਨਾਸਤਕ ਨੇ ਨਹੀਂ ਭਰਾ ।

—ਮੈਂ ਆਸਤਕ ਹਾਂ ।

—ਛੱਡੋ ਸਤਿਗੁਰ, ਬੋਲ ਉੱਠੇ, ਪੰਡਿਤ ਜੀ ਜਦ ਤੁਹਾਡਾ ਵਿਸ਼ਵਾਸ ਏ ਕਿ ਜਿਹੜਾ ਪ੍ਰਾਣੀ ਇਕ ਵਾਰ ਗਯਾ ਆ ਗਿਆ ਤੇ ਓਸ ਫ਼ਲਗੂ ਨਦੀ ਵਿਚ ਪੈਰ ਧਰੇ ਅਸ਼ਨਾਨ ਕੀਤਾ ਤੇ ਉਹਦੇ ਪਿਤਰ ਤਰ ਗਏ ਤੇ ਫੇਰ ਪਿੰਡ ਭਰਾਉਣ ਦੀ ਕੀ ਲੋੜ ਹੋਈ ?

—ਸਾਰੇ ਜਣੇ ਹੱਥ ਜੋੜ ਕੇ ਖਲੋ ਗਏ ਤੇ ਆਖਣ ਲੱਗੇ ਕਿ ਸਾਡਾ ਛਿੱਡ ?

—ਸਾਨੂੰ ਕੋਈ ਨਿਸ਼ਾਨੀ ਦੇ ਜਾਓ ।

—ਜੋ ਤੁਸਾਂ ਮੰਗਿਆ ਮਿਲ ਗਿਆ, ਹੁਣ ਲੋਭ ਨਾ ਕਰੋ, ਕਿਰਤ ਕਰਨ ਦੀ ਆਦਤ ਪਾਓ ।

—ਨਾਮ ਜਪਿਆ ਨਹੀਂ ਜਾਂਦਾ ।

—ਕੋਸ਼ਿਸ਼ ਕਰੋ, ਆਦਤ ਬਣਾਓ, ਬੋਲ ਜੈਤੇ ਦੇ ਸਨ ।

—ਇਹ ਪੜਾਊ ਪਿੱਦਾ ਐਵੇਂ ਭੁੜਕਦਾ ਪਿਆ ਏ ।

—ਇਹਨੂੰ ਨਾਮ ਦੀ ਖ਼ੁਮਾਰ ਛੜ੍ਹੀ ਹੋਈ ਏ । ਇਹ ਨਿਚਲਾ ਨਹੀਂ ਬਹਿ ਸਕਦਾ, ਸਤੀ ਦਾਸ ਆਖਣ ਲੱਗਾ ।

—ਨਾਮ ਨਾਲ ਤੇ ਮਨ ਸੀਤਲ ਹੁੰਦੈ ਪਰ ਇਹਦੇ ਮਨ ਵਿਚ ਤੇ ਠਹਿਰਾਓ ਈ ਨਹੀਂ ।

—ਦੇਖਣ ਨੂੰ ਲੱਗਦਾ ਏ । ਜਿੱਦਾਂ ਪਾਣੀ ਦਾ ਭਰਿਆ ਮਿੱਟੀ ਦਾ ਘੜਾ । ਜੀਵਨ ਪਾਣੀ ਦੇ ਬੁਲਬੁਲੇ ਵਾਂਗ ਏ । ਔਲੂ ਤੇ ਝੱਗ ਜਿੰਨੀ ਬੰਦੇ ਦੀ ਜ਼ਿੰਦਗੀ ਏ। ਬੰਦੇ ਹੁਣ ਤੇ ਕੁਝ ਸੋਚ । ਇਹ ਗੱਲ ਵੀ ਜੈਤਾ ਈ ਕਰ ਰਿਹਾ ਸੀ ।

—ਸਤੀਦਾਸ ਨੇ ਮਤੀਦਾਸ ਨੂੰ ਆਖਿਆ : ਜੈਤਾ ਹੁਣ ਵੱਡਿਆਂ ਜੋੜਾਂ ਵਿਚ ਬਹਿਣ ਲੱਗ ਪਿਆ ਏ, ਸਿਆਣਿਆਂ ਵਾਂਗ ਗੱਲਾਂ ਕਰਦਾ ਏ । ਮੈਨੂੰ ਡਰ ਏ ਇਹ ਕਿਤੇ ਆਪਣਾ ਰਾਹ ਨਾ ਛੱਡ ਦੇਵੇ ।

—ਜਿਨ੍ਹਾਂ ਇਕ ਵਾਰ ਆਪਣਾ ਮਾਰਗ ਚੁਣ ਲਿਆ ਉਹ ਰਾਹ ਨਹੀਂ ਭੁੱਲਦੇ । ਉਹ ਸੂਰਮਾ ਏ, ਟਿੰਡ ਨਹੀਂ ਜਿਹੜੀ ਹਰ ਵੇਲੇ ਰਿੜ੍ਹਦੀ ਫਿਰੇ, ਮਤੀ ਦਾਸ ਦੇ ਬੋਲ ਸਨ ।

—ਜੈਤੇ ਨੇ ਆਖਿਆ, ਮੈਨੂੰ ਤੁਸਾਂ ਗਲਤ ਸਮਝਿਆ ਏ । ਅਸਲ ਵਿਚ ਗਯਾ ਜਿਹੜਾ ਆਇਆ ਉਸ ਨੇ ਜੋ ਮੰਗਿਆ ਉਹ ਮਿਲ ਗਿਆ । ਪਰ ਅਫ਼ਸੋਸ ਇਹਦਾ ਤਾਂ ਢਿੱਡ ਏ ਕਿ ਖੂਹ, ਮੈਂ ਏਸ ਲਈ ਵਿਚ ਬੋਲ ਰਿਹਾ ਸਾਂ ।

—ਸਤਿਗੁਰਾਂ ਫ਼ਰਮਾਇਆ, ਜੈਤਿਆ ਕੋਈ ਸ਼ਲੋਕ ਈ ਪੜ੍ਹ, ਸੰਗਤ ਦੀ ਬਿਰਤੀ ਲੱਗੇ :-

ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਓ ਨੇਹੁ ਨ ਕੀਨ ॥
ਕਹੁ ਨਾਨਕ ਨਰ ਬਾਵਲੇ ਅਬ ਕਿਉ ਡੋਲਤ ਦੀਨ ॥

ਹੁਣ ਜੈਤਾ ਖ਼ਾਮੋਸ਼ ਸੀ । ਸਤਿਗੁਰਾਂ ਨੇ ਪੰਡਿਆਂ ਨੂੰ ਤੇ ਪਿੰਡ ਵਾਲਿਆਂ ਗਯਾ ਨਿਵਾਸੀਆਂ ਨੂੰ ਅਸੀਸਾਂ ਦਿੱਤੀਆਂ । ਲਾਲਚੀਆਂ ਨੂੰ ਛੱਡ ਕੇ ਬਾਕੀ ਸਾਰੇ ਤ੍ਰਿਪਤ ਸਨ ।

ਮੀਰੇ ਕਾਰਵਾਂ ਚੱਲ ਪਿਆ । ਘੋੜੇ ਨਿਕਲੇ, ਗੱਡੇ ਚਲੇ, ਪਾਲਕੀਆਂ ਚੁੱਕੀਆਂ ਟਾਈਆਂ, ਕਾਫ਼ਲਾ ਰਵਾਂ ਹੋਇਆ ।



## ੬੩

# ਪਾਰ ਉਤਰ ਜਈਓ

ਗਯਾ ਤੋਂ ਪਟਨੇ ਵੱਲ ਜਾ ਰਿਹਾ ਸੀ ਗੁਰਾਂ ਦਾ ਕਾਫਲਾ । ਕਾਫਲੇ ਦੀ ਗਿਣਤੀ ਆਪਣੇ ਆਪ ਵੱਧ ਰਹੀ ਸੀ । ਸ਼ਰਧਾ, ਹਮਦਰਦੀ, ਮੁਹੱਬਤ, ਜਜ਼ਬਾ, ਅਕੀਦਤ ਕਿਸੇ ਦੇ ਆਖਿਆਂ ਨਹੀਂ ਸੀ ਹੋ ਰਹੀ । ਸਗੋਂ ਆਪੇ ਹੀ ਉਮਡ-ਉਮਡ ਪੈ ਰਹੀ ਸੀ । ਗੁਰਾਂ ਲੱਡੂ ਨਹੀਂ ਸਨ ਵੰਡੇ, ਸਿਰਫ਼ ਨਾਮ ਦਾ ਛਿੱਟਾ ਹੀ ਦੇ ਰਹੇ ਸਨ ।

—ਗੁਰਾਂ ਦੇ ਖਿਆਲ ਇਕ ਚੁਨੌਤੀ ਏ, ਕਿਸੇ ਨੂੰ ਦੁੱਖ ਨਾ ਦਿਓ ਤੇ ਜੇ ਕੋਈ ਦੁੱਖ ਦੇਵੇ ਉਹਨੂੰ ਸਹਾਰੋ ਨਾ । ਕਿਸੇ ਦਾ ਧਰਮ ਵਿਗਾੜੋ ਨਾ ਤੇ ਆਪਣਾ ਧਰਮ ਵਿਗੜਨ ਨਾ ਦਿਓ ।

—ਮੁਲਕ, ਕੌਮ ਦੀ ਹਾਲਤ ਡਾਵਾਂ ਡੋਲ ਏ । ਕਿਸੇ ਵੇਲੇ ਵੀ ਧਰਮ ਕਾਨੂੰਨ ਦੇ ਸ਼ਕੰਜੇ ਵਿਚ ਜਕੜਿਆ ਜਾਵੇਗਾ । ਕਾਨੂੰਨ ਦੀ ਸ਼ਕਤੀ ਕਿਸੇ ਵੇਲੇ ਵੀ ਧਰਮ ਬਦਲਣ ਤੇ ਮਜਬੂਰ ਕਰ ਦੇਵੇਗੀ । ਸਾਰੇ ਭਾਰਤ ਵਰਸ਼ ਵਿਚ ਜੇ ਇਕ ਧਰਮ ਹੋ ਗਿਆ ਤੇ ਲੋਕ ਇਕੋ ਜਿਹੀਆਂ ਬਾਂਗਾਂ ਦੇਣ ਲੱਗ ਪਏ ਤਾਂ ਫਿਰ ਮੁਗ਼ਲ ਰਹਿੰਦੀ ਦੁਨੀਆਂ ਤੱਕ ਰਾਜ ਕਰੇਗਾ । ਇਹ ਵਿਚਾਰ ਜੈਤੇ ਦੇ ਸਨ ।

—ਦਿੱਲੀ ਵਿਚ ਹਰ ਰੋਜ਼ ਕਤਲ ਹੁੰਦੇ ਹਨ। ਹਮੇਸ਼ਾ ਬੇ-ਦੋਸ਼ੇ।

—ਦਿੱਲੀ ਵਿਚ ਇਨਸਾਫ਼ ਦੇ ਘੜਿਆਲ ਹੀ ਲਾ ਰੱਖੇ ਹਨ ਦਿਖਾਵੇ ਲਈ ਇਹ ਸਭ ਝੂਠ ਹਨ।

—ਤਲਵਾਰ ਨੰਗੀ ਹੋ ਕੇ ਨੱਚ ਰਹੀ ਹੈ, ਖੌਰੂ ਪਾ ਰਹੇ ਹਨ ਨੇਜ਼ੇ ਦਿੱਲੀ ਦੇ ਬਾਜ਼ਾਰਾਂ ਤੇ ਗਲੀਆਂ ਵਿਚ ਤੇ ਕਾਨੂੰਨ ਨੇ ਜ਼ਬਾਨ ਤੇ ਜਿੰਦਰੇ ਮਾਰ ਰੱਖੇ ਹਨ।

—ਇਕ ਦਿਨ ਇਹ ਜਿੰਦਰੇ ਟੁੱਟਣਗੇ। ਇਕ ਦਿਨ ਇਹ ਅੱਗ ਭੜਕੇਗੀ।

—ਕੁਰਾਨ ਮਜੀਦ ਲਿਖਣ ਨਾਲ, ਟੋਪੀਆਂ ਸਿਊਣ ਨਾਲ ਇਹ ਗੁਨਾਹ ਧੋਤੇ ਨਹੀਂ ਜਾਣੇ।

ਪਿਓ ਦੀਆਂ ਬਦ-ਦੁਆਵਾਂ ਬੇ-ਅਸਰ ਨਹੀਂ ਹੋਣ ਲੱਗੀਆਂ। ਭੈਣ ਦੇ ਹੌਕਿਆਂ ਨੂੰ ਕਿੰਨੀਆਂ ਕੋਠੜੀਆਂ 'ਚ ਬੰਦ ਕੀਤਾ ਜਾਊ। ਖ਼ੁਦਾ ਦੀ ਲਾਠੀ ਬੇ-ਆਵਾਜ਼ ਹੈ।

ਗੁਰਾਂ ਦਾ ਕਾਫਲਾ ਚੱਲ ਰਿਹਾ ਸੀ। ਕੀਰਤਨ ਦੇ ਸ਼ਬਦ ਰਸ- ਭਿੰਨੀ ਆਵਾਜ਼ ਵਿਚ ਗਾਏ ਜਾ ਰਹੇ ਸਨ। ਗੱਡਿਆਂ ਦੀ ਚੀਕਵੀਂ ਤੇ ਸੁਰੀਲੀ ਆਵਾਜ਼ ਘਰ ਕਰਦੀ ਜਾ ਰਹੀ ਹੈ ਸਾਰੇ ਬਿਹਾਰ ਵਿਚ।

—ਪਟਨਾ ਅਜੇ ਬੜੀ ਦੂਰ ਏ। ਅਜੇ ਤੇ ਸਾਹਮਣੇ ਨਦੀ ਆ ਰਹੀ ਏ, ਇਹੋ ਈ ਪਾਰ ਕਰਨੀ ਔਖੀ ਏ।

—ਨਦੀਆਂ, ਨਾਲੇ, ਦਰਿਆ ਪਾਰ ਕਰਦੇ ਹੀ ਆ ਰਹੇ ਹਾਂ।

—ਪਰ ਇਹ ਨਦੀ ਆਪਣੀ ਕਿਸਮ ਦੀ ਨਦੀ ਹੈ।

—ਕੀ ਪਾਣੀ ਡੂੰਘਾ ਹੈ ਜਾਂ ਰਫ਼ਤਾਰ ਤੇਜ਼ ਹੈ, ਘੁੰਮਣ ਘੇਰੀਆਂ ਹਨ, ਟੋਬੇ ਹਨ, ਕੀ ਵਿਸ਼ੇਸ਼ ਗੱਲ ਹੈ ਇਸ ਨਦੀ ਵਿਚ ?

—ਇਹ ਸਭ ਕੁਝ, ਕੁਝ ਨਹੀਂ। ਇਸ ਨਦੀ ਨੂੰ ਕਰਮ ਨਾਸ ਨਦੀ ਆਖਦੇ ਹਨ।

—ਯੇ ਨਦੀ ਕਰਮ ਨਾਸ ਕੇ ਨਾਮ ਸੇ ਪੁਕਾਰੀ ਜਾਤੀ ਹੈਂ। ਯਹਾਂ ਇਸ਼ਨਾਨ ਕਰਨੇ ਸੇ ਸਭ ਸ਼ੁਭ ਕਰਮ ਨਾਸ ਹੋ ਜਾਤੇ ਹੈ। ਇਸ ਵਾਸਤੇ ਯਹਾਂ ਪੂਜਾ ਕਰਵਾਈ ਜਾਤੀ ਹੈ, ਯਹਾਂ ਕਾ ਯਹੀ ਮਹਾਤਮ ਹੈ। ਪਾਂਡੇ ਦੀ ਬੋਦੀ ਕਿਲੇ ਵਾਂਗ ਖੜੀ ਸੀ ਉਹਦੇ ਸਿਰ ਤੇ।

—ਜਲ ਸਰੀਰ ਨੂੰ ਪਵਿੱਤਰ ਕਰਦਾ ਏ, ਜਲ ਗੰਧਲਾ ਹੋ ਸਕਦਾ ਏ ਅਪਵਿੱਤਰ ਨਹੀਂ ਹੋ ਸਕਦਾ। ਜੈਤਾ ਆਖਣ ਲੱਗਾ।

—ਆਪ ਪਰਦੇਸੀ ਹੈਂ !

—ਇਸ਼ਨਾਨ ਕਰੋ ਨਿਰਮਲ ਜਲ ਏ, ਕਰਮ ਨਾਸ ਨਹੀਂ ਹੋ ਸਕਦੇ । ਕਰਮ ਮਾਇਆ ਨਹੀਂ ਜਿਹੜੀ ਚੋਰੀ ਹੋ ਸਕਦੀ ਏ ਜਾਂ ਜਿਸਨੂੰ ਡਾਕੂ ਖੋਹ ਕੇ ਲੈ ਜਾਣ । ਕਰਮ ਕੋਈ ਕਿਸੇ ਕੋਲੋਂ ਨਹੀਂ ਖੋਹ ਸਕਦਾ ।

—ਇਸ਼ਨਾਨ ਕਰੋ ਗਰਮੀ ਬਹੁਤ ਹੈ । ਲੂ ਚੱਲ ਰਹੀ ਏ । ਉਦੈ ਸਿੰਘ ਰਾਠੌਰ ਨੇ ਐਲਾਨ ਕੀਤਾ ।

ਪਾਪ ਦੇ ਭਾਗੀ ਨਾ ਬਣੋ, ਮਰਿਆਦਾ ਨਾ ਤੋੜੋ । ਭਗਵਾਨ ਕਰੋਧਵਾਨ ਹੋ ਜਾਣਗੇ ।

—ਪਾਖੰਡ ਏ ਢਿੱਡ ਦੀ ਅੱਗ ਬੋਲ ਰਹੀ ਏ । ਉਦੈ ਸਿੰਘ ਰਾਠੌਰ ਆਖੀ ਜਾ ਰਿਹਾ ਸੀ ।

ਫ਼ਰਮਾਇਆ ਸਤਿਗੁਰਾਂ— ਇਸ਼ਨਾਨ ਕਰਨ ਨਾਲ ਕਰਮਾਂ ਤੇ ਕੋਈ ਪ੍ਰਭਾਵ ਨਹੀਂ ਪੈਂਦਾ । ਜੇ ਤੁਸੀਂ ਇਸ ਨਦੀ ਨੂੰ ਕਰਮ ਨਾਸ ਕਹਿੰਦੇ ਹੋ ਤਾਂ ਹੁਣ ਇਹ ਕੁਕਰਮਨਾਸ਼ ਦੇ ਨਾਂ ਨਾਲ ਜਾਣੀ ਜਾਏਗੀ ।

—ਇਥੇ ਤਿੰਨ ਕਿਸਮ ਦੇ ਪਾਪ ਮੁੱਕ ਜਾਇਆ ਕਰਨਗੇ । ਚੱਲ ਪਾਰ ਉਤਰ ਜਾਈਏ ।

ਤ੍ਰਿਸ਼ੰਕ ਪਾਪ ਸਭ ਨਾਸ਼ ਕਰ ਅਕਰਮਨਾਸ਼ ਭਇਆ ਨਾਮ ।



## ੬੪

## ਪਾਟਲੀ ਪੁੱਤਰ

**ਪੰਜ ਸੌ ਸੱਤਰ** ਬੁਰਜ, ਚੌਹਠ-ਦਰਵਾਜ਼ੇ ਜਿਸ ਸ਼ਹਿਰ ਦੇ ਹੋਣ ਉਥੇ ਕਿੰਨੀਆਂ ਕੁ ਸਰਾਵਾਂ, ਕਿੰਨੀਆਂ ਕੁ ਧਰਮਸ਼ਾਲਾਵਾਂ ਹੋਣਗੀਆਂ ? ਮੁਸਾਫ਼ਰਖ਼ਾਨਿਆਂ ਦੀ ਗਿਣਤੀ ਵੀ ਕਾਫ਼ੀ ਹੋਣੀ ਚਾਹੀਦੀ ਏ ।

**ਮਗਧ ਦੇਸ਼** ਦੀ ਇਹ ਰਾਜਧਾਨੀ ਸੀ । ਸਾਰੇ ਭਾਰਤਵਰਸ਼ ਦਾ ਕਾਨੂੰਨ ਇਥੇ ਘੜਿਆ ਜਾਂਦਾ ਸੀ । ਘੜਨ ਵਾਲਾ ਸੀ ਚਾਣਕੀਆ, ਕਾਲਾ ਬੰਬ ਬ੍ਰਾਹਮਣ । ਪਾਟਲੀਪੁੱਤਰ ਦੇ ਕਈ ਨਾਂ ਬਦਲੇ ਗਏ ਕਈ ਵੇਰਾਂ ਬਦਲੇ ਗਏ । ਇਹ ਕਈ ਵਾਰ ਢੱਠਾ ਤੇ ਕਈ ਵਾਰ ਬਣਿਆ । ਜਿਨ੍ਹਾਂ ਅੱਖਾਂ ਨੇ ਇਸ ਨੂੰ ਵੱਸਦਾ ਵੇਖਿਆ ਸੀ ਉਨ੍ਹਾਂ ਅੱਖਾਂ ਉੱਜੜਦਾ ਵੀ ਵੇਖਿਆ । ਗੰਗਾ ਨਦੀ ਵਿਚ ਬੇੜੀ ਜਿਵੇਂ ਹਿਚਕੋਲੇ

ਖਾਂਦੀ ਏ, ਉਸੇ ਤਰ੍ਹਾਂ ਇਹ ਸ਼ਹਿਰ ਗੰਗਾ ਨਦੀ ਦੇ ਰਹਿਮੋ-ਕਰਮ ਤੇ ਜਿਉਂਦਾ ਏ । ਬਰਖਾ ਪਈ ਜਲਥਲ ਹੋ ਗਿਆ । ਗੰਗਾ ਚੜ੍ਹੀ, ਫਨੀਅਰ ਵਾਂਗ ਸ਼ੂਕੀ, ਹੜ੍ਹ ਆਇਆ ਤੇ ਆਪਣੀ ਲਪੇਟ ਵਿਚ ਲੈ ਗਿਆ, ਬੁਰਜ, ਦਰਵਾਜ਼ੇ, ਮੀਨਾਰ, ਮੁਸਾਫ਼ਰਖ਼ਾਨੇ ਤੇ ਧਰਮਸ਼ਾਲਾ ।

ਹੁਣ ਮੈਂ ਜਿਸ ਪਾਟਲੀਪੁੱਤਰ ਦਾ ਜ਼ਿਕਰ ਕਰਨ ਲੱਗਾ ਹਾਂ ਉਸ ਨੂੰ ਲੋਕ ਪਟਨਾ ਆਖਦੇ ਹਨ । ਭੋਜਪੁਰੀ ਦੇ ਗੀਤ ਗਾਉਣ ਵਾਲੇ ਗੰਗਾ ਦੇ ਕੰਢੇ ਗਾਉਂਦੇ ਹਨ ਬੰਸਰੀ ਦੀ ਲੈਅ ਵਿਚ ।

ਪਾਟਲ ਦੇ ਸਫ਼ੈਦ ਫੁੱਲ ਮਕਾਨਾਂ ਦੇ ਛੱਜਿਆਂ ਤੇ ਜੇ ਕਿਸੇ ਨੇ ਖਿੜੇ ਵੇਖੇ ਹਨ ਤਾਂ ਉਹ ਸਿਰਫ਼ ਪਾਟਲੀਪੁੱਤਰ ਵਿਚ ।

ਗੁਰੂ ਤੇਗ਼ ਬਹਾਦਰ ਦਾ ਕਾਫ਼ਲਾ ਉਤਰਿਆ ਪਟਨੇ ਸ਼ਹਿਰ ਵਿਚ, ਉਸ ਵੇਲੇ ਇਥੋਂ ਦਾ ਨਵਾਬ ਰਹੀਮ ਬਖ਼ਸ਼ ਸੀ । ਖ਼ੁਦਾ ਤਰਸ, ਜਨਤਾ ਦਾ ਹਮਦਰਦੀ, ਇਨਸਾਫ਼ ਦਾ ਦੀਵਾਨਾ । ਸੂਈ ਦੇ ਨੱਕੇ ਵਿਚ ਦੀ ਉਸ ਇਨਸਾਫ਼ ਤੇ ਕਾਨੂੰਨ ਦੋਹਾਂ ਨੂੰ ਕੱਢਿਆ ਸੀ । ਉਸ ਲਈ ਮੁਸਲਮ ਤੇ ਹਿੰਦੂ ਕੋਈ ਦੋ ਨਹੀਂ ਸਨ ।

ਇਕ ਬੰਦਾ ਆਇਆ ਤੇ ਆਖਣ ਲੱਗਾ ਆਸਾਮ ਵਿਚ ਮੀਰ ਜੁਮਲਾ ਕਤਲ ਹੋ ਗਿਆ । ਮੁਗ਼ਲ ਫ਼ੌਜਾਂ ਨੇ ਹਾਰ ਖਾਧੀ, ਭਾਜੜ ਪੈ ਗਈ । ਝੰਡੇ ਖੋਹ ਲਏ ਆਸਾਮ ਵਾਲਿਆਂ । ਡਰਦਾ ਕੋਈ ਉਧਰ ਨੂੰ ਮੂੰਹ ਨਹੀਂ ਕਰਦਾ । ਮੁਗ਼ਲ ਫ਼ੌਜ ਵਾਪਸ ਦਿੱਲੀ ਜਾ ਰਹੀ ਹੈ । ਭੁੱਖੀ ਫ਼ੌਜੀ ਨੇ ਪਟਨਾ ਲੁੱਟ ਲਿਆ ਹੈ । ਤੁਹਾਡੇ ਘੋੜਿਆਂ ਤੇ ਵੀ ਉਨ੍ਹਾਂ ਦੀ ਨਜ਼ਰ ਏ ।

ਦੂਜਾ ਇਕ ਬੰਦਾ ਹੋਰ ਆਖ ਰਿਹਾ ਸੀ—ਸ਼ਾਹ ਜਹਾਨ ਨੇ ਆਗਰੇ ਦੇ ਕਿਲ੍ਹੇ ਵਿਚ ਹੀ ਦਮ ਤੋੜ ਦਿੱਤਾ । ਸ਼ਿਵਾ ਜੀ ਨੇ ਹਾਰ ਮੰਨ ਲਈ । ਦਿੱਲੀ ਦਰਬਾਰ ਵਿਚ ਮਿਰਜ਼ਾ ਰਾਜਾ ਜੈ ਸਿੰਘ ਨੇ ਉਸ ਨੂੰ ਐਸਾ ਵਲ੍ਹੇਟਣੇ ਵਿਚ ਪਾਇਆ । ਸਬਜ਼ ਬਾਗ਼ ਵਿਖਾਏ ਦਿੱਲੀ ਭੇਜ ਦਿੱਤਾ ਦੋਸਤੀ ਦਾ ਹੱਥ ਵਧਾਉਣ ਲਈ । ਪਰ ਜਦੋਂ ਉਸ ਔਰੰਗਜ਼ੇਬ ਦਾ ਵਤੀਰਾ ਵੇਖਿਆ ਤਾਂ ਸ਼ਿਵਾ ਜੀ ਤੋਂ ਬਰਦਾਸ਼ਤ ਨਾ ਹੋਇਆ। ਔਰੰਗਜ਼ੇਬ ਕਿਸੇ ਦੀਆਂ ਤਿਊੜੀਆਂ ਵੇਖਣ ਦਾ ਆਦੀ ਨਹੀਂ ਸੀ, ਬੰਦੀ ਬਣਾ ਲਿਆ । ਪਰ ਭਾਣਾ ਕੁਦਰਤ ਦਾ 'ਜਾ ਕੋ ਰਾਖੇ ਸਾਈਆਂ ਮਾਰ ਸਕੇ ਨਾ ਕੋ' ਅਜ਼ਾਦ ਪੰਛੀ ਪਿੰਜਰੇ ਵਿਚ ਨਹੀਂ ਰਹਿ ਸਕਦੇ । ਉਸ ਉਡਾਰੀ ਮਾਰੀ, ਖੰਭ ਟੁੱਟ ਗਏ ਪਰ ਦਰਵਾਜ਼ਾ ਖੁਲ੍ਹ ਗਿਆ ਪਿੰਜਰੇ ਦਾ । ਪੰਛੀ ਨਿਕਲ ਗਿਆ ਲੰਮੀ ਉਡਾਰੀ ਮਾਰ ਕੇ ।

ਢਾਕੇ ਦੀ ਸੰਗਤ ਦਾ ਇਕ ਮੁਖੀਆ ਆਖਣ ਲੱਗਾ—ਸਾਡੀਆਂ ਤੇ ਅੱਖਾਂ ਪੱਕ ਗਈਆਂ ਨੇ ਤੁਹਾਡਾ ਰਾਹ ਤੱਕਦਿਆਂ । ਸਾਨੂੰ ਖ਼ਿੜਕ ਪਈ ਅਸੀਂ ਇਥੇ ਆਏ ਹਾਂ । ਦਰਸ਼ਨ ਕੀਤੇ ਨਿਹਾਲ ਹੋਏ । ਸਾਡੇ ਕੋਲ ਚਲੋ ਸਾਡੇ ਪਰਿਵਾਰ ਵੀ ਦਰਸ਼ਨ ਕਰ ਲੈਣ ।

—ਚੁਮਾਸੇ ਦੇ ਦਿਨ ਹਨ । ਗੰਗਾ ਚੜ੍ਹੀ ਹੋਈ ਹੈ । ਮੌਸਮ ਖ਼ਰਾਬ ਏ ਮੁਗਲਾਂ ਦੀ ਫ਼ੌਜ ਮੂੰਹ-ਜ਼ੋਰ ਹੋਈ ਪਈ ਏ । ਕੋਈ ਨੱਥ ਪਾਉਣ ਵਾਲਾ ਆ ਜਾਏ । ਨਕੇਲ ਪਈ ਫ਼ੌਜ ਫਿਰ ਛੜਾਂ ਨਹੀਂ ਮਾਰਦੀ । ਚੱਲਾਂਗੇ ਜ਼ਰੂਰ ਚੱਲਾਂਗੇ । ਗੁਰਾਂ ਤੱਸਲੀ ਦਿੱਤੀ ।

ਬਾਹਰੋਂ ਆਈ ਸੰਗਤ ਨੂੰ ਕਚੌਰੀਆਂ, ਛੋਲਿਆਂ ਦੀ ਸਬਜ਼ੀ ਆਪ ਵੰਡਦਾ ਫਿਰਦਾ ਇਕ ਮਨਮੌਜੀ । ਉਹਦਾ ਕੰਮ ਸੀ ਸੇਵਾ ਕਰਨੀ । ਗੁਰੂ ਦਰਬਾਰ ਵਿਚ ਉਹਦੇ ਚਰਚੇ ਸਨ । ਨਾਂ ਸੀ ਜੈਤਾ ।

ਜੈਤਾ ਇਕ ਦਿਨ ਆਣ ਹਾਜ਼ਰ ਹੋਇਆ —ਹਜ਼ੂਰ ਇਨ੍ਹਾਂ ਦੀਆਂ ਗੱਲਾਂ ਨਾ ਸੁਣੋ । ਇਹ ਐਵੇਂ ਗੱਲਾਂ ਦੇ ਗਲਿਆਣ ਬਣਾ ਰਹੇ ਨੇ, ਮੈਥੋਂ ਮੇਰੀ ਗ਼ਰੀਬੀ ਨਾ ਖੋਹਣਾ ।

ਜੈਤਾ ਆਪਣੇ ਘਰ ਚਲਾ ਗਿਆ । ਪਰ ਲੋਕਾਂ ਨੇ ਗੁਰਾਂ ਦਾ ਖਹਿੜਾ ਨਾ ਛੱਡਿਆ । ਆਖ਼ਰ ਇਕ ਦਿਨ ਇਕ ਸਿੱਖ ਦੀ ਡਿਊਟੀ ਲਾ ਦਿੱਤੀ । ਸੱਜਣਾ ਪ੍ਰਾਹੁਣਾ ਬਣ ਕੇ ਜਾਹ ਉਹਦੇ ਘਰ । ਸਾਰੀ ਰਾਤ ਵੇਖ, ਵੇਖੀਂ ਅੱਖ ਨਹੀਓਂ ਲਾਉਣੀ, ਇਹ ਕੀ ਕਰਦਾ ਏ । ਬਹਿਰੂਪੀਆ ਏ ਜਾਂ ਵਾਕਿਆ ਹੀ ਗ਼ਰੀਬ ਏ ।

ਗੁਰਾਂ ਦਾ ਹੁਕਮ ਮੰਨ ਕੇ ਸੂਰਜ ਡੁੱਬੇ ਸਿੱਖ ਭਾਈ ਦੇ ਘਰ ਚਲਾ ਗਿਆ । ਅੱਗੋਂ ਜੈਤਾ ਬੋਲਿਆ—ਧੰਨ ਭਾਗ, ਗੁਰਾਂ ਦੀਆਂ ਮਿਹਰਾਂ, ਕੀੜੀ ਦੇ ਘਰ ਨਰਾਇਣ ਆਏ ਨੇ । ਜ਼ਰਾ ਕੁ ਮੈਨੂੰ ਚਰਨ ਸਾਫ਼ ਕਰਨ ਦਿਉ । ਘਰ ਦੀ ਲਕਸ਼ਮੀ ਜਲ ਲੈ ਆਈ, ਪੈਰ ਧੋਤੇ ਉਸ ਸਿੱਖ ਦੇ ਪਲੰਘ ਡਾਹ ਕੇ ਦਿੱਤਾ ਉੱਤੇ ਦੋਹਤੀ ਵਿਛਾਈ। ਖੰਡ, ਚੌਲ, ਪਰੌਂਠਿਆਂ ਨਾਲ ਸਬਜ਼ੀਆਂ, ਚਟਣੀ ਨਾਲ ਆਚਾਰ ਲਿਆ ਰੱਖਿਆ । ਸਾਹਮਣੇ ਬੈਠ ਕੇ ਪੱਖੀ ਝੱਲ ਰਹੀ ਸੀ ਘਰ ਦੀ ਰਕਾਨਣ, ਜੀ ਭਰ ਕੇ ਖ਼ੂਬ ਸੇਵਾ ਕੀਤੀ । ਸਿੱਖ ਬਹੁਤ ਖ਼ੁਸ਼ ਹੋਇਆ ।

—ਹੱਥ ਜੋੜ ਕੇ ਜੈਤਾ ਆਖਣ ਲੱਗਾ : ਆਰਾਮ ਕਰੋ ਮੈਂ ਪੈਰ ਦੱਬ ਦਿਆਂ, ਥੱਕ ਗਏ ਹੋਵੋਗੇ ।

—ਨਾ, ਨਾ ਤੁਸੀਂ ਵੀ ਆਰਾਮ ਕਰੋ, ਰਾਤ ਢਲ ਚੁੱਕੀ ਏ ।

—ਜੈਤਾ ਤੇ ਉਹਦੀ ਪਤਨੀ ਦੋਵੇਂ ਆਪਣੇ ਕਮਰੇ 'ਚ ਚਲੇ ਗਏ । ਖਜੂਰ ਦੇ ਪੱਤਿਆਂ ਦੀ ਵਿਚ ਕੰਧ ਸੀ । ਕਮਰਾ ਇਕ ਸੀ, ਓਦਾਂ ਦੋ ਕੀਤੇ ਹੋਏ ਸਨ । ਮਿੱਠੀ-ਮਿੱਠੀ ਸੁਰ 'ਚ ਜਪੁਜੀ ਸਾਹਿਬ ਦਾ ਪਾਠ ਹੋ ਰਿਹਾ ਸੀ । ਸਾਰੀ ਰਾਤ ਜਪੁਜੀ ਪੜ੍ਹੀ ਗਈ ਨਾ ਜੈਤਾ ਸੁੱਤਾ ਤੇ ਨਾ ਘਰ ਵਾਲੀ । ਸਿੱਖ ਨੂੰ ਨੀਂਦ ਨਾ ਆਈ । ਰਾਤ ਅੱਧੋਂ ਵੱਧ ਟੱਪ ਗਈ । ਉਹ ਦੋਵੇਂ ਜਣੇ ਸੌਂ ਗਏ । ਅੱਧੀ ਘੜੀ ਅੱਖ ਲੱਗੀ ਤੇ ਫਿਰ ਖੁਲ੍ਹ ਗਈ । ਜੈਤਾ ਉੱਠਿਆ ਜਲ ਲਿਆ ਜੰਗਲ ਪਾਣੀ ਗਿਆ ।

—ਸਿੱਖ ਆਖਣ ਲੱਗਾ ਬਹੁਤ ਮਿਹਰਬਾਨੀ ਤੁਸਾਂ ਬੜੀਆਂ ਖ਼ਿਦਮਤਾਂ ਕੀਤੀਆਂ ਨੇ ਅੱਛਾ ਮੈਂ ਚੱਲਿਆਂ, ਗੰਗਾ ਪਾਰ ਜਾਣਾ ਏ ਗੁਰੂ ਦੀਆਂ ਮਿਹਰਾਂ ।

—ਏਦਾਂ ਨਹੀਂ ਜਲ ਪਾਣੀ ਕਰ ਕੇ ਚਲੇ ਜਾਇਓ । ਮੈਂ ਰੋਕਦਾ ਨਹੀਂ ਪਰ ਜ਼ਰਾ ਭੋਗ ਲਾ ਕੇ ਜਾਉ, ਨਾਸ਼ਤਾ ਤਿਆਰ ਹੋ ਗਿਆ ਏ । ਮੈਂ ਲੈ ਕੇ ਆਉਨਾ ਵਾਂ । ਤੁਹਾਡੇ ਵਰਗੇ ਪ੍ਰਾਹੁਣੇ ਕਿਹੜੇ ਨਿੱਤ ਆਉਂਦੇ ਹਨ । ਤੁਹਾਡੇ ਆਉਣ ਨਾਲ ਮੇਰੇ ਘਰ ਦੀ ਸ਼ੋਭਾ ਵਧ ਗਈ ਏ । ਜੈਤਾ ਆਖ ਰਿਹਾ ਸੀ ।

—ਤੁਹਾਡੀਆਂ ਭੜੋਲੀਆਂ ਸਦਾ ਭਰੀਆਂ ਰਹਿਣਗੀਆਂ । ਤੁਹਾਡੀਆਂ ਮੱਘੀਆਂ ਵਿਚੋਂ ਘਿਉ ਕਦੇ ਨਹੀਂ ਮੁੱਕਣ ਲੱਗਾ । ਗੁੜ ਦੀਆਂ ਚਾਟੀਆਂ ਵਿਚ ਗੁੜ ਕਿੱਦਾਂ ਮੁੱਕ ਜਾਊ ! ਤੁਹਾਡੀ ਰਾਤੀਂ ਕੋਈ ਨਹੀਂ ਜੰਮਿਆ, ਤੁਹਾਡੀ ਕਰਨੀ ਮਹਾਨ ਹੈ ।

ਜਾਂਦੀ ਵਾਰੀ ਜੈਤੇ ਨੇ ਸਿੱਖ ਨੂੰ ਪੰਜ ਰੁਪਏ ਦਿੱਤੇ । ਉਹ ਲਵੇ ਨਾ ਤੇ ਜੈਤਾ ਛੱਡੇ ਨਾ । ਆਖ਼ਰ ਘਰ ਵਾਲੀ ਨੇ ਹੱਥ ਜੋੜ ਕੇ ਅਰਜ਼ ਕੀਤੀ । ਅਸੀਂ ਗ਼ਰੀਬ ਹਾਂ ਇਹ ਤਿਲ ਫੁੱਲ ਹੈ ਕਬੂਲ ਕਰੋ । ਸਿੱਖ ਨਾਂਹ ਨਾ ਕਰ ਸਕਿਆ ।

ਉਸੇ ਦਿਨ ਦੀਵਾਨ ਵਿਚ ਟਾਕਰਾ ਹੋ ਗਿਆ । ਇਕੋ ਜਗ੍ਹਾ ਤੇ ਬੈਠੇ ਹੋਏ ਸਨ ਦੋਵੇਂ ਜਣੇ, ਪਰ ਹੁਣ ਸਿੱਖ ਦੀ ਸ਼ਕਲ ਵਿਚ ਫ਼ਰਕ ਸੀ ।

ਗੁਰੂ ਮਹਾਰਾਜ ਬੋਲੇ —ਸੁਣਾ ਸਿੱਖਾ ! ਰਾਤ ਕਿਵੇਂ ਬੀਤੀ ?

ਸਾਰਾ ਮਾਜਰਾ ਸਿੱਖ ਨੇ ਸੰਗਤ ਵਿਚ ਸੁਣਾਇਆ ।

—ਜੈਤਾ ਹੱਥ ਜੋੜ ਕੇ ਖੜਾ ਹੋ ਗਿਆ, ਆਖਣ ਲੱਗਾ । ਹਜ਼ੂਰ ਮੈਥੋਂ ਮੇਰੀ ਗਰੀਬੀ ਨਾ ਖੋਹਵੋ ।

ਬਹੁਤ ਬਖ਼ਸ਼ਿਸ਼ਾਂ, ਅਸੀਸਾਂ ਦਿੱਤੀਆਂ ਗੁਰਾਂ । ਝੋਲੀ ਭਰ ਕੇ ਉੱਠਿਆ ਜੈਤਾ ਜੈਤੇ ਰੋਜ਼-ਰੋਜ਼ ਨਹੀਂ ਜੰਮਦੇ ।



## ੬੫

# ਧੂਣੇ ਤੇ ਬੈਠਾ ਜੋਗੀ

ਨਾਥਾਂ ਦਾ ਮਹੰਤ ਆਖਣ ਲੱਗਾ ਜਿਹਦੇ ਕੰਨਾਂ 'ਚ ਸੋਨੇ ਦੀਆਂ ਮੁੰਦਰਾਂ ਸਨ ਹੀਰਿਆਂ ਜੜੀਆਂ । ਰਾਜ ਜੋਗੀ ਜਾਪਦਾ ਸੀ ਕਿਸੇ ਰਜਵਾੜੇ ਦਾ । ਖਾਓ ਪੀਓ ਜੋ ਮਨ ਵਿਚ ਆਵੇ । ਚੰਗਾ ਖਾਓ ਤੇ ਮੰਦਾ ਬੋਲੋ, ਜਿਸ ਨਾਲ ਲੋਕ ਡਰਨ । ਏਦਾਂ ਤੁਹਾਡੀ ਪੂਜਾ ਹੋਵੇਗੀ ।

ਮੁਸ਼ਟੰਡੇ, ਨਾਥ ਅੱਗੇ ਈ ਇਹੋ ਚਾਹੁੰਦੇ ਸਨ । ਮੁਫਤ ਦਾ ਮਾਲ ਖਾ-ਖਾ ਕੇ ਸੂਰ ਵਾਂਗ ਫਿੱਟੇ ਹੋਏ ਸਨ ।

ਮਹੰਤ ਨਾਥਾਂ ਦਾ ਤੇਰ-ਮੇਰ ਬਹੁਤ ਕਰਦਾ ਸੀ । ਉਹਦੇ ਡੇਰੇ ਦੇ ਨਾਂ ਬਹੁਤ ਵੱਡੀਆਂ-ਵੱਡੀਆਂ ਜਗੀਰਾਂ ਲੱਗੀਆਂ ਹੋਈਆਂ ਸਨ । ਫ਼ਸਲ ਆਉਂਦੀ ਚੇਲੇ ਲੱਤ ਤੇ ਲੱਤ ਰੱਖ ਕੇ ਛੱਕਦੇ । ਮਹੰਤ ਵੀ ਖੁੰਕਾਰੇ ਮਾਰਦਾ, ਨਾਸਾਂ ਫੁਲਾ-ਫੁਲਾ ਕੇ ਮਾਲ ਛਕ ਜਾਂਦਾ । ਜੋਗੀ ਸੀ ਏਸ ਲਈ ਜੋਗੀਆਂ ਦੀਆਂ ਪਲਟਣਾਂ ਦੀਆਂ ਪਲਟਣਾਂ ਰੱਖੀਆਂ ਹੋਈਆਂ ਸਨ । ਘੋੜੇ, ਹਾਥੀ ਦਰਵਾਜ਼ੇ ਤੇ ਝੂਲਦੇ ਸਨ ।

ਚਿਮਟੇ ਵਜਾਉਂਦੇ ਇਕ ਦਿਨ ਨਾਥ ਗੁਰਾਂ ਦੇ ਡੇਰੇ ਆ ਗਏ ਤੇ ਲੱਗੇ ਧਮਕਾਉਣ। ਅੱਗੋਂ ਗੁਰ ਸਿੱਖ ਬੋਲੇ ਨਾਥ ਜੀ ਟਿਲਿਉਂ ਆਏ ਹੋ ਅਜੇ ਤੱਕ ਨਸ਼ਾ ਹਰਨ ਨਹੀਂ ਹੋਇਆ । ਅੱਗੋਂ ਨਾਥ ਬੋਲੇ ਅਸੀਂ ਜੋਗੀ ਹਾਂ ਜੋਗ ਕਮਾਉਂਦੇ ਹਾਂ, ਸਾਡੀ ਜਿਹੜਾ ਸ਼ਰਨ ਆਇਆ, ਅਸਾਂ ਸਿੱਧਾ ਰਾਹ ਉਸਨੂੰ ਸਵਰਗਾਂ ਦਾ ਦੱਸ ਦਿੱਤਾ । ਹਰ ਇਕ ਦੀ ਮਨੋ ਕਾਮਨਾ ਪੂਰੀ ਕਰਦੇ ਹਨ. ਗੁਰੂ ਗੋਰਖ ਨਾਥ ।

ਸਿੱਖ ਨੇ ਆਖਿਆ –ਨਾਥ ਜੀ ਕਰਨੀ ਬਲਵਾਨ ਏ. ਹਵਾ ਵਿਚ ਤਲਵਾਰਾਂ ਮਾਰਿਆਂ ਕਲਿਆਣ ਨਹੀਂ ਹੋਣਾ । ਧੂੰਣੇ ਦੀ ਅੱਗ ਫੋਲਣੀ ਪਵੇਗੀ ।

–ਅੱਗੋਂ ਨਾਥ ਜੀ ਸੜੇ ਬਲੇ ਬੋਲੇ –ਤੁਹਾਡੇ ਨਾਲ ਗੱਲ ਕੀ ਕਰਨੀ ਹੋਈ ਅਸੀਂ ਤੁਹਾਡੇ ਗੁਰੂ ਨਾਲ ਮਾਇਆ ਤੇ ਚਰਚਾ ਕਰਾਂਗੇ ।

–ਨਾਥਾਂ ਦੀ ਮਰਜ਼ੀ, ਮੌਜ ਨਾਥਾਂ ਦੀ, ਤੁਸੀਂ ਨਾਥ ਤੁਸੀਂ ਜੋਗੀ, ਤੁਸੀਂ ਸ੍ਰਿਸ਼ਟੀ ਦੇ ਮਾਲਕ ਤੁਹਾਡੀ ਰੀਸ ਕੌਣ ਕਰੇ । ਬੋਲ ਇਕ ਸਿੱਖ ਦੇ ਸਨ ।

–ਪਧਾਰੋ, ਚਲੋ ਦੀਵਾਨ ਸਜਿਆ ਹੋਇਆ ਹੈ ਗੁਰੂ ਮਹਾਰਾਜ ਬਿਰਾਜਮਾਨ ਹਨ, ਲੋਹਾ ਲੋਹੇ ਨੂੰ ਕੱਟੇਗਾ ਅਸਾਂ ਤੇ ਖ਼ੁਸ਼ਬੂ ਲੈਣੀ ਏ ਤੁਹਾਥੋਂ ਵੀ ਕੁਝ ਪ੍ਰਸ਼ਾਦ ਮਿਲੇਗਾ, ਗੁਰਾਂ ਨੇ ਝੋਲੀ ਭਰ ਦਿੱਤੀ ਏ।

—ਗੁਰੂ ਗੋਰਖ ਭੰਡਾਰੇ ਭਰੇ ਰੱਖੇ । ਨਾਥ ਜਗਤ ਦਾ ਕਲਿਆਣ ਕਰਨ ਆਏ ਨੇ । ਇਹ ਆਵਾਜ਼ ਮਹੰਤ ਦੀ ਸੀ ।

—ਚਲੋ ਹਜ਼ੂਰ ਸਾਡੇ ਡੇਰੇ ਗੰਗਾਂ ਦਾ ਕੰਢਾ ਰਮਣੀਕ ਜਗ੍ਹਾ । ਬਿਰਤੀ ਲੱਗੇ ਤੇ ਖੁਲ੍ਹੇ ਨਾ । ਖੁੱਲੇ ਭੰਡਾਰੇ, ਗੰਗਾਂ ਦਾ ਇਸ਼ਨਾਨ, ਗੰਗਾ ਦੇ ਦਰਸ਼ਨ ਆਪਣਾ ਜੀਵਨ ਵੀ ਸਫ਼ਲ ਕਰੋ ਤੇ ਲੋਕਾਂ ਦਾ ਜੀਵਨ ਵੀ ਸਫ਼ਲ ਬਣਾਓ । ਯੋਗੀ ਰਾਜ ਆਖ ਰਹੇ ਸਨ ।

—ਧੰਨ ਹੋ ਜੋਗੀ ਰਾਜ ! ਹੁਣ ਵਕਤ ਗੰਗਾ ਦੀਆਂ ਲਹਿਰਾਂ ਮਿਣਨ ਦਾ ਨਹੀਂ। ਹੁਣ ਆਰਾਮ ਦੀ ਬੰਸਰੀ ਨਹੀਂ ਵੱਜਣੀ । ਹੁਣ ਜਾਗਣ ਦਾ ਵੇਲਾ ਏ । ਮੁਗਲ ਅੱਜ ਕਲ੍ਹ ਹਰਲ-ਹਰਲ ਕਰਦੇ ਫਿਰਦੇ ਹਨ । ਆਪ ਕਰਵਟ ਬਦਲੋ ਤੇ ਲੋਕਾਂ ਦੇ ਕੰਨ ਵਿਚ ਫੂਕਾਂ ਮਾਰੋ । ਯੁੱਗ ਬਦਲਣ ਵਾਲਾ ਏ । ਇਸਲਾਮ ਦੀ ਹਨੇਰੀ ਚੜ੍ਹੀ ਹੋਈ ਏ । ਜਦੋਂ ਤਕ ਰਹਿਮਤ ਦੇ ਬੱਦਲ ਨਹੀਂ ਵਰ੍ਹਦੇ ਉਦੋਂ ਤੱਕ ਸ਼ਾਂਤੀ ਨਹੀਂ ਮਿਲਣੀ । ਫ਼ਰਮਾਇਆ ਹਜ਼ੂਰ ਗੁਰੂ ਮਹਾਰਾਜ ਨੇ ।

—ਮਹੰਤ ਜੋਗੀ ਬੋਲਿਆ ਅਸੀਂ ਜੋਗੀ ਹਾਂ ਅਸਾਂ ਕੀ ਲੈਣਾ ਏ ਦੁਨੀਆਂਦਾਰੀ ਤੋਂ ?

—ਦੁਨੀਆਂਦਾਰੀ ਬਿਨਾਂ ਤੁਹਾਡਾ ਗੁਜ਼ਾਰਾ ਵੀ ਤੇ ਨਹੀਂ ।

—ਹਮਾਰੀ ਗੰਗਾ ਤੀਨ ਲੋਕ ਸੇ ਨਿਆਰੀ ਹੈ ।

—ਗੰਗਾ, ਗੰਗਾ ਈ ਹੈ । ਗੰਗਾ ਨੇ ਗੰਗਾ ਹੀ ਰਹਿਣਾ ਹੈ ।

—ਏਦਾਂ ਨਹੀਂ ਗੁਰੂ ਮਹਾਰਾਜ ਜੋਗ ਬਾਰੇ ਗੱਲ ਕਰੋ । ਅਸੀਂ ਸਿਰਫ਼ ਜੋਗ ਦੀ ਜ਼ਬਾਨ ਜਾਣਦੇ ਹਾਂ ।

—ਅਸੀਂ ਜੋਗ ਬਾਰੇ ਕੁਝ ਨਹੀਂ ਜਾਣਦੇ । ਅਸੀਂ ਗ੍ਰਿਹਸਥੀਆਂ ਵਾਲੀਆਂ ਗੱਲਾਂ ਕਰ ਸਕਦੇ ਹਾਂ । ਮਨੁੱਖ ਵਿਚ ਪ੍ਰਭੂ ਨੇ ਪਸ਼ੂ ਦਾ ਅੰਸ਼ ਰੱਖਿਆ ਏ ਸਭ ਤੋਂ ਪਹਿਲਾਂ ਪਸ਼ੂਪੁਣੇ ਤੋਂ ਉੱਠੋ, ਜੁਗਤੀ ਨੂੰ ਪਾਉਣਾ ਹੈ । ਜਿਸ ਮਨੁੱਖ ਦੇ ਅੰਦਰ, ਮੋਹ, ਲੋਭ, ਮਮਤਾ ਮਾਇਆ ਤੇ ਤੇਰ ਮੇਰ ਹੈ ਉਹ ਜੋਗੀ ਕਿਵੇਂ ਹੋਇਆ, ਜੋਗੀ ਦੇ ਗੁਣ ਤੇ ਹੋਰ ਹੀ ਹਨ । ਜਿਸਦਾ ਮਨ ਟਿਕ ਗਿਆ ਏ ਅਸਲ ਵਿਚ ਉਹ ਜੋਗੀ ਏ । ਜੋਗੀ ਰਾਜ ਤੁਹਾਡੀ ਪਦਵੀ ਨੂੰ ਕੋਈ ਨਹੀਂ ਪਹੁੰਚ ਸਕਦਾ । ਕੀਰਤਨ ਵਾਲੇ ਗਾ ਰਹੇ ਸਨ, ਗੁਰੂ ਮਹਾਰਾਜ ਹੁਣ ਚੁੱਪ ਸਨ :-

ਤਹਿ ਜੋਗੀ ਕਉ ਜੁਗਤਿ ਨ ਜਾਨਉ,

ਲੋਭ ਮੋਹ ਮਾਇਆ ਮਮਤਾ ਫੁਨਿ ॥

ਜਿਹ ਘਟਿ ਮਾਹਿ ਪਛਾਨਉ ॥ ਰਹਾਉ ॥

ਬੰਗਾਲ ਤੋਂ ਆਈ ਸੰਗਤ ਨੇ ਘੇਰਾ ਪਾ ਲਿਆ ਗੁਰਾਂ ਦੀਆਂ ਲੋਲੜੀਆਂ ਲੈ ਰਹੇ ਸਨ । ਬੱਸ ਉਨ੍ਹਾਂ ਦੀ ਜੀਭ ਤੇ ਇਕੋ ਹੀ ਸ਼ਬਦ ਸੀ 'ਚਲੋ ਸੋਨਾਰ ਬੰਗਲਾ', ਬੰਗਾਲ ਦੀ ਧਰਤੀ ਤੁਹਾਨੂੰ ਉਡੀਕ ਰਹੀ ਹੈ । ਬੰਗਾਲ ਤੁਹਾਡੀ ਬਾਣੀ ਸੁਣਨ ਲਈ ਵਿਆਕੁਲ ਹੈ । ਇੱਕ ਵਾਰ ਚਲੋ ਸਾਡਾ ਜਨਮ ਸਫਲ ਹੋ ਜਾਏਗਾ । ਹੁਣ ਤੇ ਚੁਮਾਸਾ ਖਤਮ ਹੋ ਗਿਆ ਏ ਦਿਨ ਪੱਧਰੇ ਆ ਗਏ ਹਨ । ਸਤਿਗੁਰ ਬਚਨ ਦੇ ਦਿੱਤਾ ਅਸੀਂ ਚਲਾਂਗੇ ਤੁਹਾਡੇ ਨਾਲ । ਖੁਸ਼ੀ 'ਚ ਖੀਵੇ ਹੋ ਉਠੇ, ਬੰਗਲਾ ਦੇਸ਼ ਵਾਲੇ 'ਹਮੀ ਭਾਲੋ ਭਾਸ਼ੀ' ।

ਫ਼ਰਮਾਇਆ ਗੁਰੂ ਤੇਗ ਬਹਾਦਰ ਨੇ—ਰਸਨਾ ਨੂੰ ਅਨਰਸਨਾ ਵਲੋਂ ਹਟਾਉ, ਨੈਣਾਂ ਨੂੰ ਪਰਰੂਪ ਵਲੋਂ ਵਰਜੋ ਤੇ ਮਨ ਆਪੇ ਈ ਆਪਣੀ ਚੌਂਕੀ ਤੇ ਆਣ ਬੈਠੇਗਾ। ਤ੍ਰਿਸ਼ਨਾ ਤੋਂ ਭਾਵਨਾ ਵਧਦੀ ਏ । ਫਲਦੀ ਏ ਫੁਲਦੀ ਏ ਤੇ ਫਿਰ ਬੁੱਧੀ ਵੀ ਠੀਕ ਕੰਮ ਨਹੀਂ ਕਰਦੀ । ਸਗੋਂ ਬੁਧੀ ਵੀ ਤ੍ਰਿਸ਼ਨਾ ਦੀ ਅਰਧਾਂਗਨੀ ਬਣ ਜਾਂਦੀ ਏ । ਤ੍ਰਿਸ਼ਨਾ ਹੀ ਸਭ ਤੋਂ ਵੱਡਾ ਰੋਗ ਹੈ । ਇਹ ਕਾਬੂ ਵਿਚ ਆ ਜਾਏ ਮਨ ਸ਼ਾਂਤ ਹੋ ਜਾਂਦਾ ਏ ਤਲਾਅ ਦੀਆਂ ਲਹਿਰਾਂ ਵਾਂਗ । ਅਸੀਂ ਇਸ ਮਨ ਤੇ ਕਾਬੂ ਨਹੀਂ ਪਾਉਂਦੇ ਪਰ ਜਦੋਂ ਇਨ੍ਹਾਂ ਵਿਚੋਂ ਤੀਜਾ ਆਣ ਰਲਿਆ ਤਾਂ ਫਿਰ ਰੱਬ ਈ ਰਾਖਾ ਏ । ਤੀਜਾ ਰਲਿਆ ਤੇ ਘਰ ਗਲਿਆ । ਉਹ ਤੀਜਾ ਕੌਣ ਏ ? ਕਰੋਧ ਫਿਰ ਗਿਆਨ ਕਿਥੋਂ ਉਡਾਰੀ ਮਾਰ ਜਾਂਦਾ ਏ, ਜੰਗਲ ਤੇ ਪੰਛੀ ਵਾਂਗੂੰ ।

ਸਤਿਗੁਰ ਜੇ ਮੈਂ ਐਦਾਂ ਆਖ ਦੇਵਾਂ, ਯਤਨ ਕੀਤਿਆਂ ਮਨ ਦੀਆਂ ਗੱਠਾਂ ਨਹੀਂ ਬੱਝਦੀਆਂ । ਭੂਤਰਿਆ ਸਾਹਨ ਕਦੀ ਜਕੜਿਆ ਗਿਆ ਏ । ਮੇਹਰ ਹੋਵੇ ਤੇ ਸਿਰ ਤੇ ਕੋਈ ਮਹਾਂਪੁਰਸ਼ ਹੱਥ ਰੱਖੇ ਤੇ ਫਿਰ ਇਸ ਮਨ ਦੇ ਘੋੜੇ ਦੇ ਮੂੰਹ 'ਚ ਲਗਾਮਾਂ ਦਿੱਤੀਆਂ ਜਾ ਸਕਦੀਆਂ ਨੇ । ਉਦੈ ਸਿੰਘ ਰਾਠੌਰ ਵਿਚ ਬੋਲ ਪਿਆ । ਸਤੀ ਦਾਸ ਨੇ ਬਾਣੀ ਦਾ ਉਦਾਹਰਣ ਦਿੱਤਾ :

ਸਾਧੋ ਇਹੁ ਮਨੁ ਗਹਿਓ ਨਾ ਜਾਈ

ਚੰਚਲ ਤ੍ਰਿਸ਼ਨਾ ਸੰਗਿ ਬਸਤੁ ਹੈ ।

ਸੰਗਤ ਨੂੰ ਹੁਣ ਸੁਧ ਆਈ ਕਿ ਦੁੱਖ ਦਾ ਕਾਰਨ ਈ ਤ੍ਰਿਸ਼ਨਾ ਏ । ਤਿਆਗ ਤੇ ਸ਼ਾਂਤੀ ਸਿਰਫ਼ ਵੈਰਾਗ ਧਾਰਨ ਕਰਕੇ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ ।

'ਜਿਉਂ ਜਿਉਂ ਭਿੱਜੇ ਕੰਬਲੀ ਤਿਉਂ ਤਿਉਂ ਭਾਰੀ ਹੋ' ।

ਚੌਥੇ ਮਹੀਨੇ ਗੁਰਾਂ ਘੋੜੇ ਤੇ ਕਾਠੀ ਪਾਈ । ਬੰਗਾਲ ਵੱਲ ਮੂੰਹ ਕਰ ਲਿਆ । ਲਗਾਮ ਅਜੇ ਘੋੜੇ ਦੇ ਮੂੰਹ ਵਿਚ ਨਹੀਂ ਸੀ ਦਿੱਤੀ ।

ਮਾਤਾ ਨਾਨਕੀ ਤੇ ਗੁਰੂ ਕੇ ਮਹਿਲ, ਪਰਿਵਾਰ ਤੇ ਰਿਸ਼ਤੇਦਾਰਾਂ ਰੋਕਣਾ ਚਾਹਿਆ ਪਰ ਗੁਰਾਂ ਸਿਰਫ਼ ਏਨਾ ਹੀ ਆਖਿਆ ਕਿ ਪਹਿਲਾਂ ਸਿੱਖ । ਜਿਹੜੇ ਇੰਤਜ਼ਾਰ ਕਰ ਕਰਕੇ ਬੁੱਢੇ ਹੋ ਗਏ ਹਨ ਉਨ੍ਹਾਂ ਦੀ ਉਡੀਕ ਮੁਕਾਉਣੀ ਏ ।

ਮਾਮਾ ਕ੍ਰਿਪਾਲ ਚੰਦ, ਦਿਆਲ ਦਾਸ, ਰਾਮ ਰਾਇ ਪਟਨੇ ਵਾਲਾ ਦਰਬਾਰੀ ਮੇਹਰ ਚੰਦ, ਮੁਰਲੀ ਧਰ, ਭਾਈ ਸਿੰਘੀਆਂ ਨੂੰ ਜ਼ਿੰਮੇਵਾਰੀ ਸੌਂਪੀ ਪਰਿਵਾਰ ਨੂੰ ਸੰਭਾਲਣ ਦੀ । ਇੰਨੇ ਚਿਰ ਨੂੰ ਮਹਾਰਾਜਾ ਫਤਿਹ ਚੰਦ ਤੇ ਉਹਦੀ ਮਹਾਰਾਣੀ ਹੱਥ ਬੰਨ੍ਹ ਕੇ ਹਾਜ਼ਰ ਹੋਏ ।

ਮੈਂ ਵੀ ਪਟਨੇ ਵਿਚ ਹਾਂ ਹਜ਼ੂਰ ਮੈਨੂੰ ਯਾਦ ਈ ਨਹੀਂ ਕੀਤਾ ? ਮੈਥੋਂ ਕੀ ਖ਼ੁਨਾਮੀ ਹੋ ਗਈ ਏ ਰਾਜਾ ਬੋਲਿਆ ।

—ਕੀ ਅਸੀਂ ਮਾਤਾ ਜੀ ਦੀ ਸੇਵਾ ਨਹੀਂ ਕਰ ਸਕਦੇ । ਰਾਣੀ ਜੀ ਦੇ ਬੋਲ ਸਨ।

—ਤੁਹਾਡੇ ਆਸਰੇ ਤੇ ਸਭ ਪਰਿਵਾਰ ਛੱਡ ਚਲੇ ਹਾਂ । ਜ਼ਿੰਦਗੀ ਦੀ ਸਾਰੀ ਜਾਇਦਾਦ ਤੁਹਾਡੇ ਕੋਲ ਅਮਾਨਤ ਰੱਖ ਚਲਿਆ ਹਾਂ । ਪੈਂਡਾ ਲੰਮਾ ਏ ਵਕਤ ਘੱਟ ਏ ਮੰਜ਼ਲ ਦੂਰ ਏ, ਪੈਂਡਾ ਖੋਟਾ ਨਾ ਕਰੋ । ਗੁਰਾਂ ਲਗਾਮ ਘੋੜੇ ਦੇ ਮੂੰਹ ਵਿਚ ਦਿੱਤੀ, ਵਾਗਾਂ ਹੱਥਾਂ ਵਿਚ ਤੋਲੀਆਂ, ਪਲਾਕੀ ਮਾਰੀ, ਘੋੜੇ ਨੂੰ ਅੱਡੀ ਲਾਈ ਤੇ ਔਹ ਗਏ........ਔਹ ਗਏ.......।

—ਗੁਰਾਂ ਦੇ ਜਾਣ ਪਿਛੋਂ ਗੁਰੂ ਦੇ ਮਹਿਲਾਂ ਵਿਚ ਇਕ ਜੋਤ ਜਗੀ ਜਿਸ ਨੂੰ ਪਟਨੇ ਵਾਲੇ ਗੋਬਿੰਦ ਰਾਏ ਦੇ ਨਾਂ ਨਾਲ ਸੱਦਦੇ ਸਨ । ਗੁਰੂ ਦੇ ਵਿਹੜੇ ਵਿਚ ਰੌਣਕਾਂ ਨੱਚ ਉਠੀਆਂ । ਪਹਿਲਾ ਚਰਨ ਸੰਪੂਰਨ ਹੋਇਆ ।

———————



# ਪੈਗਾਮ

## ਜੀਵਨ ਕਥਾ ਗੁਰੂ ਨਾਨਕ ਦੇਵ ਜੀ